# ਆਦਿ ਗ੍ਰੰਥ ਵਿਚ ਇਸਤਰੀ ਦਾ ਸੰਕਲਪ

ਤ੍ਰਿਪਤ ਕੌਰ

ਭਾਸ਼ਾ ਵਿਭਾਗ, ਪੰਜਾਬ

**Aadhi Granth Vich Istri Da Sankalp** (In Punjabi)

Editor : Tripat Kaur

**ਆਦਿ ਗ੍ਰੰਥ ਵਿਚ ਇਸਤਰੀ ਦਾ ਸੰਕਲਪ**

**ਸੰਪਾਦਕ** : ਤ੍ਰਿਪਤ ਕੌਰ



ਸਾਲ : 2004
ਕਾਪੀਆਂ : 1000
ਮੁੱਲ : 41-00 ਰੁਪਏ

0420-ਪੰ-ਬੀ-1538

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਫੋਰਮੋਸਟ ਪ੍ਰਿੰਟਰ, ਸੈਂਟਰਲ ਟਾਊਨ, ਜਲੰਧਰ
ਰਾਹੀਂ : ਕੰਟਰੋਲਰ, ਛਪਾਈ ਤੇ ਲਿਖਣ ਸਮਗਰੀ ਵਿਭਾਗ, ਪੰਜਾਬ

# ਦੋ ਸ਼ਬਦ

ਭਾਸ਼ਾ ਵਿਭਾਗ, ਪੰਜਾਬ ਦਾ ਮੁੱਖ ਉਦੇਸ਼ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦਾ ਬਹੁਪੱਖੀ ਵਿਸਤਾਰ ਕਰਨਾ ਹੈ। ਇਸ ਉਦੇਸ਼ ਦੀ ਪੂਰਤੀ ਨੂੰ ਮੁੱਖ ਰੱਖ ਕੇ ਕਈ ਯੋਜਨਾਵਾਂ ਕਾਰਜਸ਼ੀਲ ਹਨ। ਇਨ੍ਹਾਂ ਵਿਚੋਂ ਇਕ ਯੋਜਨਾ ਤਹਿਤ ਯੂਨੀਵਰਸਿਟੀ ਵੱਲੋਂ ਵੱਖ-ਵੱਖ ਵਿਸ਼ਿਆਂ ਤੇ ਪੀ. ਐਚ. ਡੀ. ਲਈ ਪਰਵਾਨੇ ਥੀਸਿਜ਼ਾਂ ਨੂੰ ਪ੍ਰਕਾਸ਼ਿਤ ਕਰਨ ਦੀ ਸਕੀਮ ਆਰੰਭ ਕੀਤੀ ਗਈ ਹੈ ਤਾਂ ਜੋ ਵੱਖ-ਵੱਖ ਵਿਦਵਾਨਾਂ ਵੱਲੋਂ ਭਾਸ਼ਾ ਤੇ ਸਾਹਿਤ ਬਾਰੇ ਹੋਈ ਖੋਜ ਪਾਠਕਾਂ ਨੂੰ ਉਪਲੱਬਧ ਹੋ ਸਕੇ। ਆਦਿ ਗ੍ਰੰਥ ਵਿਚ ਇਸਤਰੀ ਦਾ ਸੰਕਲਪ ਵੀ ਇਸੇ ਲੜੀ ਦਾ ਇਕ ਮੋਤੀ ਹੈ।

ਭਾਰਤੀ ਸਮਾਜ ਵਿਚ ਇਸਤਰੀ ਦਾ ਗੌਰਵਪੂਰਨ ਸਥਾਨ ਸੀ ਪਰ ਸਮੇਂ ਨਾਲ ਪਰਿਸਥਿਤੀਆਂ ਬਦਲਦੀਆਂ ਗਈਆਂ ਅਤੇ ਔਰਤ ਦਾ ਸਮਾਜਕ ਤੇ ਧਾਰਮਕ ਰੁਤਬਾ ਨੀਵਾਂ ਹੁੰਦਾ ਗਿਆ। ਔਰਤ ਨੂੰ ਬਹੁਤ ਨਿਗੁਣਾ ਮੰਨਿਆ ਜਾਣ ਲੱਗਾ। ਜਿਸ ਨੂੰ ਕੇਵਲ ਘਰ ਵਿਚ ਰਹਿ ਕੇ ਪਰਿਵਾਰ ਦੀ ਸੇਵਾ ਕਰਨ ਵਾਲੀ ਸੇਵਿਕਾ ਤੋਂ ਵੱਧ ਨਹੀਂ ਸਮਝਿਆ ਜਾਂਦਾ ਸੀ। ਬਚਪਨ ਤੋਂ ਲੈ ਕੇ ਜ਼ਿੰਦਗੀ ਦੇ ਅੰਤ ਤੱਕ ਉਹ ਕਦੀ ਪੁੱਤਰ ਅਤੇ ਕਦੀ ਪਤੀ ਦੀ ਗੁਲਾਮ ਰਹਿੰਦੀ ਹੈ। ਹਰ ਕੋਈ ਉਸ ਦੀ ਨਿੰਦਾ ਕਰਨਾ ਆਪਣਾ ਜਨਮ ਸਿੱਧ ਅਧਿਕਾਰ ਸਮਝਦਾ ਸੀ। ਗੁਰੂ ਨਾਨਕ ਦੇਵ ਜੀ ਨੇ ਇਹ ਅਨੁਭਵ ਕੀਤਾ ਕਿ ਜਿੰਨਾ ਚਿਰ ਔਰਤ ਦਾ ਰੁਤਬਾ ਬੁਲੰਦ ਨਹੀਂ ਹੁੰਦਾ ਉਨਾ ਚਿਰ ਭਾਰਤੀ ਸਮਾਜ ਕਿਸੇ ਤਰ੍ਹਾਂ ਵੀ ਤਰੱਕੀ ਨਹੀਂ ਕਰ ਸਕਦਾ। ਉਨ੍ਹਾਂ ਨੇ ਇਸਤਰੀ ਨੂੰ ਉੱਚਾ ਦਰਜਾ ਦਿੰਦਿਆਂ ਆਖਿਆ :
ਸੋ ਕਿਉਂ ਮੰਦਾ ਆਖੀਏ ਜਿਤ ਜੰਮੈ ਰਾਜਾਨ।

ਇਸ ਥੀਸਿਜ਼ ਵਿਚ ਡਾ: ਤ੍ਰਿਪਤ ਕੌਰ ਨੇ ਇਸਤਰੀ ਦੀ ਸਥਿਤੀ ਨੂੰ ਸੁਧਾਰਨ ਲਈ ਗੁਰ ਸਾਹਿਬਾਨ ਦੇ ਯਤਨਾਂ ਦੇ ਸਿਧਾਂਤਕ ਤੇ ਵਿਹਾਰਕ ਪੱਖ ਨੂੰ ਪੇਸ਼ ਕਰਦਿਆਂ ਉਨ੍ਹਾਂ ਦੀ ਸਮਾਜਿਕ ਸੂਝ ਨੂੰ ਸਲਾਹਿਆ ਹੈ, ਇਹ ਥੀਸਿਜ਼ ਜਿੱਥੇ ਪੰਜਾਬੀ ਖੋਜ ਗ੍ਰੰਥਾਂ ਦੇ ਪ੍ਰਕਾਸ਼ਨ ਵਿਚ ਇਕ ਨਿੱਗਰ ਵਾਧਾ ਹੈ ਉਥੇ ਗੁਰੂ ਸਾਹਿਬਾਨ ਦੀ ਸਮਾਜਿਕ ਵਿਕਾਸ ਦੀ ਭਾਵਨਾ ਦਾ ਸੁਚੱਜਾ ਮੁਲਾਂਕਣ ਵੀ ਹੈ।

ਮੈਨੂੰ ਪੂਰਨ ਆਸ ਹੈ ਕਿ ਪੰਜਾਬੀ ਦੇ ਪ੍ਰਬੁੱਧ ਪਾਠਕ ਤੇ ਵਿਦਵਾਨ ਇਸ ਗ੍ਰੰਥ ਨੂੰ ਜੀ ਆਇਆਂ ਕਹਿਣਗੇ।

**ਡਾ: ਮਦਨ ਲਾਲ ਹਸੀਜਾ**
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ।

# ਤਤਕਰਾ


ਪੰਨਾ ਨੰ:

ਪ੍ਰਵੇਸ਼ਿਕਾ ੳ - ਖ

ਅਧਿਆਇ ਪਹਿਲਾ

ਇਸਤਰੀ ਦਾ ਸਰੂਪ : ਪਰਾਂਪਰਾ ਤੇ ਵਿਕਾਸ 1-14

ਅਧਿਆਇ ਦੂਜਾ

ਪੂਰਵ-ਆਰੀਆ ਕਾਲ ਦੀ ਵਿਚਾਰਧਾਰਾ ਅਤੇ ਇਸਤਰੀ 15-73

ਅਧਿਆਇ ਤੀਜਾ

ਸਾਮੀ ਵਿਚਾਰਧਾਰ ਅਤੇ ਇਸਤਰੀ 74-101

ਅਧਿਆਇ ਚੌਥਾ

ਮੱਧਕਾਲੀਨ ਵਿਚਾਰਧਾਰਾ ਅਤੇ ਇਸਤਰੀ 102-128

ਅਧਿਆਇ ਪੰਜਵਾਂ

ਆਦਿ ਗ੍ਰੰਥ ਵਿਚ ਇਸਤਰੀ ਦਾ ਸੰਕਲਪ : ਵਿਅਕਤੀਗਤ ਸਰੂਪ 129-165

ਅਧਿਆਇ ਛੇਵਾਂ

ਆਦਿ ਗ੍ਰੰਥ ਵਿਚ ਇਸਤਰੀ ਦਾ ਸੰਕਲਪ : ਪ੍ਰਤੀਕਾਤਮਕ ਸਰੂਪ 166-189

ਅਧਿਆਇ ਸਤਵਾਂ

ਆਦਿ ਗ੍ਰੰਥ ਦਾ ਆਦਰਸ਼-ਇਸਤਰੀ ਸੰਕਲਪ 190-214

ਉਪਸੰਹਾਰ 215-222

ਪੰਜਾਬੀ ਪੁਸਤਕਾਂ 223-231

ਅੰਗ੍ਰੇਜ਼ੀ ਪੁਸਤਕਾਂ 232-236

ਹਿੰਦੀ ਪੁਸਤਕਾਂ 237-242

# ਪ੍ਰਵੇਸ਼ਿਕਾ

ਨਰ ਅਤੇ ਮਦੀਨ ਸ੍ਰਿਸ਼ਟੀ ਦੇ ਦੋ ਮੂਲ ਬਿੰਦੂ ਹਨ। ਦੋਹਾਂ ਦੇ ਸੰਜੋਗ ਨਾਲ ਪ੍ਰਜਣਨ ਕਿਰਿਆ ਹੁੰਦੀ ਹੈ। ਜਿਸ ਨਾਲ ਨਸਲ ਅਗੇ ਤੁਰਦੀ ਹੈ। ਕਰੋੜਾਂ ਸਾਲਾਂ ਦੀ ਵਿਕਾਸੀ ਅੰਤਰ-ਪ੍ਰਕ੍ਰਿਆ ਨਾਲ ਸਿਰਮੌਰ ਪ੍ਰਾਣੀ 'ਮਨੁੱਖ' ਦੀ ਸਿਰਜਣਾ ਹੋਈ। ਨਰ ਅਤੇ ਮਦੀਨ ਦੀ ਪਰਸਪਰ ਖਿੱਚ, ਆਕਰਸ਼ਨ ਅਤੇ ਸੰਜੋਗ ਕੁਦਰਤ ਦਾ ਵਚਿੱਤਰ ਕ੍ਰਿਸ਼ਮਾ ਹੈ ਜਿਸ ਸਦਕਾ ਇਸ ਸੰਸਾਰ ਦਾ ਵਿਕਾਸ ਹੁੰਦਾ ਹੈ। ਨਾਰੀ ਨਰ ਦਾ ਅਨਿੱਖੜਵਾਂ ਅੰਗ ਹੈ ਜਿਸ ਦੀ ਹੋਂਦ ਬਿਨਾਂ ਮਨੁੱਖੀ ਸੰਸਾਰ ਦੀ ਕਲਪਨਾ ਅਸੰਭਵ ਹੈ। ਦੋਵੇਂ ਇਕ ਦੂਜੇ ਦੇ ਪ੍ਰੇਰਕ ਅਤੇ ਪੂਰਕ ਹਨ। ਸੰਸਾਰ ਦੀਆਂ ਕੁਲ ਸੁਹਜਕਲਾਵਾਂ ਦਾ ਪ੍ਰੇਰਨਾ ਸ੍ਰੋਤ ਇਸਤਰੀ ਹੀ ਹੈ। ਉਸਦੇ ਨਿੱਗਰ ਯੋਗਦਾਨ ਨੇ ਦੇਸ਼ ਦੇ ਸਾਂਸਕ੍ਰਿਤਕ ਵਿਕਾਸ ਨੂੰ ਸਦਾ ਗਤੀਸ਼ੀਲ ਬਣਾਈ ਰਖਿਆ ਹੈ। ਮਨੁੱਖਤਾ ਦੇ ਇਸ ਹੁਸੀਨ ਅੰਗ-ਔਰਤ ਦੇ ਮਹੱਤਵ ਨੂੰ ਕਿਸੇ ਤਰ੍ਹਾਂ ਵੀ ਛੁਟਿਆਇਆ ਨਹੀਂ ਜਾ ਸਕਦਾ। ਸ੍ਰਿਸ਼ਟੀ ਦੇ ਇਸ ਅਗਿਆਤ ਅਤੇ ਗਿਆਤ ਇਤਿਹਾਸ ਦੇ ਨਿਰਮਾਣ ਵਿਚ ਇਸ ਕੋਮਲ ਪਰ ਪ੍ਰਭਾਵਸ਼ਾਲੀ ਅੰਗ ਨੇ ਪ੍ਰਤੱਖ ਜਾਂ ਪਰੋਖ ਰੂਪ ਵਿਚ ਉੱਘਾ ਯੋਗਦਾਨ ਪਾਇਆ ਹੈ।

ਇਸਤਰੀ ਦੇ ਸੰਕਲਪ ਅਤੇ ਸਥਿਤੀ ਬਾਰੇ ਬਿਨਾਂ ਕਿਸੇ ਪਿਛੋਕੜ ਅਤੇ ਪ੍ਰਸੰਗ ਦੇ ਆਮ ਚਰਚਾ ਕਰਨੀ ਤਰਕ ਸੰਗਤ ਨਹੀਂ। ਉਸਦੇ ਚਰਿਤਰ ਨੂੰ ਸਮਕਾਲੀਨ ਨੈਤਿਕ ਮਾਨਤਾਵਾਂ, ਸਮਾਜਿਕ ਧਾਰਨਾਵਾਂ ਅਤੇ ਆਰਥਿਕ ਨਿਰਭਰਤਾ ਦੀ ਪਿੱਠ ਭੂਮੀ ਵਿਚ ਵਾਚਨਾ ਚਾਹੀਦਾ ਹੈ ਪੁਰਸ਼ ਅਤੇ ਇਸਤਰੀ ਦੀ ਆਪਸੀ ਤੁਲਨਾ ਕਰਨੀ ਹਾਸੋਹੀਣੀ ਜਾਪਦੀ ਹੈ ਕਿਉਂਕਿ ਦੋਹਾਂ ਦੀਆਂ ਭੌਤਿਕ ਅਤੇ ਭਾਵਨਾਤਮਕ ਲੋੜਾਂ ਬਿਲਕੁਲ ਭਿੰਨ ਹੁੰਦੀਆਂ ਹਨ। ਮਰਦ ਸਰੀਰਕ ਬਲ ਦਾ ਸਰੂਪ ਹੈ ਤਾਂ ਇਸਤਰੀ ਮਨੋਬਲ ਦਾ ਤੀਬਰ ਵੇਗ, ਪੁਰਸ਼ ਆਵੇਸ਼ ਹੈ ਤਾਂ ਇਸਤਰੀ ਸਹਿਨਸ਼ੀਲਤਾ ਦਾ ਪ੍ਰਤੀਕ। ਨਰ ਦੁਨਿਆਵੀ

ਉਪਲਬਧੀਆਂ ਵਿਚੋਂ ਪ੍ਰਸੰਨਤਾ ਲਭਦਾ ਹੈ ਤਾਂ ਨਾਰੀ ਅਧਿਆਤਮਕ ਸ਼ਰਨ ਵਿਚੋਂ ਜੀਵਨ ਦੀ ਸਾਰਥਕਤਾ ਦੀ ਭਾਲ ਕਰਦੀ ਹੈ। ਦੋਹਾਂ ਵਿਚ ਅੰਤਰਿਕ ਸੁਤੰਤਰਤਾ ਸਮਾਨ ਰੂਪ ਵਿਚ ਵਿਦਮਾਨ ਹੈ ਭਾਵੇਂ ਭੌਤਿਕ ਲੋੜਾਂ ਅਤੇ ਸੁਰਖਿਆ ਪੱਖੋਂ ਇਸਤਰੀ ਦੇ ਮਰਦ ਉਤੇ ਆਸ਼ਿਤ ਹੋਣ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਮਰਦ-ਪ੍ਰਧਾਨ ਇਸ ਸਮਾਜ ਵਿਚ ਉਹ 'ਮੈਂ ਪੁਰਸ਼ ਹਾਂ' ਦੇ ਅਭਿਮਾਨ ਵਿਚ ਮਦਮਸਤ ਰਹਿੰਦਾ ਹੈ ਜਦੋਂ ਕਿ ਔਰਤ 'ਕੇਵਲ ਔਰਤ' ਹੋਣ ਦੇ ਅਹਿਸਾਸ ਹੇਠ ਦੱਬੀ ਰਹਿੰਦੀ ਹੈ; ਮਰਦ ਲਈ ਇਸਤਰੀ ਮਨੋਰੰਜਨ ਦਾ ਸਾਥੀ, ਖੁਸ਼ੀ ਅਤੇ ਇਕ ਗੈਰਜ਼ਰੂਰੀ ਸੁਗਾਤ ਹੈ ਜਦੋਂ ਕਿ ਇਸਤਰੀ ਲਈ ਮਰਦ ਉਸਦੀ ਆਪਣੀ ਹੋਂਦ ਦੀ ਪੁਸ਼ਟੀ ਜੀਵਨ ਦੀ ਆਧਾਰ ਸ਼ਿਲਾ ਅਤੇ ਜੀਵਨ ਦਾ ਅਰਥ ਹੈ। ਦੋਹਾਂ ਦਾ ਆਪਸੀ ਸਬੰਧ ਸਮਾਨਤਾ ਵਾਲਾ ਪ੍ਰਤੀਤ ਨਹੀਂ ਹੁੰਦਾ।

ਦੋਹਾਂ ਨੂੰ ਸਮਾਨ ਕਰਨ ਦੇ ਚੱਕਰ ਵਿਚ ਕਾਨੂੰਨ, ਸੰਸਥਾਵਾ, ਰਿਵਾਜ ਅਤੇ ਲੋਕ ਵਿਚਾਰਧਾਰਾਵਾਂ ਲੱਖ ਸਿਰ ਧੁਨ ਲੈਣ ਦੋਹਾਂ ਨੂੰ ਇਕ ਪੱਧਰ ਤੇ ਖੜਾ ਨਹੀਂ ਕੀਤਾ ਜਾ ਸਕਦਾ। ਇਸਤਰੀ ਦੇ ਇਸਤਰੀਪਨ ਅਤੇ ਮਰਦ ਦੀ ਮਰਦਾਨਗੀ ਨੂੰ ਇਕ ਦੂਜੇ ਵਿਚ ਰਲਗੱਡ ਨਹੀਂ ਕੀਤਾ ਜਾ ਸਕਦਾ। ਦੋਹਾਂ ਦੀ ਵਿਸ਼ੇਸ਼ਤਾ ਨੂੰ ਚਿਰੰਜੀਵ ਰਖਣ ਵਿਚ ਹੀ ਸਮਾਜ ਦਾ ਭਲਾ ਨਿਹਿਤ ਹੈ।

ਪਰਿਵਰਤਨ ਪ੍ਰਕ੍ਰਿਤੀ ਦਾ ਨਿਯਮ ਹੈ। ਸਮੇਂ ਸਥਾਨ ਅਤੇ ਵਿਚਾਰਧਾਰਾਵਾਂ ਨਾਲ ਸਮਾਜਿਕ ਢਾਂਚੇ ਵਿਚ ਤਬਦੀਲੀ ਆਉਂਦੀ ਹੈ। ਇਸਤਰੀ ਦੇ ਸੰਕਲਪ ਪ੍ਰਤਿ ਵਿਚਾਰ ਕਰਨ ਸਮੇਂ ਵੀ ਸੁਚੇਤ ਰਹਿੰਦੇ ਹੋਏ ਹੇਠ ਲਿਖੇ ਤੱਥਾਂ ਨੂੰ ਦ੍ਰਿਸ਼ਟੀਗੋਚਰ ਕਰਨਾ ਨਿਰਪੱਖ ਵਿਚਾਰਧਾਰਾ ਲਈ ਅਤਿ ਲਾਹੇਵੰਦ ਹੋਵੇਗਾ :—

(ੳ) ਹਰ ਸਮਾਜ ਵਿਚ ਵਿਭਿੰਨ ਵਰਗਾਂ/ਸ਼੍ਰੇਣੀਆਂ ਦੇ ਲੋਕ ਰਹਿੰਦੇ ਹਨ। ਸਭ ਦੀਆਂ ਧਾਰਨਾਵਾਂ ਉਨ੍ਹਾਂ ਦੀ ਆਰਥਿਕ ਅਤੇ ਸਮਾਜਿਕ ਪਿੱਠ ਭੂਮੀ ਵਿਚ ਹੀ ਵਾਚਣੀਆਂ ਚਾਹੀਦੀਆਂ ਹਨ।

(ਅ) ਕੇਵਲ ਨੈਤਿਕ ਨਿਯਮਾਂ ਅਤੇ ਅਸੂਲਾਂ ਦਾ ਅਧਿਐਨ ਹੀ ਕਾਫੀ ਨਹੀਂ, ਉਨ੍ਹਾਂ ਦੀ ਦੈਨਿਕ ਜੀਵਨ ਵਿਚ ਵਰਤੋਂ ਦਾ ਗਿਆਨ ਪ੍ਰਾਪਤ ਕਰਕੇ ਹੀ ਹਕੀਕਤ ਤੋਂ ਜਾਣੂ ਹੋਇਆ ਜਾ ਸਕਦਾ ਹੈ। ਨਿਯਮ ਤਾਂ ਕਿਸੇ ਵੀ ਸਭਾ/ ਸੁਸਾਇਟੀ ਦੇ ਬੁਰੇ ਨਹੀਂ ਹੁੰਦੇ।

(ੲ) ਧਰਮ-ਗ੍ਰੰਥਾਂ ਅਤੇ ਪੁਸਤਕਾਂ ਨੂੰ ਨਿਰਪੱਖ ਤੌਰ ਤੇ ਘੋਖਣ ਦੀ ਲੋੜ ਹੈ ਵਿਸ਼ੇਸ਼ ਕਰਕੇ ਜਦੋਂ ਲੇਖਕ ਇਕ ਵਰਗ ਨਾਲ ਸਬੰਧਤ ਹੋਵੇ ਅਤੇ ਪਾਠਕ ਕਿਸੇ ਦੂਜੇ ਵਰਗ ਦੀ ਪ੍ਰਤੀਨਿਧਤਾ ਕਰ ਰਿਹਾ ਹੋਵੇ।

(ਸ) ਧਰਾਤਲ ਅਤੇ ਆਰਥਿਕ ਵਸੀਲਿਆਂ ਨੂੰ ਵੀ ਸਨਮੁੱਖ ਰਖਣਾ ਚਾਹੀਦਾ ਹੈ ਸਭ ਉਤੇ ਇਕ ਮਾਪਦੰਡ ਨਹੀਂ ਠੋਸਿਆ ਜਾ ਸਕਦਾ ਜਿਵੇਂ ਮੈਦਾਨੀ ਅਤੇ

ਪਹਾੜੀ ਜੀਵਨ ਦਾ ਅੰਤਰ, ਵਿਚਾਰਧਾਰਾਵਾਂ ਅਤੇ ਮਾਨਤਾਵਾਂ ਵਿਚ ਵੀ ਅੰਤਰ ਲਿਆ ਦੇਂਦਾ ਹੈ।

(ਹ) ਪਤੀ ਪਤਨੀ ਦਾ ਸਬੰਧ ਪਰਿਵਾਰਿਕ ਜੀਵਨ ਦਾ ਨੀਂਹ ਪੱਥਰ ਹੈ ਪਰ ਕੇਵਲ ਇਸਦੀ ਝਲਕ ਤੋਂ ਹੀ ਵਾਸਤਵਿਕਤਾ ਦਾ ਗਿਆਨ ਅਸੰਭਵ ਹੈ। ਸਮਾਜ ਵਿਚ ਵਿਚਰਨ ਲਈ ਇਸਤਰੀ ਦਾ ਆਰਥਿਕ ਪੱਧਰ, ਮਾਨਸਿਕ ਪੱਧਰ ਅਤੇ ਨੈਤਿਕ ਪੱਧਰ ਵੀ ਯੋਗਦਾਨ ਪਾਉਂਦਾ ਹੈ। ਇਸ ਤੋਂ ਇਲਾਵਾ ਪਰਿਵਾਰ ਦੇ ਬਾਕੀ ਜੀਅ ਅਤੇ ਉਹ ਆਪ ਆਪਣੇ ਬਾਰੇ ਕੀ ਸੋਚਦੀ ਹੈ - ਤੋਂ ਵੀ ਉਸ ਬਾਰੇ ਕਾਫੀ ਚਾਨਣਾ ਪੈ ਸਕਦਾ ਹੈ।

ਇਨ੍ਹਾਂ ਸਾਰੇ ਤੱਥਾਂ ਦੇ ਨਾਲ ਨਾਲ ਤਤਕਾਲੀਨ ਸਾਹਿਤ ਦੇ ਅਧਿਐਨ ਦੀ ਵੀ ਲੋੜ ਹੈ। ਸਾਹਿਤ ਜੀਵਨ ਦਾ ਸ਼ੀਸ਼ਾ ਹੁੰਦਾ ਹੈ ਜਿਸ ਵਿਚ ਸੁਨਹਿਰੇ ਭਵਿਖ ਲਈ ਸੇਧ ਅਤੇ ਵਰਤਮਾਨ ਬੁਰਾਈਆਂ ਤੋਂ ਛੁਟਕਾਰਾ ਦੇਣ ਵਾਲੀ ਨਸੀਹਤ ਹੁੰਦੀ ਹੈ। ਹਰ ਕਾਲ ਵਿਚ ਬੇਅੰਤ ਸਾਹਿਤ ਰਚਿਆ ਜਾਂਦਾ ਹੈ। ਉਸ ਸਾਰੇ ਦਾ ਇਕ ਦਮ ਅਧਿਐਨ ਸੰਭਵ ਨਹੀਂ ਹੈ। ਹਥਲੇ ਸ਼ੋਧ ਪ੍ਰਬੰਧ ਲਈ ਕੇਵਲ ਚੋਣਵੇਂ ਧਾਰਮਿਕ-ਗ੍ਰੰਥਾਂ ਅਤੇ ਸਤਿਕਾਰਿਤ ਪੁਸਤਕਾਂ ਨੂੰ ਹੀ ਆਧਾਰ ਬਣਾਇਆ ਗਿਆ ਹੈ ਜਿਨ੍ਹਾਂ ਵਿਚ ਓਲਡ ਟੈਸਟਾਮੈਂਟ (ਪੁਰਾਣੀ ਸ਼ੁਕਤੀ), ਨਿਊ ਟੈਸਟਾਮੈਂਟ (ਨਵੀਂ ਸ਼ੁਕਤੀ), ਪਵਿੱਤਰ ਕੁਰਾਨ ਸ਼ਰੀਫ, ਸ੍ਰੀ ਗੁਰੂ ਗ੍ਰੰਥ ਸਾਹਿਬ, ਵੇਦ, ਮਹਾਂਕਾਵਿ, ਸੂਤਰ, ਸਿਮਰਤੀਆਂ, ਬੋਧੀ ਅਤੇ ਜੈਨੀ ਆਗਮ, ਸੰਤਾਂ ਦੀ ਬਾਣੀ, ਸੂਫ਼ੀਆਂ ਦੀ ਬਾਣੀ ਅਤੇ ਸਿੱਧ-ਨਾਥਾਂ ਦੀ ਬਾਣੀ ਦੇ ਗ੍ਰੰਥ ਸ਼ਾਮਿਲ ਹਨ।

ਏਸ਼ੀਆ ਨੂੰ ਵਿਸ਼ਵ ਵਿਆਪੀ ਧਰਮਾਂ ਦੀ ਮਾਂ ਕਿਹਾ ਜਾਂਦਾ ਹੈ। ਸੰਸਾਰ ਦੇ ਇਨ੍ਹਾਂ ਧਰਮਾਂ ਨੂੰ ਮੁੱਖ ਰੂਪ ਵਿਚ ਦੋ ਭਾਗਾਂ ਵਿਚ ਵੰਡ ਸਕਦੇ ਹਾਂ :—

ੳ) ਭਾਰਤੀ ਬ੍ਰਾਹਮਣ ਮੱਤ।

(ਅ) ਸਾਮੀ ਮੱਤ।

ਇਹ ਦੋਵੇਂ ਸ਼ਾਖਾਵਾਂ ਏਸ਼ੀਆ ਦੀ ਹੀ ਵਡਮੁੱਲੀ ਦੇਣ ਹਨ। ਬ੍ਰਾਹਮਣ ਮੱਤ ਭਾਰਤ ਵਿਚ ਜਨਮਿਆ ਅਤੇ ਵਿਕਸਿਤ ਹੋਇਆ। ਸਾਮੀ ਮੱਤਾਂ ਵਿਚ ਸਭ ਤੋਂ ਪ੍ਰਾਚੀਨ ਇਬਰਾਨੀ ਮੱਤ ਹੈ ਜੋ ਹਜ਼ਰਤ ਇਬਰਾਹੀਮ ਨੇ ਚਲਾਇਆ। ਉਨ੍ਹਾਂ ਦੀ ਬਾਈਵੀਂ ਪੀੜ੍ਹੀ-ਹਜ਼ਰਤ ਈਸਾ-ਈਸਾਈ ਮੱਤ ਦੇ ਬਾਨੀ ਹੋਏ। ਈਸਾ ਮਸੀਹ ਇਬਰਾਹੀਮ ਤੋਂ ਲਗਭਗ ਸੋਲਾਂ ਸਦੀਆਂ ਬਾਅਦ ਹੋਏ ਅਤੇ ਇਸ ਤੋਂ ਛੇ ਸਦੀਆਂ ਪਿਛੋਂ ਇਕ ਸ਼ਾਖਾ ਦੇ ਰੂਪ ਵਿਚ ਇਸਲਾਮ ਮੱਤ ਦਾ ਜਨਮ ਹੋਇਆ ਜਿਸ ਦੇ ਮੋਢੀ (ਪੈਗੰਬਰ) ਹਜ਼ਰਤ

ਮੁਹੰਮਦ ਸਨ । ਇਸ ਤਰ੍ਹਾਂ ਇਹ ਤਿੰਨੇ ਏਸ਼ੀਆਈ ਧਰਮ ਹਨ । ਭਾਰਤੀ ਬ੍ਰਾਹਮਣਵਾਦ ਦੇ ਨਿਯਮ ਬਹੁਤ ਕਠੋਰ ਹੋਣ ਅਤੇ ਕਰਮਕਾਂਡ ਵਧ ਜਾਣ ਕਾਰਨ ਲੋਕਾਂ ਦਾ ਝੁਕਾ ਬੁੱਧ ਧਰਮ ਵੱਲ ਵਧ ਗਿਆ । ਹੌਲੀ ਹੌਲੀ ਬੋਧੀ ਅਤੇ ਜੈਨੀ ਧਰਮ ਵੀ ਗੁੰਝਲਦਾਰ ਅਤੇ ਭੇਖੀ ਹੁੰਦੇ ਗਏ ਤਾਂ ਸਿੱਧ-ਨਾਥਾਂ ਨੇ ਜਨਤਾ ਨੂੰ ਪ੍ਰਭਾਵਿਤ ਕੀਤਾ । ਉਨ੍ਹਾਂ ਦੀਆਂ ਰਿਧੀਆਂ ਸਿਧੀਆਂ ਤੋਂ ਲੋਕ ਛੇਤੀ ਹੀ ਉਪਰਾਮ ਹੋ ਗਏ ਅਤੇ ਭਗਤੀ ਅੰਦੋਲਨ ਨੇ ਗੁਮਰਾਹ ਹੋਈ ਜਨਤਾ ਦਾ ਪਥ-ਪ੍ਰਦਰਸ਼ਨ ਕੀਤਾ । ਪੰਜਾਬ ਵਿਚ ਇਸ ਅੰਦੋਲਨ ਨੂੰ ਗੁਰੂ ਸਾਹਿਬ ਨੇ ਸਿਖਰ ਤੇ ਪਹੁੰਚਾਇਆ ।

ਹੁਣ ਅਸੀਂ ਇਸਤਰੀ ਦੇ ਵਿਅਕਤਿਤਵ ਅਤੇ ਕਰਤਵ, ਉਸਦੇ ਵੱਖ ਵੱਖ ਧਰਮਾਂ, ਗ੍ਰੰਥਾਂ, ਕਾਲਾਂ ਵਿਚ ਨਿਸ਼ਚਿਤ ਸਥਾਨ, ਉਸਦੀ ਮਹੱਤਤਾ, ਭਾਰਤੀ ਦਰਸ਼ਨ ਅਤੇ ਸਮਾਜ ਵਿਚ ਉਸਦੀ ਸਥਿਤੀ, ਵੈਦਿਕ, ਬੋਧੀ ਅਤੇ ਜੈਨੀ ਗ੍ਰੰਥਾਂ ਵਿਚ ਨਾਰੀ ਪ੍ਰਤਿ ਵਿਚਾਰਧਾਰਾ, ਸਾਮੀ (ਇਬਰਾਨੀ, ਈਸਾਈ ਅਤੇ ਇਸਲਾਮੀ) ਧਰਮਾਂ ਅਤੇ ਭਾਰਤੀ ਧਾਰਾਵਾਂ ਦਾ ਇਸਤਰੀ ਪ੍ਰਤਿ ਦ੍ਰਿਸ਼ਟੀਕੋਣ ਅਤੇ ਗੁਰਬਾਣੀ ਵਿਚ ਉਸਦੇ ਸੰਕਲਪ ਦਾ ਅਧਿਐਨ ਪ੍ਰਸਤੁਤ ਕਰਦੇ ਹੋਏ ਉਸਦੇ ਵੱਖ ਵੱਖ ਰੂਪਾਂ ਨੂੰ ਉਜਾਗਰ ਕਰਨਾ ਹੈ । ਨਾਲ ਹੀ ਆਦਿ ਗ੍ਰੰਥ ਵਿਚ ਇਸਤਰੀ ਦੇ ਪ੍ਰਤੀਕਾਤਮਕ ਸਰੂਪ ਦੀ ਵਿਆਖਿਆ ਕਰਦੇ ਹੋਏ ਆਦਰਸ਼ ਇਸਤਰੀ ਨੂੰ ਰੂਪਾਇਮਾਨ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਜਾਵੇਗਾ ।

ਆਦਿ ਗ੍ਰੰਥ ਕੇਵਲ ਸਿੱਖਾਂ ਲਈ ਹੀ ਨਹੀਂ ਸਗੋਂ ਸਮੁੱਚੀ ਮਨੁੱਖ ਜਾਤੀ ਲਈ ਇਕ ਅਲੌਕਿਕ ਦੇਣ ਹੈ । ਇਸ ਵਿਚ ਸ਼ਰਧਾ ਰਖਣ ਵਾਲਿਆਂ ਨੂੰ ਦਾਤਾਂ, ਜਿਗਿਆਸੂਆਂ ਨੂੰ ਅਥਾਹ ਗਿਆਨ ਭੰਡਾਰਾ ਅਤੇ ਧਰਮ ਮਾਰਗ ਦੇ ਪਾਂਧੀਆਂ ਨੂੰ ਨਵਾਂ ਮਾਰਗ ਦਰਸ਼ਨ ਮਿਲਦਾ ਹੈ । ਇਹ ਰਚਨਾ ਗਿਆਨ ਅਤੇ ਸਰੋਦੀ ਅੰਸ਼ ਦਾ ਸੁਮੇਲ ਹੈ ਜਿਸ ਵਿਚ ਸ਼ਾਂਤ ਰਸ ਦਾ ਪ੍ਰਵਾਹ ਭਿੰਨੀ ਸੁੰਗਧੀ ਸਹਿਤ ਵਹਿੰਦਾ ਪ੍ਰਤੀਤ ਹੁੰਦਾ ਹੈ । ਇਸ ਅਥਾਹ ਸਮੁੰਦਰ ਵਿਚ ਬੇਅੰਤ ਹੀਰੇ, ਜਵਾਹਰ ਅਤੇ ਮਾਣਕ ਲੁਕੇ ਪਏ ਹਨ ਜਿਨ੍ਹਾਂ ਨੂੰ ਲਭਣ ਲਈ ਇਸਦੀ ਡੂੰਘਾਈ ਅਤੇ ਵਿਸ਼ਾਲਤਾ ਵਿਚ ਗੋਤੇ ਲਾਉਣੇ ਪੈਂਦੇ ਹਨ । ਹੁਣ ਤਕ ਆਦਿ ਗ੍ਰੰਥ ਦੇ ਵੱਖ ਵੱਖ ਪੱਖਾਂ ਨੂੰ ਉਜਾਗਰ ਕਰਨ ਲਈ ਵਿਦਵਾਨਾਂ ਦੁਆਰਾ ਕੁਝ ਉਪਰਾਲੇ ਕੀਤੇ ਗਏ ਹਨ ਜਿਨ੍ਹਾਂ ਵਿਚੋਂ ਗੁਰਬਾਣੀ ਵਿਚ ਨਾਮ ਦਾ ਸੰਕਲਪ, ਗੁਰੂ ਦਾ ਸੰਕਲਪ, ਸਮਕਾਲੀਨ ਸਮਾਜ ਚਿਤ੍ਰਣ ਨੈਤਿਕਤਾ ਦਾ ਸੰਕਲਪ, ਸੁਹਜਕਲਾ, ਬਿੰਬ-ਵਿਧਾਨ, ਗੁਰਮਤਿ ਫਿਲਾਸਫੀ ਅਤੇ ਆਦਿ ਗ੍ਰੰਥ ਦਾ ਸਾਂਸਕ੍ਰਿਤਿਕ ਅਧਿਐਨ ਵਿਸ਼ੇਸ਼ ਕਰਕੇ ਵਰਣਨਯੋਗ ਹਨ ।

ਆਦਿ ਗ੍ਰੰਥ ਵਿਚ ਇਸਤਰੀ ਬਾਰੇ ਹਾਲੇ ਤਕ ਡਾਕਟਰੇਟ ਪੱਧਰ ਦਾ ਸ਼ੋਧ ਕਾਰਜ ਨਹੀਂ ਹੋਇਆ । ਹਥਲੀ ਖੋਜ ਇਸ ਦਿਸ਼ਾ ਵਿਚ ਇਕ ਨਿਮਾਣਾ ਪ੍ਰਯਤਨ ਹੈ । ਜਿਸਦਾ ਪ੍ਰਮੁੱਖ ਆਧਾਰ ਖੇਤਰ ਆਦਿ ਗ੍ਰੰਥ ਦੀ ਬਾਣੀ ਹੈ ।

ਇਸ ਸ਼ੋਧ ਪ੍ਰਬੰਧ ਨੂੰ ਕੁਲ ਸੱਤ ਅਧਿਆਇਆਂ ਵਿਚ ਵੰਡਿਆ ਗਿਆ ਹੈ। ਪਹਿਲੇ ਅਧਿਆਇ ਵਿਚ 'ਇਸਤਰੀ ਦਾ ਸਰੂਪ; ਪਰੰਪਰਾ ਅਤੇ ਵਿਕਾਸ' ਦਾ ਵਰਣਨ ਹੈ। ਇਸ ਵਿਚ ਪ੍ਰਾਚੀਨ ਕਾਲ ਤੋਂ ਆਧੁਨਿਕ ਕਾਲ ਦੇ ਪ੍ਰਮੁੱਖ ਸੰਸਾਰ-ਪ੍ਰਸਿਧ ਵਿਦਵਾਨਾਂ ਦੇ ਵਿਚਾਰ ਸੰਕਲਿਤ ਕਰਕੇ ਵਿਕਾਸ ਦੀ ਲੜੀ ਦਾ ਅਧਿਐਨ ਪ੍ਰਸਤੁਤ ਕੀਤਾ ਗਿਆ ਹੈ।

ਦੂਜਾ ਅਧਿਆਇ 'ਪ੍ਰਾਚੀਨ ਭਾਰਤੀ ਸਮਾਜ ਵਿਚ ਇਸਤਰੀ' ਹੈ ਜਿਸ ਵਿਚ ਪੂਰਬ ਆਰੀਆ ਕਾਲ, ਵੈਦਿਕ ਕਾਲ, ਉੱਤਰ ਵੈਦਿਕ ਕਾਲ ਅਤੇ ਸ਼੍ਰਮਣ ਸੰਸਕ੍ਰਿਤੀ (ਜੈਨੀ ਅਤੇ ਬੋਧੀ) ਵਿਚ ਨਾਰੀ ਦੀ ਸਥਿਤੀ ਦਾ ਵਰਣਨ ਕੀਤਾ ਗਿਆ ਹੈ। ਇਹ ਸਾਰੇ ਵਿਸ਼ੇ ਆਪਣੇ ਆਪ ਵਿਚ ਏਨੇ ਵਿਸ਼ਾਲ ਹਨ ਕਿ ਹਰ ਇਕ ਉਤੇ ਵੱਖ ਵੱਖ ਗ੍ਰੰਥ ਰਚੇ ਜਾ ਸਕਦੇ ਹਨ ਪਰ ਵਾਧੂ ਵਿਸਥਾਰ ਤੋਂ ਬਚਣ ਲਈ ਇਥੇ ਸੰਖੇਪ ਰਹਿਣ ਦੀ ਭਰਪੂਰ ਕੋਸ਼ਿਸ਼ ਕੀਤੀ ਗਈ ਹੈ।

ਤੀਜੇ ਆਧਿਆਇ ਵਿਚ 'ਸਾਮੀ ਧਰਮਾਂ' ਉਤੇ ਵਿਚਾਰ ਕੀਤਾ ਗਿਆ ਹੈ। ਇਸ ਵਿਚ ਇਬਰਾਨੀ ਮੱਤ, ਈਸਾਈ ਮੱਤ ਅਤੇ ਇਸਲਾਮ ਵਿਚ ਔਰਤ ਪ੍ਰਤਿ ਵਿਵਹਾਰ ਦਾ ਸੰਖੇਪ ਵਰਣਨ ਹੈ।

ਚੌਥੇ ਅਧਿਆਇ ਵਿਚ ਮਧਕਾਲੀਨ ਧਾਰਾਵਾਂ (ਆਦਿ ਗ੍ਰੰਥ ਕਾਲ ਤਕ) ਵਿਚ ਇਸਤਰੀ ਦੀ ਸਥਿਤੀ ਬਿਆਨੀ ਗਈ ਹੈ ਜਿਸ ਵਿਚ ਨਾਥ ਜੋਗੀਆਂ ਦੀ ਵਿਚਾਰਧਾਰਾ ਭਗਤੀ ਅੰਦੋਲਨ ਦੇ ਸੰਚਾਲਕਾਂ ਦੁਆਰਾ ਇਸਤਰੀ ਦੇ ਹੱਕਾਂ ਦੀ ਪ੍ਰੋੜਤਾ ਅਤੇ ਉਸਦੀ ਉਨਤੀ ਲਈ ਪ੍ਰਯਤਨ ਸ਼ਾਮਿਲ ਹਨ।

ਪੰਜਵੇਂ ਅਧਿਆਇ ਵਿਚ ਆਦਿ ਗ੍ਰੰਥ ਵਿਚ ਆਏ ਵਰਣਨ ਦੇ ਆਧਾਰ ਤੇ ਇਸਤਰੀ ਦੇ ਵਿਅਕਤਿਤਵ ਦਾ ਵਰਣਨ ਕੀਤਾ ਗਿਆ ਹੈ। ਵਿਚਾਰਾਂ ਦੀ ਪੁਸ਼ਟੀ ਲਈ ਆਦਿ ਗ੍ਰੰਥ ਵਿਚੋਂ ਟੂਕਾਂ ਦਿੱਤੀਆਂ ਗਈਆਂ ਹਨ। ਇਕ ਇਕ ਵਿਚਾਰ ਅਤੇ ਪੱਖ ਨੂੰ ਸਪਸ਼ਟ ਕਰਨ ਲਈ ਵਿਸਥਾਰ ਦਿਤਾ ਗਿਆ ਹੈ। ਕੰਨਿਆਂ ਰੂਪ ਵਿਚ ਉਹ ਕਿਵੇਂ ਮਾਪਿਆਂ ਦਾ ਲਾਡ ਪ੍ਰਾਪਤ ਕਰਦੀ ਸੀ। ਪਤਨੀ ਰੂਪ ਵਿਚ ਉਸ ਦੇ ਭਿੰਨ ਭਿੰਨ ਫ਼ਰਜ਼, ਗੁਣ ਅਤੇ ਅਵਸਥਾਵਾਂ ਦਾ ਵਰਣਨ ਕਰਦੇ ਹੋਏ ਮਾਂ ਰੂਪ ਵਿਚ ਸਨਮਾਨਿਤ ਸਥਿਤੀ ਦਾ ਬਿਆਨ ਹੈ। ਇਸਤਰੀ ਦੇ ਉਤਮ ਅਤੇ ਨੀਚ ਦੋਹਾਂ ਪੱਖਾਂ ਨੂੰ ਉਜਾਗਰ ਕੀਤਾ ਗਿਆ ਹੈ। ਚੰਗੀ ਇਸਤਰੀ ਦੇ ਰੂਪ ਵਿਚ ਉਸਨੂੰ ਸਲਾਹਿਆ ਗਿਆ ਹੈ ਪਰ ਭੈੜੀ ਇਸਤਰੀ ਦੇ ਰੂਪ ਵਿਚ ਉਸਨੂੰ ਕੁਲਾਹਿਆ ਗਿਆ ਹੈ ਅਤੇ ਠੀਕ ਮਾਰਗ ਤੇ ਚਲਣ ਲਈ ਪ੍ਰੇਰਨਾ ਦਿੱਤੀ ਗਈ ਹੈ।

ਛੇਵੇਂ ਅਧਿਆਇ ਵਿਚ ਇਸਤਰੀ ਨੂੰ ਇਸਤਰੀ-ਗੁਣਾਂ ਦੇ ਪ੍ਰਤੀਕ ਵਜੋਂ ਵਰਣਨ ਕੀਤਾ ਗਿਆ ਹੈ। ਆਦਿ ਗ੍ਰੰਥ ਅਧਿਆਤਮਕ ਰਚਨਾ ਹੈ। ਇਸ ਵਿਚ ਗੁਰੂ ਸਾਹਿਬ ਅਤੇ ਭਗਤ ਜਨਾਂ ਨੇ ਇਸਤਰੀ ਰੂਪ ਹੋ ਕੇ ਪ੍ਰਭੂ ਪਤੀ ਦੀ ਆਰਾਧਨਾ ਕੀਤੀ ਹੈ। ਉਹ

ਸਮਝਦੇ ਹਨ ਕਿ ਇਸਤਰੀ ਗੁਣ ਹੀ ਮਨੁੱਖ ਨੂੰ ਪੂਰਨ ਮਹਾਤਮਾ ਬਣਾ ਸਕਦੇ ਹਨ। ਇਸਤਰੀ ਤਿਆਗ ਦੀ ਮੂਰਤ ਹੈ ਜੋ ਸਵੈ-ਕੁਰਬਾਨੀ ਅਤੇ ਤਿਆਗ ਰਾਹੀਂ ਪਤੀ ਦੀ ਆਤਮਾ ਦਾ ਹੀ ਇਕ ਅੰਸ਼ ਬਣ ਜਾਂਦੀ ਹੈ। ਉਸ ਕੋਲ ਦੇਣ ਲਈ ਦਇਆ, ਸ਼ਰਧਾ ਅਤੇ ਤਿਆਗ ਹੈ। ਚੰਗੀ ਇਸਤਰੀ ਨੂੰ ਗੁਰਮੁਖ ਅਤੇ ਸੁਚੱਜੀ ਦੇ ਪ੍ਰਤੀਕ ਵਿਚ ਸੁੰਦਰੀ, ਸ਼ਰਮੀਲੀ, ਸੰਜਮੀ, ਸੰਤੋਖੀ, ਮਿਹਨਤੀ, ਸੇਵਾਭਾਵੀ, ਸਨਿਮਰ, ਉਦਾਰ, ਹਮਦਰਦ, ਹਉਮੈ-ਰਹਿਤ, ਸੱਸ-ਸਹੁਰੇ ਦੀ ਪਿਆਰੀ ਅਤੇ ਘੱਟ-ਖਰਚੀਲੀ ਬਿਆਨਿਆ ਹੈ। ਜੋ ਰੋਜ਼ ਨਿਤਨੇਮ ਕਰਦੀ ਹੈ, ਦੁਨਿਆਵੀ ਮੋਹ ਮਾਇਆ ਤੋਂ ਵਿਰਕਤ ਰਹਿੰਦੀ ਹੋਈ ਆਪਣੇ ਫ਼ਰਜ਼ ਨਿਭਾਉਂਦੀ ਹੈ। ਭੈੜੀ ਇਸਤਰੀ ਲਈ ਵਰਤੇ ਗਏ ਪ੍ਰਤੀਕਾਂ ਵਿਚ ਛੁੱਟੜ, ਮਨਮੁਖ, ਬਿਰਹਨ, ਕੁਦਇਆ, ਕੁਬੁਧ, ਕੁਚੱਜੀ, ਕੁਲਖਣੀ, ਕੁਨਾਰਿ, ਚੂੜੀ, ਡੂਮਣੀ, ਗੰਵਾਰ, ਧਰਕਟੀ ਨਾਰ, ਆਦਿ ਦੀ ਵਰਤੋਂ ਕੀਤੀ ਗਈ ਹੈ। ਸਦਗੁਣਾ ਸਹਿਤ ਉਹ ਭਾਰਤੀ ਇਸਤਰੀ ਲਈ ਆਦਰਸ਼ ਸਰੂਪ ਪੇਸ਼ ਕਰਦੀ ਹੈ। ਸੰਜਮੀ, ਤਿਆਗਮਈ ਅਤੇ ਪਤੀਵਰਤਾ ਹੋ ਕੇ ਆਦਰਸ਼ ਪੁੱਤਰੀ, ਆਦਰਸ਼ ਪਤਨੀ, ਅਤੇ ਆਦਰਸ਼ ਮਾਂ ਬਣਦੀ ਹੈ। ਉਸਦੇ ਕੁਦਰਤੀ ਗੁਣਾਂ ਵਿਚ ਉਸਦਾ ਧਰਤੀ ਦੀ ਤਰ੍ਹਾਂ ਧੀਰਜਵਾਨ, ਸ਼ਾਤਮਈ ਅਤੇ ਸਹਿਨ-ਸ਼ੀਲ ਹੋਣਾ ਮੁੱਖ ਹਨ।

ਸਤਵਾਂ ਅਧਿਆਇ 'ਆਦਿ ਗ੍ਰੰਥ ਅਨੁਸਾਰ ਆਦਰਸ਼ ਇਸਤਰੀ ਦਾ ਸਰੂਪ ਨੂੰ' ਸਮਰਿਪਤ ਕੀਤਾ ਗਿਆ ਹੈ। ਸਦਗੁਣ ਧਾਰਨ ਕਰਨ ਨਾਲ ਉਹ ਆਦਰਸ਼ ਪਾਤਰ ਬਣਦੀ ਹੈ ਪਰ ਔਗੁਣਾਂ ਕਾਰਨ ਉਸਦਾ ਵਿਅਕਤਿਤਵ ਕਲੰਕਿਤ ਹੋ ਜਾਂਦਾ ਹੈ। ਆਦਰਸ਼ ਸਰੂਪ ਵਿਚ ਉਹ ਉਦਾਰ, ਹਉਮੈਂ ਰਹਿਤ, ਹਲੀਮੀ ਵਾਲੀ, ਆਚਾਰਵੰਤੀ, ਆਰੋਗ ਪਤੀਵਰਤਾ, ਪੁੱਤਰਵੰਤੀ, ਭਾਣਾ ਮੰਨਣ ਵਾਲੀ, ਕ੍ਰੋਧ ਰਹਿਤ, ਮਿਹਨਤੀ, ਮਿਠਬੋਲੜੀ, ਗਿਆਨਵਾਨ, ਗੰਭੀਰ, ਵਫਾਦਾਰ, ਸਨਿਮਰ, ਸਾਫ ਸੁਥਰੀ, ਸੁੰਦਰ ਸੁਚੱਜੀ, ਸ਼ੀਲਵੰਤੀ, ਸੇਵਾਭਾਵੀ, ਸ਼ਰਮਾਕਲ, ਸਹਿਨਸ਼ੀਲ, ਸੰਜਮੀ, ਸੰਤੋਖੀ, ਖਿਮਾਵਾਲੀ, ਮਮਤਾਮਈ, ਸਾਂਝੇ ਪਰਿਵਾਰ ਵਿਚ ਰਹਿਣ ਵਾਲੀ, ਘੱਟ ਖਰਚੀਲੀ, ਅਤੇ ਭਗਤੀ ਭਾਵ ਵਾਲੀ ਹੁੰਦੀ ਹੈ।

ਅੰਤ ਵਿਚ ਸਾਰੇ ਸ਼ੋਧ ਪ੍ਰਬੰਧ ਦਾ ਸਾਰੰਸ਼ ਦਿੱਤਾ ਗਿਆ ਹੈ। ਜਿਸ ਵਿਚ ਪੂਰਬ-ਆਰੀਆ ਕਾਲ ਤੋਂ ਆਦਿ ਗ੍ਰੰਥ ਕਾਲ ਤਕ ਦੇ ਵਿਚਾਰਾਂ ਨੂੰ ਇਕ ਲੜੀ ਵਿਚ ਪਰੋ ਕੇ ਨਿਸ਼ਕਰਸ਼ ਕੱਢਿਆ ਗਿਆ ਹੈ।

ਇਹ ਸ਼ੋਧ ਪ੍ਰਬੰਧ ਸੰਪੂਰਨ ਤਾਂ ਕੀ ਆਰੰਭ ਵੀ ਨਹੀਂ ਹੋ ਸਕਣਾ ਸੀ ਜੇਕਰ ਪੂਰ ਸਤਿਕਾਰਯੋਗ ਡਾ. ਜੋਗਿੰਦਰ ਸਿੰਘ ਜੀ ਪ੍ਰਿੰਸੀਪਲ, ਗੌਰਮਿੰਟ ਮਹਿੰਦਰਾ ਕਾਲਜ, ਪਟਿਆਲਾ (ਸਾਬਕਾ ਮੁੱਖੀ ਪੰਜਾਬੀ ਵਿਭਾਗ, ਗੌਰਮਿੰਟ ਕਾਲਜ, ਲੁਧਿਆਣਾ) ਆਪਣੀ

ਯੋਗ ਅਗਵਾਈ ਨਾਲ ਰਾਹ ਨਾ ਰੁਸ਼ਨਾਂਦੇ। ਮੈਂ ਜਦੋਂ ਵੀ ਆਪਣੇ ਖੋਜ ਕਾਰਜ ਸਬੰਧੀ ਔਕੜਾਂ ਲੈ ਕੇ ਉਨ੍ਹਾਂ ਪਾਸ ਗਈ, ਉਨ੍ਹਾਂ ਨੇ ਹਥਲਾ ਕੰਮ ਛੱਡ ਕੇ ਮੇਰੀ ਜਿਗਿਆਸਾ ਪੂਰਤੀ ਲਈ ਲਗਾਤਾਰ ਦਸ ਦਸ ਘੰਟੇ ਦਾ ਸਮਾਂ ਦਿੱਤਾ। ਇਕ ਇਕ ਸ਼ਬਦ ਨੂੰ ਉਨ੍ਹਾਂ ਗਹੁ ਨਾਲ ਘੋਖਿਆ ਅਤੇ ਭਾਸ਼ਾਈ ਸੁਧਾਈਆਂ ਕੀਤੀਆਂ। ਸਵਰਗਵਾਸੀ ਡਾ. ਤਾਰਨ ਸਿੰਘ ਜੀ, ਮੁੱਖੀ, ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਅਤਿ ਰਿਣੀ ਹਾਂ ਜਿਨ੍ਹਾਂ ਨੇ ਆਪਣੇ ਕੀਮਤੀ ਸਮੇਂ ਵਿਚੋਂ ਸਮਾਂ ਕੱਢ ਕੇ ਵਡਮੁੱਲੀਆਂ ਨਸੀਹਤਾਂ ਰਾਹੀਂ ਇਸ ਸ਼ੋਧ ਪ੍ਰਬੰਧ ਦਾ ਮੂੰਹ ਮੱਥਾ ਸੰਵਾਰਿਆ।

ਮੈਂ ਧੰਨਵਾਦੀ ਹਾਂ ਸਤਿਕਾਰਤ ਡਾ. ਵਿਸ਼ਵਾਨਾਥ ਤਿਵਾੜੀ, ਮੁੱਖੀ, ਪੰਜਾਬੀ ਵਿਭਾਗ ਅਤੇ ਭਾਈ ਵੀਰ ਸਿੰਘ ਚੇਅਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ, ਜਿਨ੍ਹਾਂ ਨੇ ਸਮੇਂ ਸਮੇਂ ਮੈਨੂੰ ਸਹਿਯੋਗ ਦੇ ਕੇ ਉਤਸ਼ਾਹਿਤ ਕੀਤਾ।

ਅੰਤ ਵਿਚ ਮੈਂ ਧੰਨਵਾਦੀ ਹਾਂ ਸ: ਅਜੀਤ ਸਿੰਘ ਕੱਕੜ, ਸਹਾਇਕ ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਦੀ ਜਿਨ੍ਹਾਂ ਨੇ ਇਸ ਸ਼ੋਧ-ਕਾਰਜ ਲਈ ਪ੍ਰੇਰਨਾ ਦੇ ਕੇ ਜੀਵਨ-ਸੇਧ ਬਖਸ਼ੀ।

ਆਪਣਾ ਇਹ ਸ਼ੋਧ ਪ੍ਰਬੰਧ ਮੈਂ ਨਿਮਰਤਾ ਸਹਿਤ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨੂੰ ਪ੍ਰਸਤੁਤ ਕਰਦੀ ਹਾਂ।

—ਤ੍ਰਿਪਤ ਕੌਰ

ਅਧਿਆਇ ਪਹਿਲਾ

# ਇਸਤਰੀ ਦਾ ਸਰੂਪ : ਪਰੰਪਰਾ ਤੇ ਵਿਕਾਸ

ਇਸਤਰੀ ਸ਼ਬਦ "ਸਤਯੈ" ਧਾਤੂ ਤੋਂ ਬਣਿਆ ਹੈ ਅਤੇ ਪ੍ਰਾਚੀਨ ਕਾਲ ਤੋਂ ਹੀ ਇਸ ਸ਼ਬਦ ਦਾ ਪ੍ਰਯੋਗ ਹੁੰਦਾ ਆ ਰਿਹਾ ਹੈ। ਸਮੇਂ ਸਮੇਂ ਤੇ ਵਿਦਵਾਨਾਂ, ਸਿਖਿਆ ਸ਼ਾਸਤਰੀਆਂ, ਵਿਆਕਰਨ ਵੇਤਾਵਾਂ ਅਤੇ ਗ੍ਰੰਥਕਾਰਾਂ ਨੇ ਇਸਤਰੀ ਨੂੰ ਵੱਖ ਵੱਖ ਸ਼ਬਦਾਂ ਨਾਲ ਸੰਬੋਧਿਤ ਕੀਤਾ ਹੈ। ਇਹ ਸ਼ਬਦ ਇਕ ਦੂਜੇ ਨਾਲ ਅਰਥ-ਭੇਦ ਰਖਦੇ ਹੋਏ ਇਸਤਰੀ ਦੇ ਸਰਬ-ਪੱਖੀ ਗੁਣਾਂ ਅਤੇ ਔਗੁਣਾਂ ਨੂੰ ਪ੍ਰਤਿਬਿੰਬਿਤ ਕਰਦੇ ਹਨ। ਵੇਦਾਂ, ਸ਼ਾਸਤਰਾਂ, ਧਰਮ-ਗ੍ਰੰਥਾਂ, ਪਵਿੱਤਰ ਪੋਥੀਆਂ, ਅਧਿਆਤਮਕ ਸ਼ਬਦਾਵਲੀ ਅਤੇ ਗਿਆਨ ਪੁਸਤਕਾਂ ਵਿਚ ਇਸਤਰੀ ਦੇ ਅਨੇਕਾਂ ਗੁਣ, ਔਗੁਣ, ਸ਼ਕਤੀਆਂ ਉਸਾਰੂ ਰੁੱਚੀਆਂ, ਚੰਚਲਤਾ, ਈਰਖਾ ਅਤੇ ਮਾਰੂ-ਭਾਵਨਾਵਾਂ ਨੂੰ ਰੂਪਮਾਨ ਕੀਤਾ ਗਿਆ ਹੈ। ਆਮ ਤੌਰ ਤੇ ਇਸਤਰੀ ਦੇ ਬਾਹਰ-ਮੁੱਖੀ ਰੂਪ ਨੂੰ ਅਬਲਾ, ਅਹਲਿਯਹੂ, ਔਰਤ, ਅਰਧ-ਸਰੀਰੀ, ਅਰਧਾਂਗੀ, ਇਸਤਰੀ, ਸੁੰਦਰੀ, ਕੰਨਿਆਂ, ਕਾਮਨੀ, ਕਿਸ਼ੋਰੀ, ਖਾਤੂਨ ਚੰਚਲਾ, ਚਪਲਾ, ਜੋਰੂ, ਜ਼ੋਜ਼ਹ, ਜ਼ਨ, ਜਾਯਾ, ਜਨਨੀ, ਤ੍ਰੀਮਤ, ਤ੍ਰਿਯਾ, ਦੋਹਿਤਾ, ਧਰਮ-ਪਤਨੀ, ਧਨ, ਨਾਰੀ, ਪ੍ਰਮਦਾ, ਪ੍ਰਿਯਾ, ਪ੍ਰੇਯਸੀ, ਪ੍ਰੇਮਿਕਾ, ਪਤਨੀ, ਪੁਤਰੀ, ਬਹੂ, ਬੀਵੀ, ਭਾਰਯਾ, ਮਹਿਲਾ, ਮਸੂਤਰਤ, ਮਾਤਾ, ਮੁੰਧ, ਮਾਨਨੀਯ, ਮੇਨਾ, ਯੋਸ਼ਾ, ਲਲਨਾ, ਵਹੁਟੀ, ਵੋਮੈਨ ਅਤੇ ਵਾਈਫ ਸ਼ਬਦਾਂ ਰਾਹੀ ਚਿਤ੍ਰਿਤ ਕੀਤਾ ਜਾਂਦਾ ਹੈ। ਇਨ੍ਹਾਂ ਤੋਂ ਉਸਦੇ ਵੱਖ ਵੱਖ ਸੰਸਾਰੀ ਸੰਬੰਧਾਂ ਦਾ ਗਿਆਨ ਹੁੰਦਾ ਹੈ।

ਇਸ ਤੋਂ ਬਿਨਾਂ ਉਸਦੀਆਂ ਅੰਤਰਮੁਖੀ ਸ਼ਕਤੀਆਂ ਅਤੇ ਗੁਣਾਂ ਦੇ ਪ੍ਰਗਟਾਵੇ ਲਈ ਅਧਿਆਤਮਕ ਸ਼ਬਦਾਵਲੀ ਵਿਚ ਅਨੰਤ ਸੰਬੋਧਨ ਹਨ, ਜੋ ਗੁਣਾਂ ਦਾ ਹੀ ਵਿਅਕਤੀ-ਕਰਨ ਹੋ ਜਾਂਦੇ ਹਨ। ਇਸ ਪੱਖੋਂ ਉਹ ਸ੍ਰੀ ਹੈ, ਸ਼ਕਤੀ ਹੈ, ਚਿਤਿ ਹੈ। ਇਕ ਇਕ ਸ਼ਬਦ ਇਸਤਰੀ ਅੰਦਰਲੀ ਅਸੀਮ ਸ਼ਕਤੀ ਦਾ ਬੋਧ ਕਰਾਉਂਦਾ ਹੈ। ਉਸਦੇ ਮੋਹ ਵਿਚ ਸਨੇਹ ਹੈ, ਬੰਧਨ ਵਿਚ ਦਾਨ ਅਤੇ ਜੀਵਨ ਵਿਚ ਉਤਸਰਗ ਹੈ। ਉਹ ਭਗਤੀ ਹੈ, ਸ਼ਰਧਾ ਹੈ,

ਪੂਜਣ ਯੋਗ ਹੈ । ਉਹ ਦੇਵੀ ਹੈ, ਅਪੂਰਨ ਵਿਚ ਪੂਰਨ । ਦੇਵੀ ਅਤੇ ਸ਼ਕਤੀ ਰੂਪ ਵਿਚ ਉਸਨੂੰ ਸਮਰੱਥ, ਸੰਪੂਰਨ, ਸ਼ਕਤੀਸ਼ਾਲੀ ਤੋਂ ਇਲਾਵਾ ਪ੍ਰੇਰਨਾ, ਸ੍ਰੋਤ, ਭਗਤੀ, ਸ਼ਰਧਾ ਅਤੇ ਸੇਵਾ ਦਾ ਅਮੁੱਕ ਸੋਮਾ ਮੰਨਿਆ ਗਿਆ ਹੈ । ਔਰਤ ਦੇ ਇਹ ਗੁਣ ਉਜਾਗਰ ਕਰਨ ਲਈ ਬੜੇ ਪ੍ਰਭਾਵਸ਼ਾਲੀ ਅਤੇ ਜ਼ੋਰਦਾਰ ਸ਼ਬਦ ਵਰਤੇ ਗਏ ਹਨ ਜਿਵੇਂ ਮਹਾਂਸ਼ਕਤੀ, ਮਹਾਂਮਾਯਾ ਅਤੇ ਮਹਾਮੋਹਾ । ਅਜੇਹੇ ਸ਼ਬਦ ਆਦਿ ਕਾਲ ਤੋਂ ਵਰਤੇ ਗਏ ਹਨ । ਜਿਵੇਂ ਮਹਾਂਸ਼ਕਤੀ ਰੂਪ ਵਿਚ ਉਹ ਪ੍ਰੇਰਨਾਸ੍ਰੋਤ ਹੈ ਜੋ ਮਨੁੱਖ ਨੂੰ ਮਹਾਨ ਕਵੀ, ਮਹਾਨ ਕਲਾਕਾਰ ਅਤੇ ਮਹਾਨ ਤਪਸਵੀ ਬਣਾ ਸਕਦੀ ਹੈ । ਉਹ ਪੁਰਸ਼ ਵਿਚ ਜੀਵਨ ਅਤੇ ਰਸ ਦਾ ਸੰਚਾਰ ਕਰਦੀ ਹੈ । ਉਹ ਮਹਾਮਾਯਾ ਵੀ ਹੈ । ਪੁਰਸ਼ ਦੀ ਸਾਰੀ ਸ੍ਰਿਸ਼ਟੀ ਹੀ ਉਸਦੇ ਆਕਰਸ਼ਣ-ਬੱਧ ਹੈ । ਉਹ ਸੰਸਾਰ ਦੀਆਂ ਕੁਲ ਕ੍ਰਿਆਵਾਂ ਉਤੇ ਬਦਲਾਂ, ਦੀ ਤਰ੍ਹਾਂ ਛਾਈ ਹੋਈ ਹੈ ।

ਇਸਤਰੀ ਮਹਾਮੋਹਾ ਹੈ । ਉਹ ਸਦਾ ਆਪਣੇ ਪਤੀ, ਆਪਣੇ ਬੱਚਿਆਂ ਅਤੇ ਘਰ ਲਈ ਹੀ ਸੋਚਦੀ ਹੈ । ਮੋਹਮਈ ਹੋ ਕੇ ਵੀ ਆਪਣੇ ਨਿਜ ਲਈ ਨਾ ਸੋਚ ਕੇ ਸੇਵਾ ਅਤੇ ਤਿਆਗ ਦੀ ਮੂਰਤੀ ਹੈ । ਇਸ ਤਰ੍ਹਾਂ ਉਹ ਉਤਸਰਗਮਈ ਹੈ । ਇਸਤਰੀ ਦਾ ਵਿਕਰਾਲ ਰੂਪ (ਜਦੋਂ ਉਹ ਵਿਦਰੋਹ ਕਰਦੀ ਹੈ) ਮਹਾਂਕਾਲੀ ਦਾ ਸਰੂਪ ਹੁੰਦਾ ਹੈ । ਉਸਦੀ ਵਿਨਾਸ਼ਕਾਰੀ ਸ਼ਕਤੀ ਭਿਆਨਕ ਰੂਪ ਧਾਰਨ ਕਰਦੀ ਹੈ । ਇਸਤਰੀ ਦਾ ਆਕਰਸ਼ਣ ਅਤੇ ਪ੍ਰੇਰਨਾ ਮਹਾਂ-ਯੁੱਧ ਕਰਵਾਉਂਦੇ ਹਨ । ਵਿਨਾਸ਼ ਕਰਵਾਉਂਦੇ ਹਨ । ਉਹ ਘਰਾਂ ਵਿਚ ਅਸ਼ਾਂਤੀ ਅਤੇ ਜੀਵਨ ਵਿਚ ਕੁੜੱਤਨ ਤੇ ਦੁਖ ਭਰ ਦੇਂਦੀ ਹੈ । ਨਾਰੀ ਮਹਾਂਸ਼ਕਤੀ ਹੈ ਜੋ ਕਲਾ ਵਿਚ ਕਲਾਤਮਕਤਾ ਤੇ ਰਾਗ ਭਰਦੀ ਹੈ । ਜੇਕਰ ਸੰਸਾਰ ਦੀ ਕਲਾ 'ਚੋਂ ਇਸਤਰੀ ਨੂੰ ਕੱਢ ਦੇਈਏ ਤਾਂ ਬਾਕੀ ਆਤਮਾ-ਰਹਿਤ ਸ਼ਰੀਰ ਦੀ ਤਰ੍ਹਾਂ ਨਿਰਜੀਵ ਖੁੰਢ ਹੀ ਰਹਿ ਜਾਣਗੇ । ਕਿਸੇ ਨਾ ਕਿਸੇ ਰੂਪ ਵਿਚ ਇਸਤਰੀ ਹਰ ਕੋਮਲ-ਕਲਾ ਵਿਚ ਵਿਦਮਾਨ ਹੈ । ਉਹ ਮਹਾਲਕਸ਼ਮੀ ਹੈ । ਉਸਦੀ ਸੇਵਾ, ਉਸਦਾ ਪਿਆਰ ਅਤੇ ਆਕਰਸ਼ਣ ਸਮਾਜ ਨੂੰ ਬਣਾਉਂਦਾ ਹੈ । ਘਰ ਨੂੰ ਘਰ ਬਣਾਉਣ ਵਾਲੀ ਇਸਤਰੀ ਹੀ ਹੈ । ਘਰ ਵਿਚ ਖੁਸ਼ੀ, ਸ਼ਾਂਤੀ, ਸਮਾਜ ਵਿਚ ਸੁਖ ਅਤੇ ਰਾਸ਼ਟਰ ਵਿਚ ਉਤਕਰਸ਼ ਦੀ ਸਿਰਜਨਾ ਇਸਤਰੀ ਹੀ ਕਰਦੀ ਹੈ । ਇਸਤਰੀ ਹੀ ਮਰਦ ਨੂੰ ਵਿਵਸਥਿਤ ਅਤੇ ਨਿਯਮ-ਬੱਧ ਹੋਣ ਲਈ ਮਜ਼ਬੂਰ ਕਰਦੀ ਹੈ । ਆਦਮੀ ਕਲਪਨਾ ਦੇ ਖੰਭਾਂ ਤੇ ਉਡਦਾ ਸਦਾ ਹਵਾ ਵਿਚ ਵਿਚਰਨ ਦੇ ਸੁਪਨੇ ਲੈਂਦਾ ਹੈ । ਪਰ ਇਸਤਰੀ ਉਸਨੂੰ ਵਾਸਤਵਿਕਤਾ ਤੋਂ ਜਾਣੂ ਕਰਵਾਉਂਦੀ ਹੋਈ ਧਰਤੀ ਉਤੇ ਟਿਕਣ ਲਈ ਪ੍ਰੇਰਦੀ ਹੈ । ਇਸ ਤਰ੍ਹਾਂ ਇਸਤਰੀ ਪ੍ਰਕਿਰਤੀ ਹੈ ।

ਮੁੱਖ ਰੂਪ ਵਿਚ ਇਸਤਰੀ ਤੋਂ ਭਾਵ ਅਸੀਂ 'ਵਿਆਹੁਤਾ' ਤਾਂ ਹੀ ਲੈਂਦੇ ਹਾਂ । ਕਾਮ-ਸ਼ਾਸਤਰ ਵਿਚ ਇਸਤਰੀ ਚਾਰ ਪ੍ਰਕਾਰ ਦੀ ਮੰਨੀ ਗਈ ਹੈ :

1. ਸ਼ੰਖਿਨੀ
2. ਹਸਤਿਨੀ
3. ਚਿਤ੍ਰਿਨੀ
4. ਪਦਮਿਨੀ

ਉਮਰ ਦੇ ਲਿਹਾਜ਼ ਨਾਲ ਔਰਤ ਦੇ ਚਾਰ ਭੇਦ ਹਨ :

1. ਬਾਲਾ (16 ਸਾਲ ਤਕ ਦੀ ਉਮਰ)
2. ਤਰੁਣੀ (16 ਸਾਲ ਤੋਂ 30 ਸਾਲ ਤਕ)
3. ਪ੍ਰੌਢਾ (30 ਤੋਂ 50 ਸਾਲ ਤਕ)
4. ਵ੍ਰਿਧਾ (50 ਤੋਂ ਉਪਰ ਦੀ ਉਮਰ)

ਭਾਈ ਕਾਹਨ ਸਿੰਘ, ਗੁਰ ਸ਼ਬਦ ਰਤਨਾਕਾਰ ਮਹਾਨ ਕੋਸ਼ ਵਿਚ ਲਿਖਦੇ ਹਨ ਕਿ ਬ੍ਰਹਮ-ਵੈਵਰਤ ਵਿਚ ਇਸਤਰੀ ਤਿੰਨ ਪ੍ਰਕਾਰ ਦੀ ਦਸੀ ਗਈ ਹੈ—

1. ਸਾਧਵੀ—ਜੋ ਪਤੀ ਵਿਚ ਪੂਰਨ ਭਗਤੀ-ਭਾਵ ਰਖਦੀ ਹੋਵੇ ਅਤੇ ਸੰਤਾਨ ਉਤਪਤੀ ਲਈ ਪਤੀ ਦਾ ਸੰਗ ਕਰੇ।
2. ਭੋਗਯਾ—ਜੋ ਭੋਗਵਾਸਨਾ ਅਤੇ ਪਦਾਰਥਕ ਲਾਲਚ ਵਸ ਪਤੀ ਦਾ ਸੰਗ ਕਰੇ।
3. ਕੁਲਟਾ—ਜੋ ਪਰ-ਪੁਰਸ਼ਾਂ ਨਾਲ ਕਾਮ-ਵਸ ਭੋਗ ਕਰਦੀ ਹੋਵੇ ਅਤੇ ਕਪਟ ਨਾਲ ਪਤੀ ਦੀ ਸੇਵਾ ਕਰੇ।[1]

ਸ਼ਾਸਤਰਾਂ ਅਨੁਸਾਰ ਆਦਮੀ ਵਾਸਤਵ ਵਿਚ ਕਾਮਨਾਹੀਣ, ਕ੍ਰਿਆਹੀਣ ਅਤੇ ਆਸਕਤ-ਹੀਣ ਹੈ। ਉਸਦਾ ਕੋਈ ਉਦੇਸ਼ ਨਹੀਂ, ਘਰ ਨਹੀਂ; ਮੰਜ਼ਿਲ ਨਹੀਂ।

ਆਦਮੀ ਸ਼ਾਂਤ ਤਤ ਹੈ। ਉਹ ਉਦਾਸੀਨ ਅਤੇ ਖੁਸ਼ਕ ਹੈ। ਉਹ ਸਵੈ ਤਕ ਹੀ ਸੀਮਿਤ ਰਹਿੰਦਾ ਹੈ। ਇਹ ਗੁਣ ਜਾਂ ਵਿਸ਼ੇਸ਼ਤਾਵਾਂ ਇਸਤਰੀ ਤੋਂ ਬਿਲਕੁਲ ਉਲਟ ਹਨ। ਜਦੋਂ ਉਹ ਇਸਤਰੀ ਨੂੰ ਵੇਖਦਾ ਹੈ ਤਾਂ ਆਪਾ-ਭੁੱਲ ਬੈਠਦਾ ਹੈ, ਉਹ ਉਸਦੇ ਆਕਰਸ਼ਣ ਅਤੇ ਪ੍ਰੇਰਨਾ ਵਿਚ ਬੱਝਾ ਉਪਭੋਗਤਾ ਬਣ ਜਾਂਦਾ ਹੈ। ਉਸਦੀਆਂ ਸਾਰੀਆਂ ਕ੍ਰਿਆਵਾਂ ਉਸੇ ਪ੍ਰਕ੍ਰਿਤੀ ਦੁਆਲੇ ਘੁੰਮਣ ਲਗ ਪੈਂਦੀਆਂ ਹਨ ਅਤੇ ਪ੍ਰਕ੍ਰਿਤੀ—ਜੋ ਗੁਣਮਈ, ਆਸਕਤਮਈ ਅਤੇ ਤਿਆਗਮਈ ਹੈ, ਆਪੇ ਲਈ ਕੁਝ ਨਹੀਂ ਕਰਦੀ। ਉਹ ਜੜ੍ਹ ਹੈ, ਪਰ ਜਦੋਂ ਪੁਰਸ਼ ਦੇ ਨੇੜੇ ਆਉਂਦੀ ਹੈ ਤਾਂ ਕ੍ਰਿਆਸ਼ੀਲ ਹੋ ਜਾਂਦੀ ਹੈ। ਉਹ ਆਪ ਉਪਭੋਗਤਾ ਨਹੀਂ ਹੈ ਪਰ ਪੁਰਸ਼ ਨੂੰ ਬਣਾ ਦੇਂਦੀ ਹੈ।

ਇਸਤਰੀ ਸ੍ਰਿਸ਼ਟੀ ਦਾ ਸਾਧਨ ਹੈ, ਪ੍ਰਕ੍ਰਿਤੀ ਦਾ ਮੂਰਤ ਰੂਪ। ਉਹ ਅਬਲਾ ਹੈ ਪਰ ਕੋਮਲ ਵੀ। ਉਸ ਵਿਚ ਬਹੁਤ ਸਾਰੇ ਗੁਣਾਂ ਦਾ ਸੁਮੇਲ ਹੈ। ਉਸ ਵਿਚ ਰਮਣੀ ਦੀ ਰਮਣੀਕਤਾ, ਕਾਮਿਨੀ ਦੀ ਵਾਸਨਾ, ਸ਼ੱਕੀ ਦੀ ਸ਼ੰਕਾ, ਮੱਦ ਮਸਤ ਦਾ ਮੱਦ, ਪ੍ਰੇਮੀ ਦਾ ਪ੍ਰੇਮ, ਮਿੱਤਰ ਦੀ ਵਫਾਦਾਰੀ ਅਤੇ ਮਾਤਾ ਦੀ ਤਿਆਗਮਈ ਕੁਰਬਾਨੀ ਕੁੱਟ ਕੁੱਟ ਕੇ ਭਰੇ ਹੁੰਦੇ ਹਨ। ਇਸਤਰੀ ਕੋਲ ਦਇਆ, ਮਮਤਾ, ਮਾਣ ਵਿਸ਼ਵਾਸ, ਵੀਰਤਾ, ਸੇਵਾ, ਸਾਹਸ, ਖਿਮਾ, ਤਿਆਗ, ਉਤਸ਼ਾਹ ਅਤੇ ਅਤੁੱਟ ਪ੍ਰੇਮ ਤੋਂ ਬਿਨਾਂ ਇਕ ਸ਼ਿਸ਼ੂ, ਸਖਾ, ਭਾਰਯਾ,

1. ਭਾਈ ਕਾਨ੍ਹ ਸਿੰਘ - ਗੁਰ ਸ਼ਬਦ ਰਤਨਾਕਰ, ਪੰਨਾ 699

ਸਹਯਾਤ੍ਰੀ ਅਤੇ ਸਿਖਿਅਕ ਦੇ ਗੁਣ ਹੁੰਦੇ ਹਨ । ਉਸ ਮਾਲਕ ਨੇ ਉਸਨੂੰ ਬੜਾ ਕੋਮਲ ਹਿਰਦਾ ਅਤੇ ਸੁਤੰਤਰ ਆਤਮਾ ਦਿੱਤੀ ਹੈ।

ਪੁਰਸ਼ ਅਤੇ ਇਸਤਰੀ ਇਕ ਹੀ ਤੱਤ ਦੀਆਂ ਦੋ ਤਰ੍ਹਾਂ ਦੀਆਂ ਮੂਰਤੀਆਂ ਹਨ। 'ਸੰਸਾਰ ਵਿਚ ਸੱਤ ਤੱਤ ਨਾਰੀ ਹੈ। ਆਦਮੀ ਤਾਂ ਵਖਾਵਾ ਕਰਦਾ ਹੈ। ਇਸਤਰੀ ਵਿਚ ਹੀ ਜੀਵ ਦਾ ਜੀਵਨ-ਤੱਤ, ਪ੍ਰਤਿਸ਼ਠਿਤ ਹੈ। ਇਸਤਰੀ ਹੀ ਜੀਵਨ ਦਾ ਕਾਰਨ ਹੈ।[2] ਜਿਵੇਂ ਸੂਰਜ ਦਾ ਪੂਰਕ ਚੰਨ ਹੈ, ਉਸੇ ਤਰ੍ਹਾਂ ਪੁਰਸ਼ ਦੀ ਪੂਰਕ ਇਸਤਰੀ ਹੈ। ਪੁਰਸ਼ ਪ੍ਰਸ਼ਨ ਹੈ, ਇਸਤਰੀ ਉਸਦਾ ਉੱਤਰ ਹੈ, ਪੁਰਸ਼ ਤ੍ਰਿਸ਼ਨਾ ਹੈ ਇਸਤਰੀ ਉਸਦੀ ਤ੍ਰਿਪਤੀ, ਪੁਰਸ਼ ਕਠੋਰ ਹੈ ਇਸਤਰੀ ਕੋਮਲ; ਪੁਰਸ਼ ਜ਼ਾਲਿਮ ਹੈ ਇਸਤਰੀ ਮਮਤਾ ; ਪੁਰਸ਼ ਸੁਆਰਥ ਹੈ ਅਤੇ ਇਸਤਰੀ ਤਿਆਗ। ਪ੍ਰਭੂ ਨੇ ਪੁਰਸ਼ ਨੂੰ ਜੀਵਨ ਸਾਥਣ ਦੇ ਰੂਪ ਵਿਚ ਵਿਸ਼ਵਾਸਪਾਤਰ, ਵਾਸਤਵਿਕ, ਪ੍ਰਕਾਸ਼ਮਈ, ਸੁਨਿਹਰੇ ਮਨੋਹਰ ,ਨੇਤ੍ਰਾਂਵਾਲੀ, ਰਹੱਸਮਈ, ਸੱਚੇ ਫੌਲਾਦ ਦੀ ਬਣੀ ਹੋਈ ਪਤਨੀ ਦਿੱਤੀ ਹੈ।

ਗ੍ਰਿਹਸਥ ਜੀਵਨ ਵਿਚ ਵੇਖਦੇ ਹਾਂ ਕਿ ਨਰ ਜਾਂ ਨਾਰੀ ਸੁਤੰਤਰ ਰੂਪ ਵਿਚ ਕੋਈ ਵੀ ਸੰਪੂਰਨ ਨਹੀਂ ਹੈ। 'ਦੋਵੇਂ ਹੀ ਇਕ ਦੂਜੇ ਦਾ ਅੱਧ ਹਨ। ਦੋਹਾਂ ਦੇ ਸੁਮੇਲ 'ਚੋਂ ਹੀ ਸੰਪੂਰਨ ਵਿਅਕਤਿਤਵ ਉਭਰਦਾ ਹੈ। ਜਦੋਂ ਤਕ ਪੁਰਸ਼ ਇਸਤਰੀ ਪ੍ਰਾਪਤ ਨਹੀਂ ਕਰਦਾ, ਉਹ ਅੱਧਾ ਪੁਰਸ਼ ਹੀ ਰਹਿੰਦਾ ਹੈ।[3] ਪਤੀ-ਪਤਨੀ ਦੇ ਅੱਧਾ-ਅੱਧਾ ਭਾਗ ਹੋਣ ਦੀ ਕਲਪਨਾ ਤੋਂ ਹੀ ਇਸ ਸੰਬੰਧ ਦੇ ਪਵਿਤਰ, ਮਹਾਨ ਅਤੇ ਸੁੱਚੇ ਹੋਣਾ ਪ੍ਰਮਾਣਿਤ ਹੋ ਜਾਂਦਾ ਹੈ।

ਇਸਤਰੀ ਹੀ ਪੁਰਸ਼ ਦਾ ਅਸੂਲ, ਜੀਵਨ-ਤੱਤ, ਆਨੰਦ-ਤੱਤ ਅਤੇ ਪ੍ਰਜਣਨ-ਤੱਤ ਹੈ। ਇਸੇ ਲਈ ਉਹ ਉਸਦੀ ਪਰਮ-ਮਿੱਤਰ ਅਤੇ ਅਪਣੱਤ ਹੈ। ਉਹ ਦੇਵੀ ਗੁਣਾਂ ਦੀ ਮੂਰਤ ਹੈ; ਅਲੌਕਿਕ ਗੁਣਾਂ ਦਾ ਸ਼ਾਹਕਾਰ। ਇਸਤਰੀ ਦਾ ਨਿਰਬਲ ਅੰਸ਼ ਹੈ, ਉਸਦਾ ਇਸਤਰੀਤਵ ਅਤੇ ਸਰਲ ਅੰਸ਼ ਹੈ ਪਤਨੀਤਵ ਜਾਂ ਪਤੀਵਰਤ ਧਰਮ। ਉਹ ਰਚਨਹਾਰੇ ਦੀ ਉਤਕ੍ਰਿਸ਼ਟ ਰਚਨਾ ਹੈ।

ਨਾਰੀ ਤਿਆਗ ਅਤੇ ਤਪਸਿਆ ਦੀ ਮੂਰਤ ਹੈ। ਉਸਦੇ ਇਹ ਦੋ ਗੁਣ ਹੀ ਵਾਸਤਵ ਵਿਚ ਉਸਦੇ ਸਰੂਪ ਨੂੰ ਪ੍ਰਗਟਾ ਦੇਂਦੇ ਹਨ। ਉਸਦੇ ਜੀਵਨ ਦਾ ਮੂਲ ਮੰਤਰ ਹੈ ਤਿਆਗ ਜਿਸਨੂੰ ਉਹ ਸਿੱਧ ਕਰਦੀ ਹੈ ਤਪਸਿਆ ਰਾਹੀਂ; ਸੇਵਾ ਰਾਹੀਂ; ਨਿਮਰਤਾ ਰਾਹੀਂ। ਇਸਤਰੀ ਹੀ ਪੁਰਸ਼ ਦੀ ਸ਼ੋਭਾ ਹੈ। ਜੋ ਚੀਜ਼ਾਂ ਇਸਤਰੀ ਨੂੰ ਪਿਆਰੀਆਂ ਲਗਦੀਆਂ ਹਨ, ਉਹ ਸੁੰਦਰ ਹੁੰਦੀਆਂ ਹਨ ਕਿਉਂਕਿ ਇਸਤਰੀ ਦੇ ਅੰਦਰ ਸੁੰਦਰਤਾ ਹੈ ਸੁੰਦਰਤਾ ਵਿਚ ਸਦਾ ਪ੍ਰੇਮ ਹੁੰਦਾ ਹੈ; ਪ੍ਰੇਮ ਵਿਚ ਅਨੰਤਤਾ ਅਤੇ ਅਨੰਨਤਾ ਵਿਚ ਆਨੰਦ ਹੁੰਦਾ ਹੈ। ਇਸ ਤਰ੍ਹਾਂ ਇਸਤਰੀ ਵਿਚ ਹੀ ਆਨੰਦ ਹੈ।

---

2. ਕਲਿਆਣ - ਨਾਰੀ ਅੰਕ ਵਿਚ 'ਨਾਰੀਤਤਵ' ਲੇਖ ਪੰਨਾ 54-55
3. ਵ੍ਰਹਦਾਰਣਯਕ ਉਪਨਿਸ਼ਦ - 1/4/3 : ਸਤਪਥ ਬ੍ਰਾਹਮਣ 5/2/3/10

ਪਰ ਜਿਵੇਂ ਰੋਸ਼ਨੀ ਪਿਛੋਂ ਹਨੇਰਾ, ਦਿਨ ਪਿਛੋਂ ਰਾਤ, ਧੁਪ ਪਿਛੋਂ ਛਾਂ ਅਤੇ ਸੁਖ ਪਿਛੋਂ ਦੁਖ ਸੁਭਾਵਿਕ ਹੈ, ਇਸਤਰੀ ਦੇ ਇਨ੍ਹਾਂ ਗੁਣਾਂ, ਸੁੰਦਰਤਾ ਅਤੇ ਆਕਰਸ਼ਣ ਪਿਛੇ ਔਗੁਣ ਵੀ ਲੁਕੇ ਹੋਏ ਹਨ। ਉਸਦੇ ਵਿਕ੍ਰਤ ਰੂਪ ਵਿਚ ਉਸਦੀ ਨਜ਼ਾਕਤ ਪਿਛੇ ਚੰਚਲਤਾ, ਪਿਆਰ ਓਹਲੇ ਘਿਰਨਾ; ਕਰੁਣਾ ਪਿਛੇ ਕਰੂਰਤਾ; ਆਨੰਦ ਪਿਛੇ ਵਿਸ਼ਾਦ ਅਤੇ ਸੁਹਿਰਦਤਾ ਪਿਛੇ ਦਵੈਸ਼ ਲਭਿਆ ਜਾ ਸਕਦਾ ਹੈ। ਇਸ ਰੂਪ ਵਿਚ ਉਸਨੂੰ ਹੱਵਾ ਦੀ ਉਤਰਾਧਿਕਾਰਨੀ ਕਹਿ ਕੇ ਨਿੰਦਿਆ ਗਿਆ ਹੈ ਜਿਸਨੇ ਰੱਬੀ ਹੁਕਮ ਦੀ ਉਲੰਘਣਾ ਕੀਤੀ ਅਤੇ ਆਦਮ ਨੂੰ ਵੀ ਵਿਵਰਜਿਤ ਫ਼ਲ ਖਾਣ ਲਈ ਉਕਸਾਇਆ। ਜਦੋਂ ਇਸਤਰੀ ਕ੍ਰੋਧ ਜਾਂ ਈਰਖਾ ਦਾ ਸ਼ਿਕਾਰ ਹੋ ਜਾਂਦੀ ਹੈ ਤਾਂ ਉਹ ਚੰਡੀ ਦਾ ਰੂਪ ਧਾਰ ਲੈਂਦੀ ਹੈ। ਜਿੰਨਾ ਉਸਦਾ ਪਿਆਰ ਨਿਰਛਲ ਹੁੰਦਾ ਹੈ, ਓਨਾ ਹੀ ਉਸਦਾ ਪ੍ਰਤਿਸ਼ੋਧ ਜ਼ਾਲਿਮ। ਇਸੇ ਲਈ ਮਹਾਂਭਾਰਤ ਵਿਚ ਉਸਦੀ ਤੁਲਨਾ, 'ਯਮ, ਵਾਯੂ, ਮੌਤ, ਪਾਤਾਲ, ਛੁਰੇ ਦੀ ਧਾਰ, ਜ਼ਹਿਰ, ਸੱਪ ਅਤੇ ਅਗਨੀ ਨਾਲ ਕੀਤੀ ਗਈ ਹੈ।'[4] ਮਹਾਤਮਾ ਕਬੀਰ[5] ਨੇ ਵੀ ਇਸੇ ਲਈ ਨਾਰੀ ਨਾਲ ਰਹਿਣ ਵਾਲੇ ਦੀ ਦੁਰਗਤੀ ਦਾ ਚਿੱਤਰ ਖਿਚਿਆ ਹੈ। ਇਸਤਰੀ ਨੂੰ 'ਭਰਮਾਉਣ ਵਾਲੀ ਮੋਹਿਨੀ ਅਤੇ ਜਾਦੂਗਰਨੀ' ਵੀ ਕਿਹਾ ਜਾਂਦਾ ਹੈ ਜੋ ਦੂਜਿਆਂ ਨੂੰ ਆਪਣੇ ਵਸ ਵਿਚ ਕਰਕੇ ਮਨਮਰਜ਼ੀ ਕਰਵਾਉਂਦੀ ਹੈ। ਉਹ ਮਾਇਆ ਦਾ ਪ੍ਰਤੀਕ ਹੈ। ਇਸੇ ਲਈ ਮਾਇਆ ਵਾਲਾ ਛਲ ਉਸ ਵਿਚ ਵਿਦਮਾਨ ਰਹਿੰਦਾ ਹੈ ਪਰ ਇਸਤਰੀ ਦਾ ਅਜੇਹਾ ਸਰੂਪ ਵਿਸ਼ੇਸ਼ ਹਾਲਤਾਂ ਵਿਚ ਹੀ ਹੋਂਦ ਵਿਚ ਆਉਂਦਾ ਹੈ। ਆਮ ਤੌਰ ਤੇ 'ਨਾਰੀ-ਨਿੰਦਾ ਕਰਨੀ ਵੀ ਬੁਰੀ ਮੰਨੀ ਜਾਂਦੀ ਹੈ।'[6]

ਸਾਡੇ ਦੇਸ਼ ਵਿਚ ਇਸਤਰੀ-ਵਰਗ ਨੂੰ ਸਨਮਾਨ ਦੇਣ ਲਈ ਪਹਿਲਾਂ ਨਾਰੀ ਫਿਰ ਨਰ ਦਾ ਨਾਂ ਆਉਂਦਾ ਹੈ। ਜਿਵੇਂ ਸੀਤਾ-ਰਾਮ, ਲਛਮੀ-ਨਾਰਾਇਣ, ਗੌਰੀ-ਸ਼ੰਕਰ, ਸ਼ਚੀ-ਪੁਰੰਦਰ; ਰਾਧਾ-ਕ੍ਰਿਸ਼ਨ। ਸਰੀਰਕ ਪੱਖੋਂ ਨਿਰਬਲ ਹੋਣ ਤੇ ਵੀ ਉਹ ਪੁਰਸ਼ ਤੋਂ ਵੱਧ ਆਤਮਿਕ-ਸ਼ਕਤੀ ਵਾਲੀ ਅਤੇ ਤਿਆਗਮਈ ਹੈ। ਸਰੀਰਕ ਪੱਖੋਂ ਉਹ ਕਦੇ ਪੂਰੀ ਤਰ੍ਹਾਂ ਸੁਤੰਤਰ ਨਹੀਂ ਰਹਿ ਸਕਦੀ। ਉਸਨੂੰ ਰਖਿਆ ਦੀ ਲੋੜ ਹੈ। ਪਰ ਪੁਰਸ਼ ਦੀ ਜਨਮਦਾਤੀ ਹੋਣ ਕਾਰਨ ਉਹ ਉਸ ਤੋਂ ਮਹਾਨ ਹੈ।

ਮਾਂ ਰੂਪ ਵਿਚ ਉਹ ਘਰ ਦੀ ਮਹਾਰਾਣੀ ਹੈ ਜੋ ਸਨੇਹਮਈ ਮਾਤਾ ਅਤੇ ਆਦਰਸ਼ ਗ੍ਰਹਿਣੀ ਦੇ ਰੂਪ ਵਿਚ ਰਾਜ ਕਰਦੀ ਹੈ। ਜਾਤੀ, ਵਿਅਕਤੀ, ਸਮਾਜ ਅਤੇ ਦੇਸ਼ ਦੇ ਭਾਗ ਸੱਚੀ ਹਿਤੈਸ਼ੀ ਮਾਤਾ ਉਤੇ ਹੀ ਨਿਰਭਰ ਕਰਦੇ ਹਨ। ਇਸੇ ਲਈ ਮਾਤਾ ਦਾ ਦਰਜਾ ਸਵਰਗ ਤੋਂ ਉੱਚਾ ਮੰਨਿਆ ਗਿਆ ਹੈ।[7]

---

4. ਮਹਾਭਾਰਤ : 13/38/29
5. ਨਾਰੀ ਕੀ ਛਾਈ ਪਰਤ ਅੰਧਾ ਹੋਤ ਭੁਜੰਗ,
   ਕਬੀਰ ਤਿਨ ਕੀ ਕੌਨ ਗਤਿ ਨਿਤ ਨਾਰੀ ਕੇ ਸੰਗ ॥
6. ਨਾਰੀ ਨਿੰਦਾ ਮਤ ਕਰੋ ਨਾਰੀ ਨਰ ਕੀ ਖਾਨ ॥
   ਨਾਰੀ ਸੇ ਪੈਦਾ ਹੂਏ ਤੁਲਸੀ ਸੂਰ ਖੁਮਾਨ ॥
7. ਜਨਨੀ ਜਨਮ ਭੂਮਿਸ਼ਚ ਸਵਰਗਾਦਪਿ ਗਰੀਯਸੀ।

ਮੁਸੀਬਤ ਸਮੇਂ ਹਮੇਸ਼ਾਂ ਮਾਂ ਹੀ ਮੂੰਹੋਂ ਨਿਕਲਦਾ ਹੈ । ਇਹ ਮਾਤ੍ਰਤਵ ਹੀ ਉਸਨੂੰ ਪੂਰਨ ਇਸਤਰੀ ਬਣਾਉਂਦਾ ਹੈ ਅਤੇ ਉਹ ਪੂਜਣਯੋਗ ਅਖਵਾਂਦੀ ਹੈ । ਰਾਮ, ਕ੍ਰਿਸ਼ਨ, ਭੀਸ਼ਮ, ਯੁਧਿਸ਼ਟਰ, ਕਰਣ, ਅਰਜਨ, ਬੁੱਧ, ਮਹਾਂਵੀਰ, ਸ਼ੰਕਰ, ਰਾਮਾਨੁਜ, ਗੁਰੂ ਨਾਨਕ ਦੇਵ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ, ਲਿੰਕਨ, ਗਾਂਧੀ, ਨਹਿਰੂ, ਮਾਲਵੀਯ, ਪਟੇਲ, ਟੈਗੋਰ, ਭਗਤ ਸਿੰਘ, ਸੁਖਦੇਵ, ਰਾਜਗੁਰੂ, ਸੁਭਾਸ਼ ਚੰਦਰ, ਕਰਤਾਰ ਸਿੰਘ ਸਰਾਭਾ, ਹਕੀਕਤ ਰਾਏ, ਮਦਨ ਲਾਲ ਢੀਂਗਰਾ, ਅਤੇ ਸੰਸਾਰ ਦੇ ਹੋਰ ਕਿੰਨੇ ਮਹਾਂਪੁਰਸ਼ ਮਹਾਨ ਮਾਤਾਵਾਂ ਦੀ ਦੇਣ ਹਨ । ਜਨਨੀ ਰੂਪ ਵਿਚ ਉਹ ਵਿਸ਼ੇ-ਵਿਕਾਰਾਂ ਦਾ ਆਨੰਦ ਲੈਣ ਦੀ ਥਾਂ ਆਨੰਦ-ਦਾਤੀ ਹੈ। ਜੇਕਰ ਮਾਤਾ ਆਪਣੇ ਸਰੂਪ ਨੂੰ ਕਾਇਮ ਰਖਦੀ ਹੋਈ ਆਪਣੇ ਮੁੱਢਲੇ ਫ਼ਰਜ਼ ਵਫ਼ਾਦਾਰੀ ਨਾਲ ਪੂਰੇ ਕਰਦੀ ਹੈ ਤਾਂ ਸਮਾਜ ਦੀ ਕਾਇਆ-ਕਲਪ ਕਰ ਸਕਦੀ ਹੈ । ਹਰ ਵਿਅਕਤੀ ਵਿਚੋਂ ਉਸਦੀ ਮਾਤਾ ਦਾ ਵਿਅਕਤਿਤਵ ਨਿਸਚੈ ਹੀ ਝਲਕਦਾ ਹੈ ।

ਭਾਰਤ ਵਿਚ ਵੱਖ-ਵੱਖ ਦੇਵੀਆਂ ਨੂੰ ਵੱਖ-ਵੱਖ ਗੁਣਾਂ ਦਾ ਸਰੂਪ ਮੰਨ ਕੇ ਚਿਤਰਿਆ ਜਾਂਦਾ ਹੈ ਜਿਵੇਂ ਲਛਮੀ ਨੂੰ ਧਨ ਦਾ ਸਰੂਪ ਮੰਨ ਕੇ ਪੂਜਾ ਕੀਤੀ ਜਾਂਦੀ ਹੈ, ਦੁਰਗਾ ਸ਼ਕਤੀ ਦੀ ਦੇਵੀ ਹੈ ਤਾਂ ਸਰਸਵਤੀ ਵਿਦਿਆ ਦੀ ਦੇਵੀ ਹੈ ਅਤੇ ਆਦਿਤੀ, ਊਸ਼ਾ, ਇੰਦ੍ਰਾਣੀ, ਇਲਾ, ਭਾਰਤੀ, ਹੋਲਾ, ਸਿਨੀਵਾਲੀ, ਪ੍ਰਸਿਨੀ ਆਦਿ ਨੂੰ ਵਿਦਵਤਾ ਦੀਆਂ ਮੂਰਤੀਆਂ ਮੰਨਿਆ ਗਿਆ ਹੈ ।

ਸੰਸਾਰ ਦੇ ਮਹਾਨ ਚਿੰਤਕਾਂ, ਦਾਰਸ਼ਨਿਕਾਂ ਅਤੇ ਵਿਦਵਾਨਾਂ ਨੇ ਸਮੇਂ ਸਮੇਂ ਤੇ ਆਪਣੇ ਵਿਚਾਰ ਗਿਆਨ ਪੁਸਤਕਾਂ ਵਿਚ ਸੰਕਲਿਤ ਕੀਤੇ ਹਨ ਜਿਨ੍ਹਾਂ ਦੇ ਅਧਿਐਨ ਤੋਂ ਇਸਤਰੀ ਸੰਬੰਧੀ ਵਿਸ਼ਵ ਵਿਆਪੀ ਵਿਚਾਰਧਾਰਾ ਦਾ ਗਿਆਨ ਹੁੰਦਾ ਹੈ । ਇਨ੍ਹਾਂ ਬਾਰੇ ਇਥੇ ਸੰਖੇਪ ਜੇਹੇ ਹਵਾਲੇ ਦਿੱਤੇ ਗਏ ਹਨ ।

(ੳ) ਭਿੰਨ-ਭਿੰਨ ਗ੍ਰੰਥਾਂ ਅਨੁਸਾਰ ਵਿਚਾਰਧਾਰਾ—

ਸ਼ਤਪਥ ਬ੍ਰਾਹਮਣ : 'ਜਾਯਾ ਆਪਣਾ ਹੀ ਅੱਧਾ ਅੰਸ਼ ਹੈ ।'[8]

ਬਾਈਬਲ
(ਓਲਡ ਟੈਸਟਾਮੈਂਟ) : 'ਪੁਰਸ਼ ਨੂੰ ਸਵਰਗ ਤੋਂ ਪਤਿਤ ਕਰਨ ਦੇ ਲਈ ਹੀ ਨਾਰੀ ਬਣਾਈ ਗਈ ਹੈ ।'[9]

ਅਤੇ

'ਇਸਤਰੀ ਧਾਰਮਿਕ ਕੰਮਾਂ ਵਿਚ ਰੋੜਾ ਹੈ। ਸਦਾ ਪਤੀ ਦੇ ਅਧੀਨ ਰਹੇਗੀ । ਉਹ ਹੱਵਾ ਦੀ ਉਤਰਾਧਿਕਾਰੀ ਹੋਣ ਕਾਰਨ ਨਿੰਦਨੀਯੀ ਹੈ ।'[10]

8. ਸਤਪਥ ਬ੍ਰਾਹਮਣ, 5/2/3/10
9. Genesis. 3/16
10. Genesis. 3/16

ਮਹਾਂ ਭਾਰਤ : 'ਯਮ, ਮ੍ਰਿਤੂ, ਪਤਾਲ, ਛੁਰੇ ਦੀ ਧਾਰ ਵਿਸ਼ ਸੱਪ, ਅਤੇ ਅਗਨੀ ਨਾਲ ਨਾਰੀ ਦੀ ਤੁਲਨਾ ਕੀਤੀ ਜਾ ਸਕਦੀ ਹੈ।'[11]

ਮਨੂ ਸਿਮਰਤੀ : 'ਇਸਤਰੀਆਂ ਦੇ ਸੰਸਕਾਰ ਵੀ ਵੇਦ ਮੰਤਰਾਂ ਨਾਲ ਨਹੀਂ ਕੀਤੇ ਜਾ ਸਕਦੇ ਸਨ। ਉਹ ਅਗਿਆਨਣਾਂ, ਵੇਦ-ਮੰਤ੍ਰਾਂ ਦੇ ਅਧਿਕਾਰ ਤੋਂ ਵਾਂਝੀਆਂ ਅਤੇ ਝੂਠ ਦੀ ਮੂਰਤ ਹਨ।'[12]

(ਅ) ਭਿੰਨ-ਭਿੰਨ ਦੇਸ਼ ਵਾਸੀਆਂ/ਜਾਤੀਆਂ ਅਨੁਸਾਰ ਵਿਚਾਰਧਾਰਾ :

ਅਮਰੀਕਨ : 'ਛਿਨਕ ਜਾਤੀ ਤੇ ਲੋਗ ਕੰਨਿਆ ਜਾਂ ਇਸਤਰੀ ਨੂੰ ਪ੍ਰਾਹੁਣੇ ਦੀ ਸੇਵਾ ਲਈ ਭੇਟ ਕਰਨਾ ਆਪਣਾ ਧਰਮ ਸਮਝਦੇ ਸਨ। 'ਬੋਸਟਨ ਵਿਚ ਤਾਂ, 1850 ਈ: ਤਕ ਇਸਤਰੀ ਨੂੰ ਨਾਗਰਿਕ ਹੀ ਨਹੀਂ ਮੰਨਿਆ ਜਾਂਦਾ ਸੀ।'[13]

ਅਰਬੀ : 'ਕਬਰ ਸਭ ਤੋਂ ਚੰਗਾ ਜੁਆਈ ਹੈ। ਸੋ ਕੁੜੀ ਦਾ ਜਨਮ ਹੁੰਦਿਆਂ ਹੀ ਉਸਨੂੰ ਜ਼ਮੀਨ ਵਿਚ ਗੱਡ ਦਿੰਦੇ ਸਨ।'[14]

ਆਰੀਆ : 'ਆਰੰਭਕ ਆਰੀਆ ਲੋਕਾਂ ਵਿੱਚ ਪਤਨੀ ਦਾ ਵਿਭਚਾਰ ਭਿਅੰਕਰ ਅਪਰਾਧ ਸੀ।'[15]

ਇਸਲਾਮੀਂ : 'ਮੁਹੰਮਦ ਨੇ ਕਿਹਾ ਸੀ ਕਿ ਜੋ ਕੌਮ ਇਸਤਰੀ ਨੂੰ ਆਪਣਾ ਹੁਕਮਰਾਨ ਨਿਯਤ ਕਰਦੀ ਹੈ, ਉਹ ਨਿਜ਼ਾਤ ਤੋਂ ਵਾਂਝੀ ਰਹੇਗੀ।'[16]

ਸੈਕਸ਼ਨ : 'ਵਿਭਚਾਰਨ ਇਸਤਰੀ ਨੂੰ ਚਿਤਾ ਵਿਚ ਸਾੜਦੇ ਸਨ।'[17]

ਹੰਗਰੀ ਤੇ ਇਟਲੀ ਵਾਸੀ : 'ਕੁਝ ਇਲਾਕੇ ਦੀਆਂ ਇਸਤਰੀਆਂ ਮਾਰ ਖਾਣ ਨੂੰ ਆਪਣਾ ਸਨਮਾਨ ਸਮਝਦੀਆਂ ਸਨ। ਕੰਨ ਮਰੋੜਨ ਨੂੰ ਪਿਆਰ ਅਤੇ ਨਾ ਕੁੱਟਣ ਵਾਲੇ ਪਤੀ ਨੂੰ ਬੇਵਕੂਫ ਸਮਝਦੀਆਂ ਸਨ।[18]

ਕੁਰੈਸ਼ੀ : ਅਬੂਦਿਲਾਯਾ ਪਹਾੜ ਉਤੇ ਆਪਣੀ ਕੰਨਿਆ ਦਾ ਵਧ ਕਰ ਦਿੰਦੇ ਸਨ।

---

11. ਮਹਾਂਭਾਰਤ 13/38/39
12. ਮਨੂ ਸਿਮਰਤੀ 5/147/48
13. ਸ਼ਰਤ ਚੰਦਰ : ਨਾਰੀ ਕਾ ਮੂਲਯ ਪੰਨਾ 45
14. ਚਿਰੰਜੀ ਲਾਲ ਪ੍ਰਾਸ਼ਰ : ਨਾਰੀ ਔਰ ਸਮਾਜ ਪੰਨਾ 271
15. Schradar Prehistoric Antiquitics - P. 388
16. Lanel Speeches of Mohammad : P-161, 168
17. Poma Rail : Marriage : P. 145
18. Eliseb Studies in Psychology of Sex and Analysis of Sexual Impulse- P-66

| | |
|---|---|
| ਚੀਨੀ : | 'ਅਗਿਆਨਤਾ ਇਸਤਰੀ ਦਾ ਸਰਵੋਤਮ ਗਹਿਣਾ ਹੈ। ਭੈੜੇ ਤੋਂ ਭੈੜਾ ਮੁੰਡਾ ਸਰਵੋਤਮ ਲੜਕੀ ਤੋਂ ਚੰਗਾ ਹੈ।'[19] |
| ਜਪਾਨੀ : | 'ਸਮਾਜਿਕ ਵਿਵਸਥਾ ਅਜੇਹੀ ਸੀ ਕਿ ਉਸੇ ਕਸੂਰ ਲਈ ਪੁਰਸ਼ ਨੂੰ ਕੋਈ ਦੰਡ ਨਹੀਂ ਸੀ। ਹਰ ਇਸਤਰੀ ਲਈ। ਘੋਰ ਦੰਡ ਸੀ ਜਾਪਾਨੀ ਪੁਰਸ਼ ਰਖੇਲਾਂ ਰੱਖ ਸਕਦਾ ਸੀ ਪਰ ਇਸਤਰੀ ਈਰਖਾ ਵੀ ਨਹੀਂ ਕਰ ਸਕਦੀ ਸੀ।'[20] |
| ਜੋਗੀ : | 'ਇਸਤਰੀ ਵਿਸ ਭਰੀ ਗੰਦਲ ਤੇ ਬਾਘਨ ਹੈ ਜੋ ਮਨੁੱਖ ਨੂੰ ਖ਼ਤਮ ਕਰ ਦਿੰਦੀ ਹੈ।' |
| ਨਿਊਜ਼ੀਲੈਂਡਨ ਅਤੇ ਅਫਰੀਕਨ : | 'ਵਿਭਚਾਰੀ ਇਸ਼ਤਰੀ ਨੂੰ ਪੱਥਰ ਮਾਰ ਮਾਰ ਕੇ ਮਾਰ ਦਿੱਤਾ ਜਾਂਦਾ ਸੀ।'[21] |
| ਫ਼ਿੱਜ਼ੀ : | 'ਇਸਤਰੀਆਂ ਨੂੰ ਦਰਖਤਾਂ ਨਾਲ ਬੰਨ ਕੇ ਕੁੱਟਣਾ ਫ਼ਿਜ਼ੀ ਪਤੀਆਂ ਦਾ ਮਨੋਰੰਜਨ ਸੀ।'[22] |
| ਬਰਤਾਨਵੀ : | 'ਗ੍ਰਿਮ ਨੇ ਤਾਂ 1828 ਈ: ਤਕ ਵੀ ਇੰਗਲੈਂਡ ਵਿਚ ਖੁਲ੍ਹੀਆਂ ਮੰਡੀਆਂ ਵਿਚ ਪਤਨੀਆਂ ਵੇਖਣ ਦਾ ਜ਼ਿਕਰ ਕੀਤਾ ਹੈ।'[23] ਅਤੇ |
| | 'ਮੱਧ ਕਾਲੀਨ ਕਾਨੂੰਨ ਲੂਣ ਅਤੇ ਸਿਰਕੇ ਵਿੱਚ ਭਿੱਜੀ ਮਜਬੂਤ ਛੜੀ ਨਾਲ ਇਸਤਰੀ ਨੂੰ ਕੁੱਟਣ ਦਾ ਅਧਿਕਾਰ ਪੁਰਸ਼ ਵਰਗ ਨੂੰ ਦਿੰਦਾ ਹੈ।'[24] |
| ਬੈਬੀਲੋਨੀਆਂ ਐਸਕੀਮੋ ਰੈਡਸੀਕਿਨ ਆਸਟਰੇ-ਲੀਅਨ ਅਤੇ ਬੁੱਸ਼ਮੈਨ : | 'ਫ਼ਰਨਿਯਸ ਨੇ ਪਤੀਆਂ ਦੁਆਰਾ ਪੈਸੇ ਲੈ ਕੇ ਪਤਨੀ ਅਤੇ ਪੁੱਤਰੀ ਸੌਂਪਣੀ ਦਾ ਜ਼ਿਕਰ ਕੀਤਾ ਹੈ।'[25] |
| ਮੰਗੋਲੀ : | 'ਰਾਜਿਆਂ ਦੇ ਮਰਨ ਉਤੇ ਉਨ੍ਹਾਂ ਦੀਆਂ ਦਾਸੀਆਂ ਨੂੰ ਉਨ੍ਹਾਂ ਦ ਨਾਲ ਹੀ ਗੱਡ ਦਿੱਤਾ ਜਾਂਦਾ ਸੀ।'[26] |

19. N. A. Sarma, M.A. Women & Society-P-16
20. Griffiths Religions of Japan-P-320.
21. Latoorno : Evolution of Marriage-P-213-13, 244.
22. Williams : Fizi and Fiziams-P-156.
23. Mullier : Family P-224.
24. Smiths History of Modern Culture-P-520.
25. Schradar : Prehistoric Antiquities-P-388,
26. ਚਿਰੰਜੀ ਲਾਲ ਪ੍ਰਾਸ਼ਰ : ਨਾਰੀ ਔਰ ਸਮਾਜ ਪੰਨਾ 298

ਮੈਕਸੀਕੀ : 'ਦੇਵਤਾ ਸਾਹਮਣੇ ਪੁੱਤਰੀ ਦੀ ਬਲੀ ਦਿੰਦੇ ਸਨ ।'[27]

ਯੂਨਾਨੀ : 'ਇਸਤਰੀ ਜ਼ਿੰਦਗੀ ਦੇ ਕਿਸੇ ਕਾਲ ਵਿੱਚ ਵੀ ਸੰਗਰੱਖਿਅਕ ਤੋਂ ਬਿਨਾ ਨਹੀਂ ਰਹਿ ਸਕਦੀ । "ਪਤਨੀ ਕੇਵਲ ਘਰ ਦੀ ਨੌਕਰਾਨੀ ਮਾਤਰ ਹੀ ਮੰਨੀ ਜਾਂਦੀ ਸੀ ।'[28]

ਯੂਰਪੀ : ਗਊ ਅਤੇ ਇਸਤਰੀ ਦੀ ਆਤਮਾ ਨਹੀਂ ਹੁੰਦੀ।

ਰੂਸੀ : 'ਵਰ ਪਤਨੀ ਨੂੰ ਕੋੜੇ ਮਾਰ ਕੇ ਘਰ ਲੈ ਜਾਂਦਾ ਸੀ ਅਤੇ ਜਿਸ ਪ੍ਰਕਾਰ ਮੁਰਗੀ ਇਕ ਪੰਛੀ ਨਹੀਂ ਹੈ ਇਸਤਰੀ ਗ੍ਰਹਿ ਦਾਸੀ ਤੋਂ ਵਧ ਕੁਝ ਨਹੀਂ ਸੀ ।'[29]

ਰੋਮਨ : 'ਪਤਨੀ ਨੂੰ ਪਰ ਪੁਰਸ਼ ਨਾਲ ਵੇਖਦਿਆਂ ਹੀ ਮਾਰ ਦਿਓ ।'[30]

**ੲ) ਭਿੰਨ ਭਿੰਨ ਚਿੰਤਕਾਂ/ਦਾਰਸ਼ਨਿਕਾਂ/ਪੈਗੰਬਰਾਂ ਦੀ ਵਿਚਾਰਧਾਰਾ :**

ਅਰਸਤੂ : 'ਇਸਤਰੀ ਇਕ ਅਧੂਰਾ ਇਨਸਾਨ ਹੈ। ਮਰਦ ਉਸ ਉਤੇ ਹਕੂਮਤ ਕਰਨ ਲਈ ਅਤੇ ਇਸਤਰੀ ਮੰਨਣ ਲਈ ਹੈ ।'[31]

ਇਲਾਹਾ ਮੁਕਰਜ਼ੀ (ਡਾ.) 'ਭਾਰਤੀ ਇਸਤਰੀ ਦਾ ਯੁੱਗਾਂ ਦਾ ਇਤਿਹਾਸ ਉਸ ਦੇ ਵਿਰੋਧੀ ਲਿੰਗ ਉਤੇ ਨਿਰਭਰ ਰਹਿਣ ਦੇ ਦੁਖਦਾਈ ਇਤਿਹਾਸ ਤੋਂ ਬਿਨਾ ਕੁਝ ਨਹੀਂ ।'[32]

ਸਵਾਮੀ ਵਿਵੇਕਾਨੰਦ : 'ਉਹ ਦੇਸ਼ ਅਤੇ ਉਹ ਜਾਤੀ ਜੋ ਆਪਣੀ ਇਸਤਰੀ ਜਾਤੀ ਦੀ ਇਜ਼ਤ ਨਹੀਂ ਕਰਦੀ ਉਹ ਨਾਂ ਤਾਂ ਕਦੇ ਉੱਨਤ ਸੀਲ ਹੋਈ ਅਤੇ ਨਾ ਹੀ ਹੋ ਸਕੇਗੀ। ਜੇ ਤੁਸੀਂ ਇਸਤਰੀਆਂ ਦੀ ਜੋ ਆਦੀ ਮਾਤਾ ਦੀਆਂ ਸਜੀਵ ਮੂਰਤੀਆਂ ਹਨ-ਉੱਨਤੀ ਦੀ ਚੇਸ਼ਟਾ ਨਹੀਂ ਕਰੋਗੇ ਤਾਂ ਤੁਸੀਂ ਨਿਸਚਿਤ ਹੀ ਜਾਣ ਲੈਣਾ ਕਿ ਤੁਹਾਡੇ ਵਿਕਾਸ ਦਾ ਕੋਈ ਰਸਤਾ ਨਹੀਂ ਹੈ ।'[33]

ਸ਼ੇਖਸਾਅਦੀ : 'ਇਕ ਖ਼ੂਬਸੂਰਤ ਸੁਸ਼ੀਲ, ਸੁਭ ਅਤੇ ਨੇਕ ਆਚਰਣ ਵਾਲੀ ਇਸਤਰੀ ਮੋਤੀਆਂ ਦਾ ਇਕ ਅਨਮੋਲ ਖਜ਼ਾਨਾ ਹੈ।

27. ਚਿਰੰਜੀ ਲਾਲ ਪ੍ਰਾਸ਼ਰ : ਨਾਰੀ ਔਰ ਸਮਾਜ ਪੰਨਾ 271
28. Dickens : Greek view of Life-P-161
29. Kowalsky : Modern Customs and Ancient Laws of Asia-P-44.
30. Latoorno : Evolution of Marriage P-223-24.
31. Aristotle : Economics-P-117.
32. Ila Mukerjee : Social Status of North Indian Women Introduction-III.

---

33. ਸਵਾਮੀ ਵਿਵੇਕਾਨੰਦ : ਭਾਰਤੀ ਨਾਰੀ ।

ਮੁਹੰਮਦ : ਪੁਰਸ਼ ਦੇ ਲਈ ਬਣਾਈ ਗਈ ਸਭ ਤੋਂ ਵੱਡੀ ਮੁਸੀਬਤ ਇਸਤਰੀ ਹੈ ।'[34]

ਕਨਫਿਊਸਿਅਸ਼ : 'ਇਸਤਰੀ ਨੂੰ ਸਦਾ ਪੁਰਸ਼ ਦੇ ਵੱਸ ਵਿੱਚ ਰਹਿਣਾ ਚਾਹੀਦਾ ਹੈ ।'[35]

ਗੁਰਬਖਸ਼ ਸਿੰਘ : ਮਰਦ ਜਿੰਦਗੀ ਦਾ ਮਜ਼ਬੂਤ ਬੂਟਾ ਹੈ। ਪੱਤਿਆਂ ਭਰੀਆਂ ਟਹਿਣੀਆਂ ਦਾ ਸੋਹਣਾ ਖਿਲਾਰ ਹੈ ਪਰ ਇਸਤਰੀ ਇਸ ਸੁੰਦਰ ਖਿਲਾਰ ਨੂੰ ਫੁੱਲਾਂ ਨਾਲ ਲੱਦਦੀ ਹੈ ।

ਤਾਰਾ ਚੰਦ : 'ਮਰਦ ਕਾਲੀਨ ਸਮਾਜ ਦਾ ਸਭ ਤੋਂ ਭੈੜਾ ਪੱਖ ਸੀ । ਇਸ ਦਾ ਇਸਤਰੀ ਪ੍ਰਤਿ ਵਤੀਰਾ ਉਸਨੂੰ ਜਾਇਦਾਦ ਦਾ ਅਧਿਕਾਰ ਨਹੀਂ ਸੀ। ਵਿਧਵਾ ਹੋ ਜਾਣ ਤੇ ਸਤੀ ਹੋਣਾ ਪੈਦਾ ਸੀ ਜਾਂ ਵਿਧਵਾ ਰਹਿਣਾ ਪੈਦਾ ਸੀ। ਬਹੁਪਤਨੀ ਵਿਆਹ ਦਾ ਸਰਫ ਵੀ ਉਨ੍ਹੂੰ ਨੂੰ ਹੀ ਸੀ ।'[36]

ਨੈਪੋਲੀਅਨ : ਮੈਂ ਜੋ ਕੁਝ ਵੀ ਹਾਂ ਅਤੇ ਜੋ ਕੁਝ ਵੀ ਬਣਾਂਗਾ ਆਪਣੀ ਦੇਵਤਿਆਂ ਵਰਗੀ ਮਾਂ ਸਦਕਾ ਹੀ ।

ਪਲੈਟੋ : 'ਇਸਤਰੀ ਨੌਕਰ ਦੇ ਸਮਾਨ ਹੈ ।'[37]

ਪੂਰਨ ਸਿੰਘ (ਪ੍ਰੋਫੈਸਰ) 'ਘਰ ਦਾ ਪਿਆਰ ਅਤੇ ਵਤਨ ਦਾ ਪਿਆਰ ਇਸਤਰੀ ਜ਼ਾਤੀ ਵਿੱਚ ਬੇਹੱਦ ਸਤਿਕਾਰ ਅਤੇ ਪਿਆਰ ਤੋਂ ਬਿਨ੍ਹਾਂ ਜ਼ਿੰਦਾ ਨਹੀਂ ਹੋ ਸਕਦਾ। ਜਦ ਤਕ ਮਾਂ ਭੈਣ, ਇਸਤਰੀ ਅਤੇ ਉਨ੍ਹਾਂ ਦੇ ਰਚੇ ਘਰ ਦੇ ਜੀਵਨ ਦਾ ਤੀਬਰ ਪਿਆਰ ਨਾ ਹੋਵੇ ਵਤਨ ਦਾ ਪਿਆਰ ਸਥਿਰ ਨਹੀਂ ਹੋ ਸਕਦਾ ।'[38]

ਫਾਂਸਿਸ ਬੇਕਨ : ਇਸਤਰੀ ਜਵਾਨੀ ਵਿਚ ਮਰਦ ਲਈ ਪਤਨੀ ਅਧਕੜ ਉਮਰ ਵਿੱਚ ਸਾਥਣ ਅਤੇ ਬੁੜ੍ਹੇਪੇ ਵਿੱਚ ਨਰਸ ਹੁੰਦੀ ਹੈ ।

ਭਗਤ ਕਬੀਰ : ਨਾਰੀ ਦੀ ਛਾਂਈ ਪਰਤ ਅੰਧਾ ਹੋਤ ਭੁਜੰਗ।
ਕਬੀਰ ਤਿਨਕੀ ਕੌਨ ਗਤਿ ਨਿਤ ਨਾਰੀ ਕੇ ਸੰਗ ।

34. Lane : Speeches of Mohammad-P-161, 163.
35. Laige : Chinees Clases 1/103
36. Tara Chand : History of Freenom movement in India-Vol-11 P-254
37. Republics.
38. ਖੁਲ੍ਹੇ ਲੇਖ

ਮਹਾਤਮਾ ਗਾਂਧੀ : ਔਰਤ ਨੂੰ ਕਮਜ਼ੋਰ ਕਹਿਣਾ ਗਲਤ ਹੈ । ਇਹ ਮਰਦ ਦਾ ਔਰਤ ਪ੍ਰਤਿ ਅਨਿਆ ਹੈ ।'[39]

ਮਹਾਤਮਾ ਬੁੱਧ : ਇਸਤਰੀਆਂ ਵੱਲ ਨਜ਼ਰ ਨਾ ਚੁੱਕੋ । ਜੇ ਚੁੱਕ ਲਵੋ ਤਾਂ ਬਹੁਤ ਸਾਵਧਾਨ ਰਹੋ ।

ਮਹਾਂਦੇਵੀ ਵਰਮਾ : 'ਭਾਰਤੀ ਇਸਤਰੀ ਪਵਿਤਰ ਮੰਦਰ ਦੀ ਦੇਵੀ ਬਣ ਚੁਕੀ ਹੈ । ਤਾਂ ਆਪਣੇ ਘਰ ਦੀ ਗੰਦੀ ਨੁਕਰ ਦੀ ਕੈਦਣ ਵੀ । ਉਸਨੂੰ ਆਪਣੇ ਪਿਤਾ ਅਤੇ ਪਤੀ ਤੋਂ ਸਮਾਜ ਵਿਚ ਤਰਸਯੋਗ ਸਥਾਨ ਮਿਲਦਾ ਰਿਹਾ ਹੈ———————ਪਤੀ ਦੇ ਘਰ ਵਿੱਚ ਉਸਨੂੰ ਇਕ ਉਪੇਕਸ਼ਿਤ ਪ੍ਰਾਣੀ ਵਰਗਾ ਜੀਵਨ ਬਿਤਾਣਾ ਪੈਣਾ ਹੈ ।'[40]

ਮੈਡਮ ਡੀ. ਐਸਟੀਲ : ਪਿਆਰ ਜਿਸ ਦੀ ਝਲਕ ਮਰਦ ਨੂੰ ਜ਼ਿੰਦਗੀ ਵਿੱਚ ਕਦੀ ਕਦੀ ਮਿਲਦੀ ਹੈ । ਇਸਤਰੀ ਦੀ ਜ਼ਿੰਦਗੀ ਦਾ ਪੂਰਾ ਇਤਿਹਾਸ ਹੈ ।

ਰਾਧਾ ਕ੍ਰਿਸ਼ਨਨ (ਡਾ:) 'ਭਾਰਤ ਨੇ ਹਰ ਪੀੜੀ ਵਿਚ ਲੱਖਾਂ ਹੀ ਅਜਿਹੀਆਂ ਔਰਤਾਂ ਪੈਦਾ ਕੀਤੀਆਂ ਹਨ ਜਿਨ੍ਹਾਂ ਨੂੰ ਕਦੇ ਪ੍ਰਸਿਧੀ ਪ੍ਰਾਪਤ ਨਹੀਂ ਹੋਈ । ਪਰ ਜਿਨ੍ਹਾਂ ਦੇ ਦਿਲਾਂ ਦਾ ਨਿੱਘ, ਸਵੈ-ਕੁਰਬਾਨੀ ਦਾ ਜਜ਼ਬਾ, ਨਿਸ਼ਕਾਮ ਵਫਾਦਾਰੀ ਅਤੇ ਦੁੱਖ ਤੋਂ ਵੀ ਸ਼ਕਤੀ ਲੈਣ ਦਾ ਗੁਣ ਪ੍ਰਾਚੀਨ ਪੀੜੀ ਦੀ ਸ਼ਾਨ ਦੇ ਰੂਪ ਵਿਚ ਬਾਕੀ ਹਨ ।'[41]

ਵਾਈ. ਐਮ. ਰਿਗ : 'ਇਸਤਰੀ ਜ਼ਿੰਦਗੀ ਵਿੱਚ ਕਦੇ ਵੀ ਉਚਾਈ ਵੱਲ ਜਾਣ ਬਾਰੇ ਨਹੀਂ ਸੋਚ ਸਕਦੀ । ਉਹ ਆਪਣਾ ਸਾਰਾ ਜੀਵਨ ਫੈਸ਼ਨ ਕਰਨ ਜਾਂ ਆਪੇ ਦਾ ਵਖਾਵਾ ਕਰਨ ਵਰਗੀਆਂ ਮਹੱਤਵਹੀਨ ਸੋਚਾਂ ਵੱਲ ਲਗਾ ਦਿੰਦੀ ਹੈ ।'[42]

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਭਾਵੇਂ ਕੋਈ ਵੀ ਦੇਸ਼ ਹੋਵੇ । ਪੂਰਬੀ ਜਾਂ ਪੱਛਮੀ, ਸਭਿਅ ਜਾਂ ਅਸਭਿਅ, ਈਸਾਈ ਜਾਂ ਇਸਲਾਮੀ, ਹਿੰਦੂ ਜਾਂ ਬੋਧੀ. ਭੋਤਿਕਵਾਦੀ ਜਾਂ ਅਧਿਆਤਮਵਾਦੀ, ਛੋਟਾ ਜਾਂ ਵੱਡਾ, ਅਮੀਰ ਜਾਂ ਗਰੀਬ, ਸੁਤੰਤਰ ਜਾਂ ਪਰਤੰਤਰ ਸਭ ਵਿਚ ਇਸਤਰੀ ਜਾਤੀ ਨੂੰ ਜ਼ੁਲਮ ਦੀਆਂ ਜ਼ੰਜੀਰਾਂ ਵਿਚ ਜਕੜਿਆ ਗਿਆ ਹੈ ।

'ਮਨੁੱਖ ਜਾਤੀ ਨੂੰ ਅਗੇ ਚਲਾਉਣ ਵਿਚ ਇਸਤਰੀ ਦਾ ਹੱਥ ਆਦਮੀ ਜਿੰਨਾਂ ਹੀ ਰਿਹਾ ਹੈ ਫਿਰ ਵੀ ਉਸਨੂੰ ਸਦਾ ਮਨੁੱਖ ਤੋਂ ਨੀਵਾਂ ਦਰਜਾ ਹੀ ਦਿੱਤਾ ਜਾਂਦਾ ਰਿਹਾ ਹੈ ।[43]

---

39. Women & Social Injustice-P-156.
40. ਸ਼ੁੰਖਲਾ ਕੀ ਕੜੀਆਂ ਪੰਨਾ 41
41. Rellgion Society-P-197-98.
42. Whither Women-73.
43. ਸ਼ੇਖ ਕਿਡਵਈ

ਪੱਥਰ ਯੁਗ ਤੋਂ ਸਪੂਤਨਿਕ ਯੁਗ ਤਕ ਇਸਤਰੀ ਨੇ ਆਪਣੀ ਮਮਤਾ, ਵਾਤਸਲ, ਤਿਆਗ, ਕਰੁਣਾ, ਕੋਮਲਤਾ ਅਤੇ ਮਧੁਰਤਾ ਨਾਲ ਪੁਰਸ਼ ਦੀ ਕਠੋਰਤਾ ਅਤੇ ਰੁੱਖੇਪਨ ਨੂੰ ਘੱਟ ਕਰਕੇ ਡੂੰਘੇ ਪਿਆਰ ਦੀ ਧਾਰਾ ਵਹਾਉਣ ਵਿਚ ਮਹਾਨ ਸਹਿਯੋਗ ਦਿੱਤਾ ਹੈ। ਚਿਰ ਕਾਲ ਤੋਂ ਹੀ ਇਸਤਰੀ ਕੋਮਲਤਾ, ਨਿਮਰਤਾ, ਤਿਆਗ, ਮਧੁਰਤਾ ਅਤੇ ਕਰੱਤਵ ਪਾਲਨ ਦਾ ਪ੍ਰਤੀਕ ਰਹੀ ਹੈ ਅਤੇ ਪੁਰਸ਼ ਸ਼ਕਤੀ, ਬਹਾਦਰੀ ਅਤੇ ਕਠੋਰਤਾ ਦਾ ਚਿੰਨ੍ਹ ਰਿਹਾ ਹੈ।'[44] ਇਸ ਤਰ੍ਹਾਂ ਇਸਤਰੀ ਸਦਾ ਹੀ ਪੁਰਸ਼ ਵਲੋਂ ਕੀਤੇ ਜਾਦੇ ਜ਼ੋਰ ਜ਼ਬਰ ਨੂੰ ਖਿੜੇ ਮੱਥੇ ਸਹਿੰਦੀ ਰਹੀ ਅਤੇ ਪੁਰਸ਼ ਦੀ ਉਸ ਪ੍ਰਤਿ ਅਣਗਹਿਲੀ ਵਧਦੀ ਰਹੀ।

ਘੋਲ ਮਰਦ ਦੀ ਜੀਵਨ ਪ੍ਰੇਰਨਾ ਰਿਹਾ ਹੈ ਅਤੇ ਸਮਰਪਨ ਭਾਵੇਂ ਇਸਤਰੀ ਦੀ ਜੀਵਨ ਸ਼ਕਤੀ ਰਿਹਾ ਹੈ। ਇਸ ਜੀਵਨ ਸ਼ਕਤੀ ਬਿਨਾਂ ਘੋਲ ਨਿਰਾਰਥਕ ਹੋ ਜਾਂਦਾ ਹੈ। ਔਰਤ ਕਿਸੇ ਨਾ ਕਿਸੇ ਰੂਪ ਵਿਚ ਸਦਾ ਹੀ ਪੁਰਸ਼ ਨੂੰ ਅਗਾਂਹ ਵਧਣ ਲਈ ਪ੍ਰੇਰਨਾ ਦੇਂਦੀ ਰਹੀ ਹੈ। ਬਦਲੇ ਵਿਚ ਆਦਮੀ ਉਸਨੂੰ ਅਤੇ ਉਸਦੇ ਹੱਕਾਂ ਨੂੰ ਪਹਿਚਾਨਣ ਤੋਂ ਹੀ ਗੁਰੇਜ਼ ਕਰਦਾ ਰਿਹਾ। ਦਿਲ ਦੀ ਕਿਸੇ ਨੁਕਰੋਂ ਸ਼ਾਇਦ ਉਹ ਇਸਤਰੀ ਦੀ ਇਸ ਵਿਸ਼ਾਲ ਜੀਵਨ ਸ਼ਕਤੀ ਤੋਂ ਡਰਦਾ ਰਿਹਾ ਹੈ। ਇਸੇ ਲਈ ਉਸਨੂੰ ਘਰ ਦੀ ਚਾਰ ਦੀਵਾਰੀ ਤਕ ਸੀਮਿਤ ਰਖਣ ਦੀਆਂ ਯੋਜਨਾਵਾਂ ਬਣਾਂਦਾ ਰਿਹਾ ਹੈ ਤਾਂ ਜੋ ਉਸਦੀਆਂ ਮਾਨਸਿਕ ਅਤੇ ਬੋਧਿਕ ਸ਼ਕਤੀਆਂ ਪੂਰਨ ਪ੍ਰਫੁੱਲਤ ਨਾ ਹੋ ਜਾਣ।

ਇਕ ਇਸਤਰੀ ਨੇ ਆਪਣੇ ਜੀਵਨ ਤਜਰਬੇ ਅਤੇ ਸਮਾਜ ਵਿਚ ਵਿਚਰਦੇ ਪੁਰਸ਼ਾਂ ਦੇ ਅਧਿਐਨ ਪਿਛੋਂ ਇਹ ਤੱਤ ਕਢਿਆ ਹੈ ਕਿ—'ਨਾਰੀ ਦਾ ਮਾਨਸਿਕ ਵਿਕਾਸ ਮਰਦ ਦੇ ਮਾਨਸਿਕ ਵਿਕਾਸ ਤੋਂ ਜ਼ਿਆਦਾ ਤੇਜ਼ੀ ਨਾਲ ਹੁੰਦਾ ਹੈ। ਉਸਦਾ ਸੁਭਾਅ ਵਧੇਰੇ ਕੋਮਲ, ਉਸਦੇ ਪ੍ਰੇਮ ਅਤੇ ਘਿਰਨਾ ਦੇ ਭਾਵ ਵਧੇਰੇ ਤੇਜ਼ ਅਤੇ ਸਥਾਈ ਹੁੰਦੇ ਹਨ।'[45] ਇਸੇ ਲਈ ਲਗਦੇ ਵਸ ਇਸਤਰੀ ਕਿਸੇ ਨੂੰ ਪ੍ਰੇਮ ਜਾਂ ਘਿਰਨਾ ਨਹੀਂ ਕਰਦੀ? ਪਰ ਜਦੋਂ ਕਿਸੇ ਪ੍ਰਤਿ ਅਜੇਹੇ ਵਿਚਾਰ ਬਣਾ ਲੈਂਦੀ ਹੈ, ਉਨ੍ਹਾਂ ਨੂੰ ਬਦਲਣਾ ਲਗਭਗ ਅਸੰਭਵ ਹੋ ਜਾਂਦਾ ਹੈ।

ਇਸਤਰੀ ਪੁਰਸ਼ 'ਦੋਹਾਂ ਦੇ ਸੁਭਾਵਾਂ ਵਿਚ ਓਨਾ ਹੀ ਅੰਤਰ ਹੈ, ਜਿੰਨਾ ਝੜੀ ਅਤੇ ਬਿਜਲੀ ਵਿਚ ਇਕ ਤੋਂ ਸ਼ਾਂਤੀ ਮਿਲਦੀ ਹੈ ਪਰ ਪਸ਼ੂਬਲ ਪੈਦਾ ਨਹੀਂ ਹੋ ਸਕਦਾ। ਦੂਜੀ ਤੋਂ ਸ਼ਕਤੀ ਮਿਲਦੀ ਹੈ ਪਰ ਪਿਆਸ ਨਹੀਂ ਬੁਝਦੀ।'[46]

ਪੁਰਸ਼ ਕਠੋਰ ਹੋਣ ਕਾਰਨ ਰੁੱਖਾ ਹੈ ਅਤੇ ਨਿਰਦਈ ਵੀ। ਉਹ ਸਦਾ ਬਦਲਾ ਲੈਣ ਦੀ ਹੀ ਸੋਚਦਾ ਹੈ ਖਿਮਾ ਕਰਨਾ ਉਸਦੀ ਆਦਤ ਨਹੀਂ। ਉਸਦੇ ਕਰੱਤਵ ਪਾਲਨ ਵਿਚ ਸਖਤੀ ਹੈ। ਇਸਤਰੀ ਸੁਭਾਵਿਕ ਹੀ ਕੋਮਲ ਅਤੇ ਅਨੁਭਵਸ਼ੀਲ ਹੈ। ਖਿਮਾਂ ਕਰਨਾ ਉਸਦੀ ਆਦਤ ਹੈ ਅਤੇ ਪ੍ਰੇਰਨਾ ਦੇਣਾ ਉਸਦਾ ਗੁਣ। ਆਦਮੀ ਦੀ ਦਲੇਰੀ ਜੇਕਰ ਆਗਿਆ

44. ਡਾ. ਸਾਵਿਤਰੀ ਡਾਗਾ 'ਆਧੁਨਿਕ ਹਿੰਦੀ ਪ੍ਰਕਤਕ ਕਾਵਿਯ ਮੇ ਨਾਰੀ'
45. ਮਹਾਦੇਵੀ ਵਰਮਾ : ਸ਼੍ਰੰਖਲਾ ਕੀ ਕੜੀਆਂ ਪੰਨਾ 11 - 12
46. ਸਾਵਿਤਰੀ ਡਾਗਾ : 'ਆਧੁਨਿਕ ਹਿੰਦੀ ਪੁਸਤਕ ਕਾਵਿਯ ਮੇਂ ਨਾਰੀ'

ਦੇਣ ਵਿਚ ਹੈ ਤਾਂ ਔਰਤ ਦੀ ਦਲੇਰੀ ਆਗਿਆ ਪਾਲਨ ਵਿਚ ਹੈ । ਨਾਰੀ ਕੇਵਲ ਨਾਰੀ ਦੇ ਰੂਪ ਵਿਚ ਗੁਣ ਪ੍ਰੇਮੀ, ਭਾਵੁਕ, ਪਿਆਰੀ, ਸਾਊ ਅਤੇ ਹਮਦਰਦ ਹੈ—ਭਾਵੇਂ ਉਹ ਸਭਿਅ ਦੇਸ਼ ਹੋਵੇ ਜਾਂ ਅਸਭਿਅ ਦੇਸ਼ ਦਾ ਜੰਗਲੀ ਕਾਨੂੰਨ ।

'ਯੁਗਾਂ ਤੋਂ ਹੀ ਦਲਿਤ, ਪੀੜਿਤ ਅਤੇ ਅਪਮਾਨਿਤ ਹੋਣ ਤੇ ਵੀ ਨਾਰੀ ਸਦਾ ਸ਼ਕਤੀ ਦੀ ਸਾਕਾਰ ਮੂਰਤੀ ਰਹੀ ਹੈ । ਰਾਮ ਚੰਦਰ ਨੇ ਸੀਤਾ ਨੂੰ ਪਵਿੱਤਰ ਮੰਨਦੇ ਹੋਏ ਵੀ ਤਿਆਗਿਆ । ਲਛਮਣ ਨਵ-ਵਿਆਹੁਤਾ ਪਤਨੀ ਤੋਂ ਵਿਮੁੱਖ ਹੋ ਗਿਆ । ਦ੍ਰੋਪਤੀ ਨੂੰ ਭਰੀ ਸਭਾ ਵਿਚ ਅਪਮਾਨਿਤ ਹੋਣਾ ਪਿਆ । ਸਤੀ ਨੂੰ ਪਤੀ ਦੇ ਅਨਾਦਰ ਹੋਣ ਕਾਰਨ ਯੱਗ ਦੀ ਅੱਗ ਵਿਚ ਭਸਮ ਹੋਣਾ ਪਿਆ । ਬੁਧ ਅਤੇ ਨਲ ਨੇ ਪਤਨੀਆਂ ਦਾ ਤਿਆਗ ਕੀਤਾ । ਜੰਗਲਾਂ ਵਿਚ ਵਾਸ ਕੀਤਾ । ਇਤਨਾ ਕੁਝ ਹੋਣ ਤੇ ਵੀ ਪਤਨੀ ਨੇ ਪਤੀ-ਪ੍ਰੇਮ ਵਿਚ ਕਿਸੇ ਤਰ੍ਹਾਂ ਦੀ ਕਮੀ ਨਾ ਆਉਣ ਦਿੱਤੀ । ਉਸਨੇ ਸਦਾ ਆਪਣੇ ਫਰਜ਼ ਪੂਰੇ ਕੀਤੇ ।'[47]

ਸਾਡੇ ਦੇਸ਼ ਵਿਚ ਪ੍ਰਾਚੀਨ ਕਾਲ ਤੋਂ ਹੀ ਅਜੇਹੀਆਂ ਅਣਗਿਣਤ ਉਦਾਹਰਨਾਂ ਮਿਲਦੀਆਂ ਹਨ ਜਿਥੇ ਇਸਤਰੀ ਨੂੰ ਨਿਰਦੋਸ਼ ਹੋਣ ਤੇ ਵੀ ਦੋਸ਼ੀ ਹੋਣਾ ਕਬੂਲਨਾ ਪਿਆ । ਪਰ ਪਤੀ ਦੇ ਅਨਿਆਂ ਵਿਰੁੱਧ ਉਸਨੇ ਆਵਾਜ਼ ਨਾ ਉਠਾਈ । ਪਤੀ ਦੁਆਰਾ ਧਿੱਕਾਰੇ ਜਾਣ ਤੇ ਵੀ ਉਸਦੇ ਚਰਨਾਂ ਤੋਂ ਵੱਖ ਰਹਿਣਾ ਨਾ ਕਬੂਲਿਆ । ਆਪਣੀਆਂ ਸਭ ਇੱਛਾਵਾਂ, ਖਾਹਿਸ਼ਾਂ ਅਤੇ ਲੋੜਾਂ ਨੂੰ ਖਤਮ ਕਰਕੇ ਪਤੀ ਦੀ ਹਰ ਖੁਸ਼ੀ ਲਈ ਸਵੈ-ਬਲੀਦਾਨ ਦਿੱਤਾ । ਪਤੀ ਨੂੰ ਗੁਰੂ ਅਤੇ ਦੇਵਤਾ ਮੰਨ ਕੇ ਪੂਜਿਆ । ਉਸਦੀ ਇਸ ਮਹਾਨਤਾ ਕਾਰਨ ਹੀ ਉਸਦੀ ਪੂਜਾ ਵੀ ਹੋਈ ਹੈ ।

'ਭਾਰਤ ਵਾਸੀਆਂ ਨੇ ਸਭ ਆਦਰਸ਼ ਇਸਤਰੀ ਰੂਪਾਂ ਵਿਚ ਹੀ ਮੰਨੇ ਹਨ । ਵਿਦਿਆ ਦਾ ਆਦਰਸ਼ ਸੁਰਸਤੀ ਦੇਵੀ ਹੈ ਤਾਂ ਧਨ ਦੀ ਦੇਵੀ ਲਛਮੀ ਹੈ, ਬਹਾਦਰੀ ਦੀ ਆਦਰਸ਼ ਦੁਰਗਾ ਹੈ ਤਾਂ ਸੁੰਦਰਤਾ ਦਾ ਪ੍ਰਤੀਕ ਰਤੀ : ਪਵਿਤਰਤਾ ਦਾ ਸੋਮਾ ਗੰਗਾ ਨੂੰ ਮੰਨਿਆ ਹੈ ਤਾਂ ਸਰਬ ਸ਼ਕਤੀਮਾਨ ਪ੍ਰਭੂ ਦੀ ਜਗਤ ਜਨਨੀ ਰੂਪ ਵਿਚ ਹੀ ਉਸਤਤ ਕੀਤੀ ਹੈ ।'[48] ਜੋ ਲੋਕ ਇਸਤਰੀ ਬਾਰੇ ਨੀਚ ਵਿਚਾਰ ਦੇਂਦੇ ਹਨ ਉਨ੍ਹਾਂ ਦੇ ਆਪਣੇ ਜੀਵਨ ਵਿਚ ਕੁਝ ਨਿਰਾਸ਼ਾਜਨਕ ਵਾਪਰਿਆ ਹੁੰਦਾ ਹੈ ਜਾਂ ਫਿਰ ਉਨ੍ਹਾਂ ਦਾ ਵਿਅਕਤਿਤਵ ਸੰਤੁਲਿਤ ਨਹੀਂ ਹੁੰਦਾ । ਆਮ ਤੌਰ ਤੇ ਅਜੇਹੇ ਮਰਦਾਂ ਨੂੰ ਹੇਠ ਲਿਖੀਆਂ ਸ਼੍ਰੇਣੀਆਂ ਵਿਚ ਵੰਡ ਸਕਦੇ ਹਾਂ :—

1. ਅਸਫਲ ਗ੍ਰਿਹਸਥੀ :—ਜਿਸ ਨੇ ਆਪਣੇ ਜੀਵਨ ਵਿਚ ਇਸਤਰੀ ਸੁਖ ਨਹੀਂ ਮਾਣਿਆ ਹੁੰਦਾ । ਕਾਰਨ ਭਾਵੇਂ ਕੋਈ ਵੀ ਰਿਹਾ ਹੋਵੇ ਉਹ ਆਪਣੇ ਦੁਖੀ ਜੀਵਨ ਲਈ

47. ਡਾ. ਵਲਭ ਦਾਸ ਤਿਵਾੜੀ : ਹਿੰਦੀ ਕਾਵਯ ਮੇਂ ਨਾਰੀ ਪੰਨਾ 44-45
48. ਚੰਦ੍ਰਾਵਤੀ ਲਖਨਪਾਲ : ਇਸਤ੍ਰਿਯੋਂ ਕੀ ਸਥਿਤੀ ਪੰਨਾ 18

ਇਸਤਰੀ ਨੂੰ ਕੋਸਦਾ ਹੋਇਆ ਉਸਦੀ ਨਿੰਦਾ ਹੀ ਕਰੇਗਾ ਅਤੇ ਉਸਨੂੰ ਸਾਰੀਆਂ ਮੁਸੀਬਤਾਂ ਦੀ ਜੜ੍ਹ, ਔਗੁਣਾਂ ਦਾ ਭੰਡਾਰ ਕਹੇਗਾ।

2. ਸਫ਼ਲ ਗ੍ਰਿਹਸਥੀ :— ਜਿਸਨੇ ਜੀਵਨ ਵਿਚ ਘਰ ਦਾ ਸੁਖ ਮਾਣਿਆ ਹੈ, ਉਹ ਔਰਤ ਨੂੰ ਸਰਬ-ਗੁਣ ਸੰਪੰਨ, ਪਤੀਵਰਤਾ ਅਤੇ ਧਰਤੀ ਉਤੇ ਸਵਰਗ ਉਤਾਰ ਲਿਆਉਣ ਵਿਚ ਸਮਰੱਥ ਕਹੇਗਾ। ਉਸਨੂੰ ਇਸਤਰੀ ਬਿਨਾਂ ਘਰ ਦੀ ਹੋਂਦ ਦਾ ਕੋਈ ਅਰਥ ਹੀ ਨਹੀਂ ਜਾਪਦਾ।

3. ਵਿਰਕਤ ਸੰਨਿਆਸੀ :—ਸਦਾ ਹੀ ਇਸਤਰੀ ਨੂੰ ਕਾਮਣਹਾਰੀ ਅਤੇ ਭਗਤੀ ਦੇ ਮਾਰਗ ਦੀ ਬਾਧਾ ਦਸ ਕੇ ਉਸ ਤੋਂ ਦੂਰ ਰਹਿਣ ਦੀ ਪ੍ਰੇਰਨਾ ਦੇਂਦਾ ਹੈ।

ਸੰਸਾਰ ਵਿਚ ਜ਼ਿਆਦਾ ਗਿਣਤੀ ਸਫ਼ਲ ਗ੍ਰਿਹਸਥੀਆਂ ਦੀ ਹੈ ਜੋ ਸੰਤੁਸ਼ਟ ਜੀਵਨ ਬਿਤਾਂਦੇ ਹਨ ਅਤੇ ਇਸਤਰੀ ਪ੍ਰਤਿ ਸਦਭਾਵਨਾ ਰਖਦੇ ਹਨ। ਕਿਸੇ ਦੀ ਉਲਾਰ ਵਿਚਾਰ-ਧਾਰਾ ਪਿਛੇ ਲਗ ਕੇ ਅਸੀਂ ਇਸਤਰੀ ਨੂੰ ਭੈੜੀ ਨਹੀਂ ਕਹਿ ਸਕਦੇ।

---

ਅਧਿਆਇ ਦੂਜਾ

# (ੳ) ਪੂਰਵ-ਆਰੀਆ ਕਾਲ ਦੀ ਵਿਚਾਰਧਾਰਾ ਅਤੇ ਇਸਤਰੀ

ਪ੍ਰਾਚੀਨਤਮ ਸਮਾਜ ਵਿਚ ਇਸਤਰੀ ਦੀ ਸਥਿਤੀ ਦਾ ਸਰਵੇਖਣ ਕਰਨ ਲਈ ਦੋ ਪ੍ਰਸੰਗਾਂ ਵਿਚ ਸਾਰਾ ਅਧਿਐਨ ਕੀਤਾ ਜਾ ਸਕਦਾ ਹੈ—

(ੳ) ਆਦਿ ਸਮਾਜ ਨੂੰ ਮਾਤ-ਪ੍ਰਧਾਨ ਸਮਾਜ ਮੰਨਦੇ ਹੋਏ ਔਰਤ ਨੂੰ ਸਰਵ-ਉੱਚ ਸਥਾਨ ਪ੍ਰਦਾਨ ਕਰਨਾ ਅਤੇ

(ਅ) ਨਾਰੀ ਦੀ ਸਰਬ-ਵਿਆਪਕ ਅਧੀਨਗੀ ਉਤੇ ਜ਼ੋਰ ਦਿੰਦੇ ਹੋਏ ਪਰਿਵਾਰ ਅਤੇ ਸਮਾਜ ਵਿਚ ਉਸਨੂੰ ਅਤਿ ਗੌਣ ਦਰਜਾ ਦੇਣਾ ।

ਪ੍ਰਾਚੀਨ ਸਮਾਜ ਦਾ ਮਾਤ-ਪ੍ਰਧਾਨ ਸਮਾਜ ਹੋਣਾ ਇਸਤਰੀ ਦੀ ਸਥਿਤੀ ਵਾਲੀ ਸਮਸਿਆ ਨਾਲ ਕੇਵਲ ਅਸਿੱਧਾ ਸੰਬੰਧ ਹੀ ਰਖਦਾ ਹੈ ।[1] ਦੇਸ਼ ਸਮਾਜ ਅਤੇ ਕੌਮ ਦੀਆਂ ਭੂਗੋਲਿਕ, ਰਾਜਸੀ, ਸਮਾਜਿਕ ਅਤੇ ਆਰਥਿਕ ਲੋੜਾਂ ਅਨੁਸਾਰ ਸਮਾਜ ਮਾਤਾ ਜਾਂ ਪਿਤਾ ਪ੍ਰਧਾਨ ਹੋ ਸਕਦਾ ਹੈ । ਇਸ ਕਰਕੇ ਇਸਤਰੀ ਦੀ ਸਥਿਤੀ ਨਿਰਧਾਰਿਤ ਕਰਨ ਦਾ ਇਹ ਮਾਪਦੰਡ ਸਰਬਮਾਨ ਨਹੀਂ ਹੈ । ਇਸ ਵਿਚ ਬਾਹਰੀ ਪਰਿਸਥਿਤੀਆਂ ਦਾ ਪ੍ਰਭਾਵ ਝਲਕਦਾ ਹੈ । ਪੂਰਵ-ਆਰੀਆ ਕਾਲ ਸੰਬੰਧੀ ਵਧੇਰੇ ਵਿਸਥਾਰਿਤ ਗਿਆਨ ਉਪਲਬਧ ਨਹੀਂ ਹੈ । ਅਤੀਤ ਅਨਾਦੀ ਹੈ ਜਿਸਦਾ ਪ੍ਰਾਚੀਨਤਮ ਭਾਗ ਅਗਿਆਤ ਹੈ ।[2] ਭਿੰਨ-ਭਿੰਨ ਸਥਾਨਾਂ ਦੀਆਂ ਪੁਰਾਤਤਵ ਖੁਦਾਈਆਂ ਤੋਂ ਪ੍ਰਾਪਤ ਪ੍ਰਮਾਣਾਂ ਦੁਆਰਾ ਹੀ ਪ੍ਰਾਚੀਨ ਸਮਾਜਿਕ ਅਤੇ ਸਭਿਆਚਾਰਕ ਜੀਵਨ ਬਾਰੇ ਵਿਗਿਆਨਕ ਅਨੁਮਾਨ ਲਾਏ ਗਏ ਹਨ ।

---

1. Edwin R.A. seligman (Ed.) Encyclopaodia of Social Sciences Vol-XV. P. 439 New York-1949
2. ਡਾ. ਭਗਵਤੀਸ਼ਰਣ ਉਪਾਧਿਆਇ, ਭਾਰਤੀਯ ਸਮਾਜ ਕਾ ਇਤਿਹਾਸਕ ਵਿਸ਼ਲੇਸ਼ਣ, ਪੰਨਾ 1

ਮਹਿੰਜੋਦਾਰੋ ਅਤੇ ਹੜੱਪਾ ਦੀਆਂ ਸਰ ਜਾਨ ਮਾਰਸ਼ਲ, ਦਇਆ ਰਾਮ ਸਾਹਨੀ ਅਤੇ ਆਰ. ਡੀ. ਬੇਨਰਜੀ ਦੁਆਰਾ ਕਰਵਾਈਆਂ ਗਈਆਂ ਖੁਦਾਈਆਂ ਤੋਂ ਪੂਰਵ-ਆਰੀਆ ਕਾਲ ਦੀ ਵਿਕਸਿਤ ਸ਼ਹਿਰੀ ਸਭਿਅਤਾ ਦੇ ਅਵਸ਼ੇਸ਼ ਸਿੰਧ-ਘਾਟੀ-ਸਭਿਅਤਾ ਦੇ ਰੂਪ ਵਿਚ ਮਿਲੇ ਹਨ। ਜਿਥੋਂ ਪਤਾ ਚਲਦਾ ਹੈ ਕਿ ਦ੍ਰਾਵਿੜ-ਸਮਾਜ ਨੇ ਕਈ ਪੱਖਾਂ ਤੋਂ ਅਸਚਰਜ ਜਨਕ ਉੱਨਤੀ ਕੀਤੀ ਹੋਈ ਸੀ ਜਿਸ ਨੂੰ ਮਗਰੋਂ ਮੱਧ-ਏਸ਼ੀਆਈ ਆਰੀਆਂ ਨੇ ਵਿਖੰਡਿਤ ਕਰ ਦਿੱਤਾ। ਆਰੀਆਂ ਨਾਲ ਕਈ ਸਦੀਆਂ ਦੇ ਸੰਘਰਸ਼ ਦੇ ਸਿੱਟੇ ਵਜੋਂ ਦ੍ਰਾਵਿੜ ਲੋਕ ਦਖਣੀ ਭਾਰਤ ਵਿਚ ਜਾ ਕੇ ਵਿਸਥਾਪਿਤ ਹੋ ਗਏ। ਰਿਗਵੇਦ ਦੀਆਂ ਕਈ ਰਿਚਾਵਾਂ ਪਰੋਖਰੂਪ ਵਿਚ ਦ੍ਰਾਵਿੜਾਂ ਦੀ ਆਰੀਆਂ ਉਤੇ ਸਰਵੋਤਮਤਾ ਦਾ ਪ੍ਰਮਾਣ ਹਨ। ਆਰੀਆ ਸਾਹਿਤ ਵਿਚ ਆਏ ਰਾਖਸ਼ ਦ੍ਰਾਵਿੜ ਨਸਲ ਦੇ ਹੀ ਉੱਨਤ ਭਾਰਤੀ ਨਾਗਰਿਕ ਸਨ ਜੋ ਠੰਡੇ ਦੇਸ਼ ਤੋਂ ਆਏ ਵੱਡੇ ਡੌਲ ਵਾਲੇ ਆਰੀਆ ਦੀ ਚੜਤਲ ਤੋਂ ਹਾਰ ਕੇ ਦੱਖਣ ਵਲ ਧੱਕੇ ਜਾਂਦੇ ਰਹੇ। ਇਸ ਵਿਚ ਸੰਦੇਹ ਨਹੀਂ ਕਿ ਆਰੀਆਈ ਸਾਹਿਤ ਵਿਚ ਉਨ੍ਹਾਂ ਦਾ ਤ੍ਰਿਸਕ੍ਰਿਤ ਰੂਪ ਚਿਤ੍ਰਿਆ ਗਿਆ ਹੈ ਪਰ ਅਜੇਹਾ ਕੇਵਲ ਘਿਰਨਾ ਦੀ ਉਲਾਰੂ ਭਾਵਨਾ ਕਾਰਨ ਹੀ ਹੋਇਆ ਹੈ। ਦ੍ਰਾਵਿੜ ਸੰਸਕ੍ਰਿਤੀ ਦੀ ਉੱਚਤਾ ਨੂੰ ਕਿਸੇ ਤਰ੍ਹਾਂ ਵੀ ਝੁਠਲਾਇਆ ਨਹੀਂ ਜਾ ਸਕਦਾ। ਮਿਸਰ ਅਤੇ ਮੈਸੋਪੋਟੇਮੀਆ ਦੀ ਸਭਿਅਤਾ ਦੇ ਸਮਕਾਲੀ, ਸਿੰਧ ਘਾਟੀ ਦੇ ਇਹ ਦ੍ਰਾਵਿੜ ਲੋਕ, ਮਿਸਰੀਆਂ ਤੋਂ ਸ਼ਹਿਰੀ ਵਸੇਬੇ ਦੇ ਪੱਖੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਸਨ।

'ਪੁਰਾਤਤਵ ਵਿਗਿਆਨੀਆਂ ਦਾ ਮੱਤ ਹੈ ਕਿ ਸਿੰਧ ਘਾਟੀ ਦੀ ਸਭਿਅਤਾ ਕਈ ਸਦੀਆਂ ਤਕ ਪ੍ਰਫੁਲਤ ਰਹੀ ਜਿਸਦਾ ਪ੍ਰਮਾਣ ਮਹਿੰਜੋਦਾਰੋ ਦੀਆਂ ਕਈ ਪਰਤਾਂ ਡੂੰਘੀਆਂ ਖੁਦਾਈਆਂ ਤੋਂ ਮਿਲਦਾ ਹੈ। ਇਥੋਂ ਮਿਲੇ ਅਮਰੀ-ਸਭਿਆਚਾਰਕ ਬਰਤਨਾਂ ਤੋਂ ਇਹ ਪ੍ਰਮਾਣਿਤ ਹੋ ਜਾਂਦਾ ਹੈ ਕਿ ਇਨ੍ਹਾਂ ਦੇ ਸੰਬੰਧ ਬਲੋਚਿਸਤਾਨ ਅਤੇ ਅਫਗਾਨਿਸਤਾਨ ਨਾਲ ਵੀ ਸਨ। ਬਲੋਚਿਸਤਾਨ ਅਤੇ ਸਿੰਧ ਵਿਚਲੀਆਂ ਖੁਦਾਈਆਂ ਨੇ ਸਿਧ ਕੀਤਾ ਹੈ ਕਿ ਚਾਰ ਹਜ਼ਾਰ ਈਸਵੀ ਪੂਰਬ ਦੇ ਲਗਭਗ ਇਸ ਖੇਤਰ ਵਿਚ ਖੇਤੀਬਾੜੀ ਦਾ ਆਰੰਭ ਹੋ ਚੁੱਕਾ ਸੀ ਅਤੇ ਸ਼ਹਿਰੀਕਰਣ ਕਾਂਸਾ ਯੁਗ ਵਿਚ ਜਾ ਕੇ ਹੋਇਆ। ਪਾਕਿਸਤਾਨੀ ਮਾਹਿਰਾਂ ਨੇ ਕੋਟ ਦਿੱਜੀ ਤੋਂ ਅਜੇਹੇ ਕਿਲੇ ਅਤੇ ਰਿਹਾਇਸ਼ੀ ਮਕਾਨਾਂ ਦੀਆਂ ਵਿਧੀਵਤ ਕਤਾਰਾਂ ਦੇ ਅਵਸ਼ੇਸ਼ ਲਭੇ ਹਨ ਜੋ ਹੜੱਪਾ ਕਾਲ ਤੋਂ ਵੀ ਪੁਰਾਣੀ ਅਤੇ ਵਿਕਸਿਤ ਸਭਿਅਤਾ ਦਾ ਚਿਤਰ ਰੂਪਮਾਨ ਕਰਦੇ ਹਨ। ਇਸ ਤੋਂ ਦ੍ਰਾਵਿੜ ਸਭਿਅਤਾ ਦੇ ਹੋਰ ਵੀ ਪੁਰਾਣੇ ਹੋਣ ਦਾ ਨਿਸ਼ਚਾ ਹੋ ਜਾਂਦਾ ਹੈ।"[3]

ਪੂਰਵ-ਆਰੀਆ ਕਾਲ ਦੇ ਵਿਧੀਵਤ ਅਧਿਐਨ ਲਈ ਉਸ ਕਾਲ ਦੀ ਲਿਪੀ ਦਾ ਗਿਆਨ ਹੋਣਾ ਬਹੁਤ ਜ਼ਰੂਰੀ ਹੈ। ਪਰ ਹਾਲੇ ਤਕ ਖੁਦਾਈ ਤੋਂ ਪ੍ਰਾਪਤ ਅਵਸ਼ੇਸ਼ਾਂ ਉਤੇ

3. K. Antonova, G. Bogard Levina, Kotovasky :
A History of India Part-1, Page 15-16
Progress publishers Moscow, 1979

ਉਕਰੀ ਲਿਪੀ ਨੂੰ ਪੂਰੀ ਤਰ੍ਹਾਂ ਪੜ੍ਹਿਆ ਨਹੀਂ ਜਾ ਸਕਿਆ। ਇਸ ਖੇਤਰ ਵਿਚ ਸਫ਼ਲਤਾ ਮਿਲਦਿਆਂ ਹੀ ਉਸ ਸਮੇਂ ਦੇ ਜੀਵਨ ਉਤੇ ਭਰਪੂਰ ਚਾਨਣਾ ਪੈਣ ਦੀਆਂ ਸੰਭਾਵਨਾਵਾਂ ਨੂੰ ਰੱਦ ਨਹੀਂ ਕੀਤਾ ਜਾ ਸਕਦਾ ਪਰ ਲਗਭਗ ਸਾਰੇ ਮਾਨਵ-ਵਿਗਿਆਨੀ ਪ੍ਰਾਪਤ ਤੱਥਾਂ ਦੇ ਆਧਾਰ ਉਤੇ ਇਸ ਵਿਚਾਰ ਨਾਲ ਸਹਿਮਤ ਹਨ ਕਿ "ਸਭ ਮੁੱਢਲੀਆਂ ਮਨੁੱਖ-ਜਾਤੀਆਂ ਮਾਤ-ਪ੍ਰਧਾਨ ਸਮਾਜਿਕ ਕਾਲ ਵਿਚੋਂ ਗੁਜ਼ਰੀਆਂ ਹਨ। ਜਿਵੇਂ ਜਿਵੇਂ ਸਭਿਆਚਾਰਕ ਉੱਨਤੀ ਤੇ ਪੜਾਅ ਪਾਰ ਕਰਦੀਆਂ ਗਈਆਂ ਉਨ੍ਹਾਂ ਦਾ ਝੁਕਾ ਪਿਤਾ-ਪ੍ਰਧਾਨ ਸਮਾਜ ਵਲ ਹੁੰਦਾ ਗਿਆ। ਯੂਨਾਨੀ ਅਤੇ ਟਿਊਟਨ ਜਾਤੀਆਂ ਵਿਚ ਵੀ ਮਾਤ-ਪ੍ਰਧਾਨ ਸਮਾਜ ਹੋਣ ਦੇ ਪ੍ਰਮਾਣ ਮਿਲਦੇ ਹਨ।"[4] ਅਜ ਵੀ ਦਖਣ ਵਿਚ ਅਣ-ਆਰੀਆ ਸਭਿਅਤਾ ਦੇ ਪ੍ਰਤੀਕ ਵਜੋਂ ਕੁਝ ਜਾਤੀਆਂ ਜਿਵੇਂ ਨਾਯਰ ਅਤੇ ਤਾਮਿਲ ਦੇ ਦ੍ਰਾਵਿੜ ਮਿਲਦੀਆਂ ਹਨ ਜਿਨ੍ਹਾਂ ਦਾ ਇਤਿਹਾਸ ਸਿੰਧ ਘਾਟੀ ਸਭਿਅਤਾ ਜਿੰਨਾ ਪੁਰਾਣਾ ਹੈ।

ਮਾਤ-ਪ੍ਰਧਾਨ ਸਮਾਜ ਹੋਣ ਨੇ ਨਾਤੇ ਵੰਸ਼ ਮਾਂ ਦੇ ਨਾਂ ਨਾਲ ਜਾਣਿਆ ਜਾਂਦਾ ਸੀ।

"ਸਾਮੂਹਿਕ ਵਿਆਹ ਦੀ ਪ੍ਰਥਾ ਵਿਚ ਕੇਵਲ ਮਾਤਾ ਹੀ ਨਿਸ਼ਚਿਤ ਰੂਪ ਵਿਚ ਪਹਿਚਾਣੀ ਜਾ ਸਕਦੀ ਸੀ।"[5] ਇਸ ਲਈ ਬੱਚੇ ਮਾਤਾ ਦੇ ਨਾਂ ਨਾਲ ਹੀ ਜਾਣੇ ਜਾਂਦੇ ਸਨ ਜਿਵੇਂ ਜਰਤਕਾਰ, ਪਰੂਚੱਪਾ, ਸਾਰੀਪੁਤਰ, ਵੈਨਤਿਯਾ, ਦੈਤਿਯਾ, ਕਦਰਵਿਯਾਸ ਆਦਿ।

ਇਸਤਰੀ ਪ੍ਰਧਾਨ ਸਮਾਜ ਵਿਚ ਪਤੀ ਆਪਣੀ ਪਤਨੀ ਕੋਲ ਜਾ ਕੇ ਰਹਿੰਦਾ ਸੀ। ਆਮ ਤੌਰ ਤੇ ਪੁਰਸ਼ ਧੋਖਾ ਨਹੀਂ ਸੀ ਦੇਂਦਾ ਪਰ ਜੇਕਰ ਅਜੇਹਾ ਹੋ ਵੀ ਜਾਂਦਾ ਸੀ ਤਾਂ ਮਾਂ ਦੇ ਘਰ ਰਹਿ ਰਹੇ ਹੋਣ ਕਾਰਨ ਬੱਚਿਆਂ/ਇਸਤਰੀ ਨੂੰ ਬਹੁਤਾ ਫ਼ਰਕ ਨਹੀਂ ਸੀ ਪੈਂਦਾ। ਪੁਰਸ਼ ਘਰ ਛੱਡ ਕੇ ਚਲਾ ਜਾਂਦਾ ਸੀ ਪਰ ਘਰ ਦਾ ਪ੍ਰਬੰਧ ਉਸੇ ਪ੍ਰਕਾਰ ਹੀ ਚਲਦਾ ਰਹਿੰਦਾ ਸੀ।

"ਪੂਰਵ-ਆਰੀਆ ਕਾਲ ਵਿਚ ਨਰ ਅਤੇ ਨਾਰੀ ਦੀ ਮਰਯਾਦਾ ਵਿਚ ਅਤਰ ਨਹੀਂ ਸੀ। ਸਮਾਜ ਦੇ ਮਾਪ-ਦੰਡ ਦੂਹਰੇ ਨਹੀਂ ਸਨ। ਮਰਦ ਦਾ ਕੰਮ ਸ਼ਿਕਾਰ ਕਰਨਾ, ਯੁੱਧ ਕਰਨਾ ਅਤੇ ਪਸ਼ੂ ਪਾਲਨਾ ਸੀ ਜਦੋਂ ਕਿ ਔਰਤ ਘਰ ਦਾ ਸਾਰਾ ਪ੍ਰਬੰਧ ਕਰਦੀ ਅਤੇ ਅੰਨ ਉਗਾਉਂਦੀ ਸੀ।"[6] ਹੌਲੀ-ਹੌਲੀ ਜੀਵਨ ਗੁੰਝਲਦਾਰ ਹੁੰਦਾ ਗਿਆ। ਵਸੋਂ ਵਧਦੀ ਗਈ। ਕਬੀਲਿਆਂ ਦੇ ਆਪਸੀ ਝਗੜੇ ਵਧਣੇ ਸ਼ੁਰੂ ਹੋ ਗਏ ਜਿਸ ਕਰਕੇ ਸਵੈ-ਰਖਿਆ ਦੀ ਲੋੜ ਵਧੇਰੇ ਭਾਸਨ ਲਗੀ। ਸ਼ਕਤੀ ਲੋੜ ਦੇ ਕੰਮ ਵਧਣ ਕਾਰਨ ਸਮਾਜ ਦੀ ਵਾਗਡੋਰ ਮਰਦਾਵੇਂ ਹੱਥਾਂ ਵਿਚ ਆਉਣੀ ਆਰੰਭ ਹੋ ਗਈ ਅਤੇ ਵੰਸ਼ ਪਿਤਾ ਦੇ ਨਾਂ ਨਾਲ ਚਲਣ ਲਗ ਪਿਆ। ਮਰਦ ਆਪਣੇ ਸ਼ਰੀਰਕ ਬਲ ਸਦਕਾ ਸੰਪਤੀ ਦਾ ਧਾਰਣੀ ਬਣਦਾ ਗਿਆ। ਔਰਤ ਜ਼ਾਤ ਦੀ ਸ਼ਕਤੀ ਨਿਗੂਣੀ ਤੋਂ ਹੋਰ ਨਿਗੂਣੀ ਹੁੰਦੀ ਚਲੀ ਗਈ।

---

4. Shashi Bhooshan Dass, Gupta : Great Women of India, Page, 40
5. ਆਨੰਦ ਪ੍ਰਕਾਸ਼ ਜੈਨ (ਅਨੁਵਾਦਕ) ਨਾਰੀ, ਵਿਵਾਹ ਔਰ ਸਦਾਚਾਰ ਪੰਨਾ 24
6. ਡਾ. ਭਗਵਤੀ ਸ਼ਰਣ ਉਪਾਧਿਆਇ, ਭਾਰਤੀਯ ਸਮਾਜ ਕਾ ਇਤਿਹਾਸਕ ਵਿਸ਼ਲੇਸ਼ਣ ਪੰਨਾ 297

"ਅੱਜ ਦੇ ਜੰਗਲੀ ਕਬੀਲਿਆਂ ਵਾਂਗ ਆਦਿ ਸਮਾਜ ਵਿਚ ਨੈਤਿਕ ਬੰਧਨ ਨਹੀਂ ਸਨ।"[7] ਜਿਉਂ ਜਿਉਂ ਸਮਾਜ ਵਿਕਾਸ ਦੀਆਂ ਪੌੜੀਆਂ ਚੜ੍ਹਦਾ ਗਿਆ, ਨਾਰੀ ਲਈ ਨੈਤਿਕਤਾ ਦੇ ਨਿਯਮ ਕਰੜੇ ਹੁੰਦੇ ਗਏ। ਸਮਾਜ ਵਿਚ ਦੂਹਰੇ ਮਾਪ-ਦੰਡ ਲਾਗੂ ਹੋਣ ਲਗੇ।

ਆਦਿ ਕਾਲ ਵਿਚ ਦੇਵੀਆਂ ਦੀ ਪੂਜਾ ਦੇ ਪ੍ਰਮਾਣ ਵੀ ਮਿਲਦੇ ਹਨ ਜਿਸ ਤੋਂ ਉਸ ਸਮੇਂ ਵਿਚ ਔਰਤ ਦੀ ਮਰਦ ਤੋਂ ਚੰਗੇਰੀ ਸਥਿਤੀ ਦੇ ਸੰਕੇਤ ਮਿਲਦੇ ਹਨ। "ਦੇਵਤਾ ਸ਼ਬਦ ਮੁੱਢਲੇ ਰੂਪ ਵਿਚ ਇਸਤਰੀ ਵਾਚਕ ਸੀ।"[8] ਬਹੁਤੇ ਵਿਦਵਾਨ ਇਸ ਤੱਥ ਨਾਲ ਸਹਿਮਤ ਹਨ ਕਿਉਂਕਿ ਨਦੀ ਘਾਟੀ ਦੀ ਖੁਦਾਈ ਵਿਚੋਂ ਦੇਵੀ ਮਾਂ ਦੀ ਕਾਂਸੇ ਦੀ ਮੂਰਤੀ ਪ੍ਰਾਪਤ ਹੋਈ ਹੈ।"[9] ਗੁਫਾਵਾਂ ਵਿਚੋਂ ਮਿਲੇ ਇਸਤਰੀ ਚਿੱਤਰਾਂ, ਮੂਰਤੀਆਂ ਅਤੇ ਮੁਹਰਾਂ ਦੇ ਆਧਾਰ ਤੇ ਉਸ ਕਾਲ ਦੇ ਸਮਾਜ ਨੂੰ ਚਿਤ੍ਰਿਤ ਕੀਤਾ ਜਾ ਰਿਹਾ ਹੈ। ਪ੍ਰਾਪਤ ਹੋਏ ਸੁੰਦਰ ਗਹਿਣੇ, ਹਾਰ ਸ਼ਿੰਗਾਰ ਦਾ ਸਮਾਨ, ਭਾਂਡੇ, ਮੁਹਰਾਂ, ਆਭੂਸ਼ਣਾਂ ਨਾਲ ਅਲੰਕ੍ਰਿਤ ਨਾਰੀ ਦੀ ਨਾਚ-ਮੁਦ੍ਰਾ ਵਿਚ ਪ੍ਰਾਪਤ ਹੋਈ ਕਾਂਸੇ ਦੀ ਮੂਰਤੀ, ਦੇਵੀ ਮਾਂ ਦੀ ਮੂਰਤੀ ਆਦਿ ਤੋਂ ਇਸਤਰੀ ਦੀ ਸੁਤੰਤਰ ਅਤੇ ਮਹੱਤਵਪੂਰਨ ਹੋਂਦ ਦੇ ਪ੍ਰਮਾਣ ਮਿਲਦੇ ਹਨ।

ਮਿਸਰੀ ਸਭਿਅਤਾ ਵਿਚ ਇਸਤਰੀ ਦੀ ਸਨਮਾਨਿਤ ਸਥਿਤੀ ਦਾ ਗਿਆਨ ਅਤੇ ਪ੍ਰਮਾਣ ਮਿਸਰੀ-ਪਿਰਾਮਿਡਾਂ ਵਿਚ ਸਾਂਭੇ ਸ਼ਰੀਰਾਂ, ਚਿਤਰ-ਲਿਪੀ ਵਾਰਤਾਵਾਂ, ਗਹਿਣੇ, ਉਕਰਾਈਆਂ ਅਤੇ ਮਲਕਾ ਨਫ਼ਰਟੀਟੀ ਦੀ ਖੂਬਸੂਰਤ ਮੂਰਤੀ ਤੋਂ ਮਿਲਦਾ ਹੈ। ਤੁਲਨਾਤਮਕ ਦ੍ਰਿਸ਼ਟੀ ਤੋਂ ਘੋਖਿਆ ਜਾਪਦਾ ਹੈ ਕਿ ਸਿੰਧ ਘਾਟੀ ਸਮਾਜ ਵਿਚ ਇਸਤਰੀ ਦੀ ਸਥਿਤੀ ਨਿਸ਼ਚੇ ਹੀ ਸੁਤੰਤਰ, ਆਦਰਯੋਗ, ਪ੍ਰੇਰਨਾਦਾਇਕ ਅਤੇ ਮਹੱਤਵਪੂਰਨ ਹੋਵੇਗੀ। ਇਸ ਤੱਥ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ "ਕਿਸੇ ਰਾਸ਼ਟਰ ਨੂੰ ਮਹਾਨ ਬਣਾਉਣ ਦਾ ਇਕੋ-ਇਕ ਢੰਗ ਹੈ—ਉਸ ਰਾਸ਼ਟਰ ਦੀਆਂ ਇਸਤਰੀਆਂ ਦੀ ਸਥਿਤੀ ਨੂੰ ਚੰਗੇਰਾ ਕਰਨਾ।"[10] ਇਹ ਸੁਭਾਵਿਕ ਸਚਾਈ ਹੈ ਕਿ ਕਲਾਤਮਕ ਪ੍ਰਾਪਤੀਆਂ ਸੁਹਜਾਤਮਕ ਪ੍ਰੇਰਣਾ ਬਿਨਾਂ ਸੰਭਵ ਨਹੀਂ ਹੋ ਸਕਦੀਆਂ। ਨਾਰੀ ਅਜੇਹੀ ਪ੍ਰੇਰਨਾ ਦਾ ਅਤੁੱਟ ਸੋਮਾ ਹੈ ਇਸ ਨਾਤੇ ਉਹ ਕੋਮਲ ਕਲਾਵਾਂ ਦੀ ਜਨਮਦਾਤੀ ਤੇ ਮਰਦ ਨੂੰ ਸਫ਼ਲਤਾ ਦੀ ਸਿਖਰ ਤੇ ਪੁਚਾਉਣ ਵਾਲੀ ਵਰਦਾਤੀ ਹੈ।

ਆਦਿ ਕਾਲ ਵਿਚ ਆਧੁਨਿਕ ਸਮਾਜ ਦੀਆਂ ਕਈ ਬੁਰਾਈਆਂ ਦੀ ਹੋਂਦ ਦੀਆਂ ਸੰਭਾਵਨਾਵਾਂ ਨੂੰ ਰੱਦ ਕੀਤਾ ਜਾ ਚੁੱਕਾ ਹੈ। ਉਸ ਸਮੇਂ ਵਿਚ ਬਾਲ-ਵਿਆਹ, ਸਤੀ-ਪ੍ਰਥਾ ਅਤੇ ਪਰਦੇ ਦੀ ਹੋਂਦ ਸਾਬਿਤ ਨਹੀਂ ਕੀਤੀ ਜਾ ਸਕੀ। ਲੜਕੀਆਂ ਨੂੰ ਮਰਜ਼ੀ ਨਾਲ ਪਤੀ ਚੁਣਨ ਦਾ ਅਧਿਕਾਰ ਸੀ। ਇਸ ਤੋਂ ਛੁੱਟ ਆਰੀਆ ਲਕ ਨੈਤਿਕ ਮਾਮਲਿਆਂ ਸੰਬੰਧੀ ਬਹੁਤੇ ਕੱਟੜ ਨਹੀਂ ਸਨ। ਇਸਤਰੀ ਨੂੰ ਕਰੜੇ ਨਿਯਮਾਂ ਵਿਚ ਨਹੀਂ ਜਕੜਿਆ ਹੋਇਆ ਸੀ।

---

7. ਸ਼ੰਭੂ ਨਾਥ ਪਾਂਡੇ : ਭਾਰਤੀਯ ਜੀਵਨ ਔਰ ਸੰਸਕ੍ਰਿਤੀ ਪੰਨਾ 26
8. ਸ਼ੰਭੂ ਨਾਥ ਪਾਂਡੇ : ਭਾਰਤੀਯ ਜੀਵਨ ਔਰ ਸੰਸਕ੍ਰਿਤੀ ਪੰਨਾ 26
9. K. Antonova and others Page 26
10. James Tod, Annals and Antiquities of Rajasthan. Vol. II Page 709

ਆਦਿ ਸਮਾਜ ਬਾਰੇ ਅੱਜ ਤਕ ਜੋ ਕੁਝ ਵੀ ਖੁਦਾਈਆਂ ਰਾਹੀਂ ਉਪਲਬਧ ਹੋਇਆ ਹੈ ਉਸਨੂੰ ਵਿਗਿਆਨੀਆਂ ਨੇ ਵਿਗਿਆਨਕ ਢੰਗ ਦੁਆਰਾ ਘੋਖ ਕੇ ਜੋ ਨਤੀਜੇ ਕਢੇ ਹਨ, ਉਨ੍ਹਾਂ ਦੇ ਆਧਾਰ ਤੇ ਅਤੇ ਖੁਦਾਈ ਵਿਚ ਮਿਲੇ ਗਹਿਣਿਆਂ, ਵਸਤੂਆਂ, ਸ਼ਿੰਗਾਰ ਵਸਤਾਂ, ਆਰਾਮਦਾਇਕ ਸੁੰਦਰ ਇਮਾਰਤਾਂ ਅਤੇ ਸ਼ਹਿਰੀ ਰਹਿਣੀ-ਬਹਿਣੀ ਨੂੰ ਵੇਖਦੇ ਹੋਏ ਇਹ ਕਿਹਾ ਜਾ ਸਕਦਾ ਹੈ ਕਿ ਇਸਤਰੀ ਦਾ ਸਮਾਜਿਕ ਜੀਵਨ ਵਿਚ ਮਹੱਤਵਪੂਰਨ ਸਥਾਨ ਸੀ। ਉਹ ਮਰਦ ਦੀ ਪੈਰ ਦੀ ਜੁਤੀ ਜਾਂ ਗ਼ੁਲਾਮ ਨਾ ਹੋ ਕੇ ਉਸਦੇ ਜੀਵਨ ਦੀ ਪ੍ਰੇਰਨਾ-ਸਰੋਤ ਅਤੇ ਲੁਭਾਉਣੀ ਸਾਥਣ ਸੀ। ਉਸਨੂੰ ਪੂਰਨ ਆਜ਼ਾਦੀ ਨਾਲ ਵਿਚਰਨ ਦਾ ਹੱਕ ਸੀ। ਉਸਦੀ ਆਦਰਸ਼ਮਈ ਅਤੇ ਪ੍ਰਭਾਵਸ਼ਾਲੀ ਸਥਿਤੀ ਹੀ ਮਰਦ ਤੋਂ ਵਚਿਤਰ ਖੂਬ-ਸੂਰਤੀਆਂ ਦਾ ਨਿਰਮਾਣ ਕਰਵਾ ਸਕਦੀ ਸੀ।

ਭਾਰਤੀ ਸੰਸਕ੍ਰਿਤੀ ਨੂੰ ਅਧਿਐਨ ਦੀ ਸੂਖੈਨਤਾ ਲਈ ਦੋ ਭਾਗਾਂ ਵਿਚ ਵੰਡ ਸਕਦੇ ਹਾਂ—

(ੳ) **ਵੈਦਿਕ ਸੰਸਕ੍ਰਿਤੀ :**

ਇਸ ਦੇ ਅੰਤਰਗਤ ਚਾਰ ਵੇਦ, ਬ੍ਰਾਹਮਣ ਗ੍ਰੰਥ, ਉਪਨਿਸ਼ਦ, ਸੂਤਰ, ਸਿਮਰਤੀਆਂ, ਪੁਰਾਣ, ਰਮਾਇਣ, ਮਹਾਂਭਾਰਤ, ਅਤੇ ਭਾਗਵਤ ਗੀਤਾ ਵਾਲੀ ਵਿਚਾਰਧਾਰਾ ਆਉਂਦੇ ਹਨ; ਅਤੇ

(ਅ) **ਸ਼੍ਰਮਣ ਸੰਸਕ੍ਰਿਤੀ/ਆਗਮਕਾਲੀਨ ਵਿਚਾਰਧਾਰਾ :**

ਇਸਦੇ ਅਧੀਨ ਜੈਨੀ ਅਤੇ ਬੋਧੀ ਵਿਚਾਰਧਾਰਾ ਨੂੰ ਵਿਚਾਰਿਆ ਜਾ ਸਕਦਾ ਹੈ।

**(ੳ) 1. ਵੈਦਿਕ ਕਾਲੀਨ ਵਿਚਾਰਧਾਰਾ ਅਤੇ ਇਸਤਰੀ :**

ਵੈਦਿਕ ਪ੍ਰਭਾਵ ਕਦੇ ਵੀ ਪੂਰੀ ਤਰ੍ਹਾਂ ਖਤਮ ਨਹੀਂ ਹੋਇਆ। ਉੱਤਰ ਵੈਦਿਕ ਕਾਲ ਵਿਚ ਵੀ ਵੇਦਾਂ ਦਾ ਜੀਵਨ ਉਤੇ ਡੂੰਘਾ ਪ੍ਰਭਾਵ ਪ੍ਰਤਖ ਵੇਖਿਆ ਜਾ ਸਕਦਾ ਹੈ ਅਤੇ ਸਾਡੇ ਆਧੁਨਿਕ ਜੀਵਨ ਵਿਚ ਵੀ ਵੈਦਿਕ ਸੰਸਕਾਰਾਂ ਦੇ ਲੱਛਣ ਸਪਸ਼ਟ ਨਜ਼ਰੀਂ ਪੈਂਦੇ ਹਨ। ਰਿਗਵੇਦ ਭਾਰਤ ਦੀ ਹੀ ਨਹੀਂ ਸੰਸਾਰ ਦੀ ਪ੍ਰਾਚੀਨਤਮ ਰਚਨਾ ਮੰਨੀ ਜਾਂਦੀ ਹੈ। ਬਾਕੀ ਦੇ ਵੇਦ ਇਸ ਤੋਂ ਪਿਛੋਂ ਰਚੇ ਗਏ। ਇਨ੍ਹਾਂ ਦੇ ਉਚਾਰਨ ਅਥਵਾ ਰਚਨਾਕਾਲ ਬਾਰੇ ਪੂਰਬੀ ਅਤੇ ਪਛਮੀ ਵਿਦਵਾਨਾਂ ਦੀਆਂ ਧਾਰਨਾਵਾਂ ਵਿਚ ਜ਼ਮੀਨ ਅਸਮਾਨ ਦਾ ਅੰਤਰ ਹੈ। ਪੂਰਬੀ ਵਿਦਵਾਨਾਂ ਵਿਚੋਂ ਕੁਝ ਤਾਂ ਵੇਦਾਂ ਨੂੰ ਹਜ਼ਾਰਾਂ ਵਰ੍ਹੇ ਪੁਰਾਣੇ ਸਿੱਧ ਕਰਦੇ ਹਨ ਜਦੋਂ ਕਿ ਕੁਝ ਹੋਰ ਵਿਦਵਾਨ ਇਹ ਸਮਾਂ ਲੱਖਾਂ ਸਾਲ ਪੁਰਾਣਾ ਮੰਨਦੇ ਹਨ।

ਲੋਕ-ਮਾਨਯ ਬਾਲ ਗੰਗਾਧਰ ਤਿਲਕ ਨੇ ਉਤਰਧ੍ਰੁਵ ਨਿਵਾਸ ਪੁਸਤਕ ਵਿਚ ਵੇਦਾਂ ਦੀ ਉਤਪਤੀ ਦਸ ਹਜ਼ਾਰ ਵਰ੍ਹੇ ਪੁਰਾਣੀ ਸਿੱਧ ਕੀਤੀ ਹੈ। "ਸ਼੍ਰੀ ਉਮੇਸ਼ਚੰਦਰ ਦੱਤ, ਸ਼੍ਰੀ ਅਵਿਨਾਸ਼ ਚੰਦਰ ਅਤੇ ਸ਼੍ਰੀ ਨਾਨਾ ਪਾਵਗੀ ਨੇ ਤਿਲਕ ਜੀ ਦੇ ਮੱਤ ਦਾ ਖੰਡਣ ਕਰਕੇ

ਵੈਦਿਕ ਪ੍ਰਮਾਣਾਂ ਤੋਂ ਹੀ ਵੇਦਾਂ ਦੀ ਭਾਰਤ ਵਿਚ ਉਤਪਤੀ ਲੱਖਾਂ ਵਰ੍ਹੇ ਦੀ ਪੁਰਾਣੀ ਪ੍ਰਮਾਣਿਤ ਕੀਤੀ ਹੈ।"[11]

ਰਿਗਵੇਦ ਦਾ ਆਰੰਭ ਵਿਸ਼ਵਾਮਿੱਤਰ ਦੇ ਗਾਇਤਰੀ ਮੰਤਰ ਨਾਲ ਅਤੇ ਅੰਤ ਵੇਦ-ਵਿਆਸ ਦੇ ਸੰਘਤਾਕਰਨ ਦੇ ਬਾਅਦ ਹੋਇਆ। ਵੇਦ ਵਿਆਸ ਪਿਛੋਂ ਕਿਸੇ ਨੇ ਮੰਤਰ ਰਚਨਾ ਕਰਨ ਦੀ ਹਿੰਮਤ ਨਾ ਕੀਤੀ। ਏਨੇ ਵੱਡੇ ਗ੍ਰੰਥਾਂ ਦਾ ਰਚਨਾਕਾਲ ਸੈਂਕੜੇ ਵਰ੍ਹਿਆਂ ਦਾ ਜ਼ਰੂਰ ਹੋਵੇਗਾ। ਇਸ ਕਾਲ ਨੂੰ ਭਿੰਨ ਭਿੰਨ ਯੁੱਗਾਂ ਵਿਚ ਵੰਡ ਕੇ ਪ੍ਰਸਿੱਧ ਰਿਸ਼ੀਆਂ ਦੇ ਨਾਵਾਂ ਉਤੇ ਹੀ ਯੁੱਗ ਦਾ ਨਾਮਕਰਨ ਕੀਤਾ ਗਿਆ। ਵਿਸ਼ਵਾਮਿੱਤਰ ਯੁੱਗ, ਭਾਰਦਵਾਜ ਯੁੱਗ, ਕਣਵਯੁੱਗ, ਵਸ਼ਿਸ਼ਟਯੁੱਗ, ਵਾਸਦੇਵਯੁੱਗ ਅਤੇ ਸ਼ੇਲਕਯੁੱਗ। ਅੰਤਿਮਯੁੱਗ ਤੋਂ ਬਾਅਦ ਵੇਦਾਂ ਦਾ ਵਿਕਾਸ ਬੰਦ ਹੋਇਆ।

"ਦਾਸ ਬਾਬੂ ਨੇ ਇਤਿਹਾਸਕ ਅਤੇ ਭੂਗੋਲਿਕ ਪ੍ਰਮਾਣਾਂ ਰਾਹੀਂ ਵੇਦਾਂ ਨੂੰ ਲੱਖਾਂ ਵਰ੍ਹੇ ਪੁਰਾਣੇ ਦਰਸਾਇਆ ਹੈ। ਅਸੀਂ ਦੇਸੀ ਢੰਗ ਨਾਲ ਇਤਿਹਾਸਕ ਹਵਾਲਿਆਂ ਦੁਆਰਾ ਉਨ੍ਹਾਂ ਨੂੰ ਲੱਖਾਂ ਵਰ੍ਹਿਆਂ ਤੋਂ ਵੀ ਵਧੇਰੇ ਪ੍ਰਾਚੀਨ ਸਾਬਤ ਕਰ ਸਕਦੇ ਹਾਂ। ਵੇਦ ਉਦੋਂ ਦੇ ਹਨ ਜਦੋਂ ਤੋਂ ਪ੍ਰਥਮ ਮਨੁੱਖ ਦਾ ਪ੍ਰਾਦੁਰਭਾਵ ਹੋਇਆ ਸੀ।"[12]

ਪਰ ਮੈਨਨ ਨੇ[13] ਇਨ੍ਹਾਂ ਦਾ ਰਚਨਾ ਕਾਲ 2000 ਈ: ਪੂ: ਤੋਂ 1000 ਈ: ਪੂ: ਦੇ ਸਮੇਂ ਦਾ ਮੰਨਿਆ ਹੈ। ਵਿਲਸਨ[14] ਨੇ ਇਸ ਤੋਂ ਥੋੜਾ ਅੰਤਰ ਰਖਦੇ ਹੋਏ ਇਹ ਸਮਾਂ 1400 ਈ: ਪੂ: ਦੇ ਨੇੜੇ ਤੇੜੇ ਦਾ ਨਿਸ਼ਚਿਤ ਕੀਤਾ ਹੈ। 'ਕੁਝ ਹੋਰ ਵਿਦਵਾਨਾਂ,[15] ਨੇ ਵੀ ਕਾਲ ਨੂੰ ਨਿਰਧਾਰਿਤ ਕਰਦੇ ਹੋਏ 1100 ਈ: ਪੂ: ਦਾ ਸਮਾਂ ਮੰਨਿਆ ਹੈ ਜਦੋਂ ਇਹ ਰਿਚਾਵਾਂ ਇੱਕਤਰ ਕਰਕੇ ਲਿਖਿਤ ਰੂਪ ਵਿਚ ਆਈਆਂ।

ਸਾਡੇ ਕੋਲ ਕੋਈ ਵਿਸ਼ਵਾਸ਼ ਯੋਗ ਪ੍ਰਮਾਣ, ਨਿਸ਼ਚਿਤ ਆਧਾਰ, ਇਤਿਹਾਸਕ ਅੰਕੜੇ ਜਾਂ ਵਿਗਿਆਨਕ ਵਿਧੀ ਨਹੀਂ ਹੈ ਜਿਨ੍ਹਾਂ ਅਨੁਸਾਰ ਵੈਦਿਕ ਸਾਹਿਤ ਦਾ ਸਮਾਂ ਨਿਰਧਾਰਿਤ ਕਰ ਸਕੀਏ। ਪਰ ਜਿਹੜੇ ਵੀ ਸਬੂਤ ਉਪਲਬਧ ਹਨ, ਉਨ੍ਹਾਂ ਉਤੇ ਨਿਰਭਰ ਕਰਦੇ ਹੋਏ ਇਹ ਕਹਿ ਸਕਦੇ ਹਾਂ ਕਿ ਵੇਦਾਂ ਦੀ ਰਚਨਾ ਲਗਭਗ 1500 ਈ: ਪੂ: ਤਕ ਹੋ ਚੁੱਕੀ ਸੀ। ਇਸ ਤੋਂ ਕੁਝ ਸਮਾਂ ਪਿਛੋਂ ਕਰਮਕਾਂਡਾਂ ਤੋਂ ਉਪਰਾਮ ਹੋ ਕੇ ਪ੍ਰਕ੍ਰਿਤੀ ਅਤੇ ਆਤਮਾ ਵਲ ਪਰਤਦੇ ਹੋਏ ਉਪਨਿਸ਼ਦਾਂ ਦੀ ਰਚਨਾ 700 ਈ: ਪੂ: ਤਕ ਕੀਤੀ ਗਈ। ਬ੍ਰਾਹਮਣ ਗ੍ਰੰਥ ਵੀ ਲਗਭਗ ਇਸੇ ਕਾਲ ਦੀ ਰਚਨਾ ਹਨ। ਆਰਣਯਕ ਗ੍ਰੰਥ, ਸੂਤਰ, ਸਿਮਰਤੀਆਂ,

---

11. ਆਚਾਰੀਆ ਗੋਪਾਲ ਪ੍ਰਸ਼ਾਦ ਕੌਸ਼ਿਕ ਰਿਗਵੇਦ (ਪ੍ਰਥਮ ਖੰਡ) ਭੂਮਿਕਾ ਪੰਨਾ-4-5 (ਸੰਪਾਦਕ) ਗੰਗਾ ਬੁਕ ਡਿਪੂ ਮਥੁਰਾ - 1969
12. ਸੂਰ ਜੀ ਵਲੱਭਦਾਸ : ਵੈਦਿਕ ਸੰਪੱਤਿ (ਹਿੰਦੀ).ਪੰਨਾ 138
13. Y. Keshva Menon, The Mind of Adi shankara Page-2 Jaico Publishing House Bombay.
14. H. H Wilson : Rigved Samhita (Introduction) P-45-46
15. K. Antonova. P-36

ਪੁਰਾਣ, ਅਤੇ ਫਿਰ ਮਹਾਂਕਾਵਿ ਰਚੇ ਗਏ ਜੋ 650 ਈ: ਤਕ ਸੰਪੂਰਨ ਹੋ ਗਏ ਸਨ । ਇਨ੍ਹਾਂ ਵੇਦਾਂ ਅਤੇ ਗ੍ਰੰਥਾਂ ਵਿਚ ਜਿਥੇ ਭਗਤੀ, ਉਪਾਸਨਾ, ਪੂਜਾ ਪਾਠ ਦੀਆਂ ਵਿਧੀਆਂ ਦਾ ਵਿਸਥਾਰ ਪੂਰਵਕ ਵਰਣਨ ਹੈ, ਉਥੇ ਸਮਕਾਲੀ ਭੌਤਿਕ ਵਿਗਿਆਨ, ਚਿਕਿਤਸਾ ਅਧਿਆਤਮਕ ਸਾਧਨਾਂ ਜਿਹੇ ਵਿਸ਼ਿਆਂ ਨੂੰ ਵੀ ਅੰਕਿਤ ਕੀਤਾ ਗਿਆ ਹੈ ।

ਵੈਦਿਕ ਸਾਹਿਤ ਮੁੱਢ ਵਿਚ ਕੇਵਲ ਸ਼੍ਰੁਤੀ ਅਤੇ ਸਿਮਰਤੀ ਸਾਹਿਤ ਸੀ । ਰਿਸ਼ੀਆਂ ਦੁਆਰਾ ਰਚਿਤ ਰਿਚਾਵਾਂ ਨੂੰ ਸੂਤਰ ਰੂਪ ਵਿਚ ਕੰਠ ਕਰ ਲਿਆ ਗਿਆ । ਸਮਾਜ ਦੀ ਪ੍ਰਤਿਸ਼ਠਿਤ ਬ੍ਰਾਹਮਣ ਸ਼੍ਰੇਣੀ ਨੇ ਸਦੀਆਂ ਤਕ ਇਸਨੂੰ ਯਾਦ ਰਖਿਆ । ਮਗਰੋਂ ਜਾ ਕੇ ਇਸਨੂੰ ਤਤਕਾਲੀ ਬ੍ਰਹਮੀ ਲਿਪੀ ਵਿਚ ਲਿਖਿਆ । ਇਸ ਤਰ੍ਹਾਂ ਵੇਦਾਂ ਦੇ ਰਚਨਾਕਾਲ ਅਤੇ ਲੇਖਨਕਾਲ ਵਿਚ ਕਈ ਸਦੀਆਂ ਦਾ ਅੰਤਰ ਹੋਵੇਗਾ । ਕੱਟੜ ਸਨਾਤਨੀ ਪ੍ਰਵਿਰਤੀ ਹੋਣ ਕਾਰਨ ਮੌਲਿਕ ਰਚਨਾ ਵਿਚ ਬਹੁਤੀ ਤਬਦੀਲੀ ਦੀ ਸੰਭਾਵਨਾ ਨਹੀਂ ਸੀ । ਸੋ ਅਸੀਂ ਇਨ੍ਹਾਂ ਨੂੰ ਹੀ ਸੰਸਾਰ ਦੇ ਸਰਵਵਿਦਿਤ ਪ੍ਰਾਚੀਨਤਮ, ਪ੍ਰਮਾਣੀਕ ਅਤੇ ਵਿਸਿਤ੍ਰਿਤ ਗ੍ਰੰਥ ਮੰਨਦੇ ਹਾਂ ।

ਵਿਗਿਆਨਕ ਦ੍ਰਿਸ਼ਟੀਕੋਨ ਤੋਂ ਪਰਖਿਆਂ ਆਰੀਆ ਜੀਵਨ ਤੀਬਰ ਗਤੀ ਨਾਲ ਵਿਕਸਿਤ ਹੋਇਆ ਪ੍ਰਤੀਤ ਹੁੰਦਾ ਹੈ । ਆਰੀਆ ਪੇਂਡੂ ਚਰਵਾਹਿਆਂ ਦੇ ਰੂਪ ਵਿਚ ਭਾਰਤ ਵਿਚ ਆਏ । ਉਨ੍ਹਾਂ ਦਾ ਜੀਵਨ ਖੁਲ੍ਹਾ ਡੁਲ੍ਹਾ ਅਤੇ ਪ੍ਰਕ੍ਰਿਤੀ ਨਾਲ ਓਤਪੋਤ ਸੀ । ਸਥਾਨਕ ਦ੍ਰਾਵਿੜਾਂ ਨਾਲ ਸੰਘਰਸ਼ ਸਮੇਂ ਆਗੂ ਸਰਦਾਰ ਹੌਲੀ ਹੌਲੀ ਰਾਜੇ ਬਣੇ, ਭਿੰਨ ਭਿੰਨ ਭੂਗੋਲਿਕ ਖੇਤਰਾਂ ਵਿਚ ਗਣਰਾਜ ਸਥਾਪਿਤ ਹੋਏ, ਛੋਟੇ ਛੋਟੇ ਰਾਜਿਆਂ ਤੋਂ ਮਹਾਰਾਜੇ ਅਤੇ ਮਹਾਰਾਜਾਧਿਰਾਜ ਤਕ ਬਣ ਕੇ ਵਿੰਧਿਆਚਲ ਤਕ ਹਿੰਦੂ ਰਾਜ ਸਥਾਪਿਤ ਕੀਤੇ । ਹਿੰਦੂ ਰਾਜਭਾਗ ਦੀ ਇਹ ਕਹਾਣੀ ਰਾਮਾਇਣ ਅਤੇ ਮਹਾਭਾਰਤ ਤੋਂ ਉਘੜਕੇ ਸਾਹਮਣੇ ਆਉਂਦੀ ਹੈ । ਵੇਦ ਅਧਿਆਤਮਕ ਅਤੇ ਧਾਰਮਿਕ ਵਿਚਾਰਧਾਰਾ ਮੂਲਕ ਹਨ । ਗਿਆਨ ਦਾ ਅਕਾਰ ਭੰਡਾਰ ਹੁੰਦੇ ਹੋਏ ਵੀ ਭੌਤਿਕ ਜੀਵਨ ਕੇਂਦ੍ਰਤ ਨਹੀਂ ਹਨ । ਕੇਵਲ ਰਿਗਵੇਦ ਦੀਆਂ ਕੁਝ ਰਿਚਾਵਾਂ ਰਾਹੀਂ ਸਮਾਜਿਕ ਪ੍ਰਸਥਿਤੀਆਂ ਨੂੰ ਦ੍ਰਿਸ਼ਟੀਗੋਚਰ ਕੀਤਾ ਜਾ ਸਕਦਾ ਹੈ । ਇਸਤਰੀ ਪ੍ਰਤਿ ਵਿਚਾਰਧਾਰਾ ਦਾ ਗਿਆਨ ਵੀ ਇਨ੍ਹਾਂ ਰਿਚਾਵਾਂ ਵਿਚੋਂ ਹੀ ਮਿਲਦਾ ਹੈ ।

ਹਰ ਸਮਾਜ, ਹਰ ਕਲਾ ਅਤੇ ਹਰ ਹੁਨਰ ਦੀ ਪ੍ਰੇਰਨਾ ਅਤੇ ਸਿਰਜਣਾ ਸ਼ਕਤੀ ਨਾਰੀ ਹੀ ਮੰਨੀ ਗਈ ਹੈ । ਇਥੋਂ ਤਕ ਕਿ ਉਸ ਪ੍ਰਤਿ ਕੀਤੇ ਜਾਂਦੇ ਵਿਵਹਾਰ ਨੂੰ ਸਮਾਜ ਦੇ ਸਾਂਸਕ੍ਰਿਤਿਕ ਪੱਧਰ ਨਾਲ ਇਕ ਰੂਪ ਕੀਤਾ ਜਾਂਦਾ ਹੈ । ਬਹੁਤੇ ਖੋਜੀ ਵਿਦਵਾਨ ਨੀਵੇਂ ਸਾਂਸਕ੍ਰਿਤਿਕ ਪੱਧਰ ਅਤੇ ਨਾਰੀ ਪ੍ਰਤਿ ਹੀਣ ਭਾਵਨਾ ਨੂੰ ਸਹਿ-ਸੰਬੰਧਿਤ ਕਰਦੇ ਹਨ ।[16] ਵੈਦਿਕ ਸਾਹਿਤ ਤੋਂ ਇਸਤਰੀ ਪੁਰਸ਼ ਦੇ ਸੰਬੰਧਾਂ ਦਾ ਪ੍ਰਾਚੀਨਤਮ ਰੂਪ ਝਲਕਦਾ ਹੈ ਪਰ ਇਹ ਸਮਾਜ ਕਿਸੇ ਪੱਖੋਂ ਵੀ ਆਦਿ ਕਾਲੀਨ ਸਮਾਜ ਨਹੀਂ ਆਖਿਆ ਜਾ ਸਕਦਾ ।

16. ਬਲਦੇਵ ਸਿੰਘ (ਅਨੁਵਾਦਕ) : ਭਾਰਤੀ ਸੰਸਕ੍ਰਿਤੀਆਂ ਅਤੇ ਜਾਤੀਆਂ ਪੰਨਾ 288

ਰਿਗਵੈਦਿਕ ਕਾਲ ਇਸਤਰੀ ਦੀ ਸਮਾਜਿਕ ਸਥਿਤੀ ਦਾ ਇਤਿਹਾਸਕ ਆਧਾਰ ਹੈ । ਇਸ ਸਮੇਂ ਵਿਚ ਔਰਤ ਦਾ ਲਗਭਗ ਹਰਇਕ ਰੂਪ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ ।

ਜੀਵਨ ਖੇਤਰ ਵਿਚ ਇਸਤਰੀ ਕਈ ਭੂਮਿਕਾਵਾਂ ਨਿਭਾਉਂਦੀ ਹੋਈ ਵਿਚਰਦੀ ਹੈ । ਬੱਚੀ, ਯੁਵਤੀ, ਪ੍ਰੇਮਿਕਾ, ਪਤਨੀ, ਵਿਧਵਾ, ਮਾਤ੍ਹਾ, ਦਾਦੀ, ਅਤੇ ਨਾਨੀ ਦੇ ਰੂਪ ਵਿਚ ਆਪਣੇ ਫ਼ਰਜ਼ ਨਿਭਾਉਂਦੀ ਹੋਈ ਪਰਿਵਾਰ ਦਾ ਕੇਂਦਰ ਮੰਨੀ ਜਾਂਦੀ ਹੈ ਤਾਂ ਕਦੇ ਵਿਭਚਾਰਨ ਅਤੇ ਈਰਖਾਲੂ ਹੁੰਦੀ ਹੋਈ ਘਿਰਨਾ ਦੀ ਪਾਤਰ ਵੀ ਬਣਦੀ ਹੈ । ਵੈਦਿਕ ਕਾਲ ਵਿਚ ਇਸਤਰੀ ਦੇ ਸਨਮਾਨਿਤ ਪੱਖ ਨੂੰ ਹੀ ਉਜਾਗਰ ਕੀਤਾ ਗਿਆ ਹੈ । ਦੇਵੀਆਂ ਦੇ ਰੂਪ ਵਿਚ ਪੂਜੀਆਂ ਜਾਣ ਵਾਲੀਆਂ ਸ਼ਕਤੀਆਂ ਲੱਛਮੀ (ਧਨ-ਦੇਵੀ), ਦੁਰਗਾ (ਸ਼ਕਤੀ-ਦੇਵੀ), ਸੁਰਸਤੀ (ਵਿਦਿਆ ਦੇਵੀ) ਮੁੱਖ ਸਨ । ਰਿਸ਼ੀਕਾਵਾਂ ਦੀ ਪ੍ਰਤਿਸ਼ਠਿਤ ਸਥਿਤੀ ਅਦਿਤੀ, ਉਸ਼ਾ, ਇੰਦ੍ਰਾਣੀ, ਇੱਲਾ, ਭਾਰਤੀ, ਹੋਲਾ, ਸਿਨੀਵਾਲੀ, ਸੁਧਾ, ਪ੍ਰਸ਼ਨਿ ਆਦਿ ਨੂੰ ਪ੍ਰਾਪਤ ਸੀ । ਸਾਧਾਰਣ ਇਸਤਰੀ ਦੇ ਦੈਨਿਕ ਜੀਵਨ ਸਬੰਧੀ "ਨਿਯਮ ਵੀ ਕਠੋਰ ਨਹੀਂ ਸਨ ।"[17]

## ਕੰਨਿਆ ਰੂਪ :

ਵੈਦਿਕ ਸਮਾਜ ਪੁਰਸ਼ ਪ੍ਰਧਾਨ ਸੀ । ਹਰ ਪ੍ਰਕਾਰ ਦੀ ਵਿਵਸਥਾ ਦੀ ਜ਼ਿਮੇਵਾਰੀ ਅਤੇ ਪ੍ਰਭੁਤਵ ਮਰਦ ਪਾਸ ਹੀ ਰਿਹਾ । ਇਸਦਾ ਇਹ ਭਾਵ ਬਿਲਕੁਲ ਨਹੀਂ ਕਿ ਨਾਰੀ ਕੇਵਲ ਅਧੀਨਗੀ ਦਾ ਹੀ ਜੀਵਨ ਬਤੀਤ ਕਰ ਰਹੀ ਸੀ। ਕੰਨਿਆ ਰੂਪ ਵਿਚ ਉਸਨੂੰ ਕੁਝ ਵਿਸ਼ੇਸ਼ ਅਧਿਕਾਰ ਪ੍ਰਾਪਤ ਸਨ । ਮਨੁੱਖੀ ਜੀਵਨ ਔਕੜਾਂ ਭਰਿਆ ਸੀ । ਜਿਸ ਵਿਚ ਵੀਰ ਪੁਰਸ਼ਾਂ ਦੀ ਸਦਾ ਲੋੜ ਰਹਿੰਦੀ ਸੀ । ਪਰਿਵਾਰਿਕ ਸ਼ਕਤੀ ਦਾ ਮਾਪਦੰਡ ਮਰਦ ਮੈਂਬਰਾਂ ਦੀ ਗਿਣਤੀ ਸੀ । ਅਜੇਹੀ ਸਥਿਤੀ ਵਿਚ ਵੀਰ ਪੁੱਤਰਾਂ ਦੀ ਕਾਮਨਾ ਬੜੀ ਸੁਭਾਵਿਕ ਜਾਪਦੀ ਹੈ । ਵੇਦਾਂ ਵਿਚ ਸੰਤਾਨ ਪ੍ਰਾਪਤੀ ਦੀ ਇੱਛਾ ਪ੍ਰਗਟ ਕਰਨ ਵਾਲੀਆਂ ਰਿਚਾਵਾਂ ਮਿਲਦੀਆਂ ਹਨ ਜਿੰਨ੍ਹਾਂ ਵਿਚ ਪੁੱਤਰਪੁੱਤਰੀ ਦਾ ਅੰਤਰ ਨਹੀਂ ਕੀਤਾ ਗਿਆ । ਪੁੱਤਰ-ਕਾਮਨਾ ਲਈ ਵੀ ਹਾਵਲੇ ਪ੍ਰਾਪਤ ਹੋ ਜਾਂਦੇ ਹਨ ਪਰ ਕੰਨਿਆਂ-ਕਾਮਨਾ ਦਾ ਉਲੇਖ ਨਹੀਂ ਮਿਲਦਾ । ਗਰਭਾਵਸਥਾ ਵਿਚ 'ਪੁੱਤਰ ਜਨਮ ਹੋਣ ਲਈ ਮੰਤਰ,[18] ਉਚਾਰੇ ਜਾਂਦੇ ਸਨ ਤਾਂ ਜੋ ਪੁੱਤਰੀ ਪੈਦਾ ਹੀ ਨਾ ਹੋਵੇ । ਪੁੱਤਰ ਪੈਦਾ ਕਰਨ ਵਿਚ ਹੀ ਇਸਤਰੀ ਜੀਵਨ ਦੀ ਸਾਰਥਕਤਾ ਅਤੇ ਪੂਰਨਤਾ ਮੰਨੀ ਜਾਂਦੀ ਸੀ । 'ਸੰਤਾਨ ਪ੍ਰਾਪਤੀ ਇਸਤਰੀ ਨੂੰ ਸੰਪੂਰਨਤਾ ਬਖਸ਼ਦੀ ਹੈ ।[19] ਇਥੇ ਧੀ ਜਾਂ ਪੁੱਤਰ ਦਾ ਵੇਰਵਾ ਨਹੀਂ ਦਿੱਤਾ ਗਿਆ । ਨਿਪੁੱਤੀ ਅਤੇ ਬਾਂਝ ਔਰਤ ਨੂੰ ਹੀਣ ਅਤੇ ਅਭਾਗਣ ਸਮਝਿਆ ਜਾਂਦਾ ਸੀ ।

ਕੰਨਿਆ ਦੇ ਜਨਮ ਉਪਰੰਤ ਉਸ ਪ੍ਰਤਿ ਕਠੋਰ ਵਿਵਹਾਰ ਨਹੀਂ ਕੀਤਾ ਜਾਂਦਾ ਸੀ ।

17. ਮਹਾਦੇਵੀ ਵਰਮਾ : ਸ਼੍ਰੰਖਲਾ ਕੀ ਕੜੀਆਂ, ਪੰਨਾ 145
18. ਆਥਰਵਵੇਦ : 6 : 11 : 1 ; 5 : 26 : 56 : ਰਿਗਵੇਦ 1 : 31 : 8 : 1 : 105 : 3 : 10 : 85 : 25 ; 10 : 85 : 45
19. ਸ਼ਤਪਥ ਬ੍ਰਾਹਮਣ : 5 : 3 : 1 : 13

ਸਗੋਂ ਉਸਦਾ ਪਾਲਨ-ਪੋਸ਼ਣ ਪੁੱਤਰਾਂ ਦੇ ਸਮਾਨ ਹੀ ਕੀਤਾ ਜਾਂਦਾ ਸੀ। ਹਰ ਪ੍ਰਕਾਰ ਦੀ ਸਿਖਿਆ ਦੇ ਦਰਵਾਜ਼ੇ ਉਸ ਲਈ ਖੁਲ੍ਹੇ ਸਨ। ਲੜਕੀ ਨੇ ਜਨਨੀ ਬਣ ਕੇ ਸੰਤਾਨ ਅੰਦਰ ਉਤਮ ਗੁਣਾਂ ਦਾ ਸੰਚਾਰ ਕਰਨਾ ਹੁੰਦਾ ਹੈ। ਇਸ ਉਦੇਸ਼ ਨੂੰ ਮੁੱਖ ਰਖਦੇ ਹੋਏ 'ਇਸਤਰੀ ਸਿਖਿਆ ਦਾ ਵਿਸ਼ੇਸ਼ ਪ੍ਰਬੰਧ ਸੀ।'[20] ਕੋਮਲ ਕਲਾਵਾਂ ਅਤੇ ਘਰੇਲੂ ਜੀਵਨ ਲਈ ਉਪਜੋਗੀ ਵਿਸ਼ੇ ਪਾਠਕ੍ਰਮ ਦਾ ਅਨਿਖੜਵਾਂ ਅੰਗ ਸਨ। ਇੱਛਕ ਵਿਦਿਆਰਥਣਾਂ ਰਾਜ-ਨੀਤੀ ਅਤੇ ਸ਼ਸ਼ਤਰ ਵਿਦਿਆ ਵੀ ਗ੍ਰਹਿਣ ਕਰਨ ਲਈ ਸੁਤੰਤਰ ਸਨ। ਵੈਦਿਕ ਅਧਿਐਨ ਅਤੇ ਧਾਰਮਿਕ ਗ੍ਰੰਥਾਂ ਦੇ ਅਧਿਐਨ ਉਤੇ ਵੀ ਕੋਈ ਰੁਕਾਵਟ ਨਹੀਂ ਸੀ। ਇਥੋਂ ਤਕ ਕਿ ਕੰਨਿਆ ਦੇ ਉਮਰ ਭਰ ਕੁਆਰੀ ਰਹਿ ਕੇ ਬ੍ਰਹਮਚਾਰਨੀ ਦਾ ਜੀਵਨ ਬਤੀਤ ਕਰਨ ਤੇ ਵੀ ਕੋਈ ਇਤਰਾਜ਼ ਨਹੀਂ ਹੁੰਦਾ ਸੀ। ਵਿਦਵਾਨ ਪੁਰਸ਼ਾਂ ਦੇ ਨਾਲ ਮੈਤ੍ਰੇਜੀ, ਗਾਰਗੀ, ਐਤ੍ਰੇਜੀ, ਵਿਸ਼ਵਵਾਰਾ, ਸ਼ਾਸਵਤੀ, ਅਪਾਲਾ, ਘੋਸ਼ਾ ਅਤੇ ਅਦਿਤੀ ਦੇ ਨਾਂ ਬੜੀ ਸ਼ਰਧਾ ਨਾਲ ਲਏ ਜਾਂਦੇ ਹਨ। ਰੋਪਾ, ਜੁਹੂ, ਇੰਦ੍ਰਾਣੀ, ਸਰਮਾ ਉਰਵਸ਼ੀ, ਲੋਪਾਮੁਦਾ, ਯਮੀ, ਵਾਕ ਸੁਲਭਾ, ਚਕਸ਼ਿਣਾ, ਰਾਤਰੀ, ਸੂਰਯਾ, ਸਾਵਿਤ੍ਰੀ, ਸਚੀ, ਨਿਵਾਵਰੀ ਅਤੇ ਸ਼ਕਤੀ ਰਿਸ਼ੀਕਾਵਾਂ ਦੇ ਨਾਂ ਉਲੇਖਨੀਯ ਹਨ। ਦਾਰਸ਼ਨਿਕ ਵਿਚਾਰ ਵਟਾਂਦਰਿਆਂ ਵਿਚ ਇਸਤਰੀਆਂ ਨੂੰ ਵਿਚੋਲੇ ਬਣਾਉਣ ਦੇ ਹਵਾਲੇ ਵੀ ਮਿਲਦੇ ਹਨ ਜਿਵੇਂ ਮੰਡਨ ਮਿਸ੍ਰ ਦੀ ਪਤਨੀ ਭਾਰਤੀ ਨੂੰ ਬਣਾਇਆ ਗਿਆ ਸੀ। ਵਿਚੋਲੇ ਦੇ ਤੌਰ ਤੇ ਮਹੱਤਵਪੂਰਣ ਰੋਲ ਅਦਾ ਕਰਨ ਵਾਲੀ ਸਰਮਾ ਦਾ ਪਾਣਿ ਨਾਲ ਸੰਵਾਦ ਬਹੁਤ ਪ੍ਰਸਿਧ ਹੈ।

ਪੁੱਤਰੀ ਨੂੰ ਪਿਤਾ ਦੇ ਘਰ ਆਜ਼ਾਦੀ ਨਾਲ ਵਿਚਰਨ ਦੀ ਖੁਲ੍ਹ ਸੀ। ਉਹ ਘਰ ਦੀ ਚਾਰਦੀਵਾਰੀ ਵਿਚ ਕੈਦ ਨਹੀਂ ਸੀ। ਬਾਲ ਵਿਆਹ ਜੇਹੀ ਬੁਰਾਈ ਦੇ ਹਵਾਲੇ ਨਹੀਂ ਮਿਲਦੇ। ਵਿਆਹ ਕੇਵਲ ਸਮਾਜਿਕ ਬੰਧਨ ਨਾ ਹੋਕੇ ਅਧਿਆਤਮਕ ਸੰਬੰਧ ਸੀ। ਇਸ ਖੇਤਰ ਵਿਚ ਮਾਤਾ ਪਿਤਾ ਅਤੇ ਭਰਾ ਦੀ ਇੱਛਾ ਅੰਤਮ ਹੁੰਦੀ ਸੀ। ਪਰ ਪੁੱਤਰੀ ਨਾਲ ਉਨ੍ਹਾਂ ਦੇ ਸੰਬੰਧ ਏਨੇ ਸੁਖਾਵੇਂ ਹੁੰਦੇ ਸਨ ਕਿ ਮਾਪੇ ਯੋਗ ਵਰ ਨਾਲ ਹੀ ਉਸਦਾ ਵਿਆਹ ਕਰਦੇ ਸਨ। ਅਯੋਗ ਵਰ ਨੂੰ ਦੇਣ ਨਾਲੋਂ ਕੁਆਰੀ ਰਖ ਲੈਣ ਨੂੰ ਤਰਜੀਹ ਦਿੱਤੀ ਜਾਂਦੀ ਸੀ। ਉਸਨੂੰ 'ਭਾਰ ਨਹੀਂ ਸਮਝਿਆ ਜਾਂਦਾ ਸੀ।'[21] ਪਿਤਾ ਖੁਸ਼ੀ ਖੁਸ਼ੀ ਉਸਨੂੰ ਉਮਰ ਭਰ ਕੋਲ ਰਖਣ ਲਈ ਤਿਆਰ ਰਹਿੰਦਾ ਸੀ।

ਲੜਕੀ ਨੂੰ ਵਰ ਚੋਣ ਦੀ ਸੁਤੰਤਰਤਾ' ਸੀ।[22] ਪਿਆਰ ਵਿਆਹ ਵੀ ਹੋ ਜਾਂਦੇ ਸਨ। ਉਹ 'ਚੰਗੇ ਵਰ ਦੀ ਕਾਮਨਾ ਕਰਦੀਆਂ ਸਨ।[23] ਇਸ ਤੋਂ ਪਤਾ ਲਗਦਾ ਹੈ ਕਿ ਵਿਆਹ ਜਵਾਨੀ ਦੀ ਅਵਸਥਾ ਵਿਚ ਹੁੰਦੇ ਸਨ। ਵਧੂ ਨੂੰ ਪੁੱਤਰਵੰਤੀ ਹੋਣ ਦਾ ਅਸ਼ੀਰ-

20. ਸ਼ਾਮ ਚੰਦਰ ਕਪੂਰ : ਭਾਰਤੀਯ ਸੰਸਕ੍ਰਿਤੀ ਦਿਗਦਰਸ਼ਨ ਪੰਨਾ 20
21. M. C. Sarkar, some Aspects of the Earliest Social History of India P-107
22. ਰਿਗਵੇਦ 10 : 27 : 12
23. ਰਿਗਵੇਦ 10 : 30 : 11-12
Kaegi, Life in Ancient India. P-25

ਵਾਦ ਦਿੱਤਾ ਜਾਂਦਾ ਸੀ। ਵੈਦਿਕ ਕਾਲ ਵਿਚ ਰਿਸ਼ੀਆਂ ਦੀ ਸੂਰਜ ਅਤੇ ਸੂਰਯਪ੍ਰਭਾ ਆਦਿ ਪ੍ਰਾਕ੍ਰਿਤਿਕ ਤੱਤਾਂ ਵਿਚ ਪਿਤਾ-ਪੁਤਰੀ ਸੰਬੰਧਾਂ ਦੀ ਕਲਪਨਾ ਉਸ ਸਮੇਂ ਦੇ ਉਨ੍ਹਾਂ ਦੇ ਮਧੁਰ, ਕੋਮਲ ਅਤੇ ਸੁਖਾਵੇਂ ਵਤੀਰੇ ਦਾ ਪ੍ਰਤੀਕ ਹਨ। ਪਿਤਾ ਆਪਣੀ ਪੁਤਰੀ ਦੀ ਖ਼ੁਸ਼ੀ ਲਈ ਆਪਣਾ ਜੀਵਨ ਨਿਛਾਵਰ ਕਰਨ ਲਈ ਤਤਪਰ ਰਹਿੰਦਾ ਸੀ। ਤਾਂ ਪੁੱਤਰੀ ਵੀ ਪਿਤਾ ਦੀ ਖ਼ੁਸ਼ੀ ਅਤੇ ਕੁਲ ਦੀ 'ਮਰਯਾਦਾ ਲਈ ਆਪਾ ਵਾਰ ਦੇਂਦੀ ਸੀ।'[24] ਸੁਕੰਨਿਆਂ ਦਾ ਬੁੱਢੇ ਚਵਨ-ਰਿਸ਼ੀ ਨਾਲ ਵਿਆਹੇ ਜਾਣਾ ਅਤੇ ਦੇਵਯਾਨੀ ਦੇ ਵਿਆਹ ਵਿਚ ਸਰਮਿਸ਼ਠਾ ਦਾ ਦਾਜ ਵਿਚ ਦਾਸੀ ਬਣ ਕੇ ਜਾਣਾ ਅਜੇਹੀ ਕੁਰਬਾਨੀ ਦੀਆਂ ਮੂੰਹ ਬੋਲਦੀਆਂ ਉਦਾਹਰਨਾਂ ਹਨ।

ਭਰਾ-ਵਿਹੂਣੀਆਂ ਕੰਨਿਆਂ ਦੇ ਵਿਆਹ ਵਿਚ ਥੋੜੀ ਔਕੜ ਪੇਸ਼ ਆਉਂਦੀ ਸੀ ਕਿਉਂਕਿ ਉਸਦੇ ਪਹਿਲੇ ਪੁੱਤਰ ਉਤੇ ਨਾਨੇ ਦਾ ਅਧਿਕਾਰ ਹੁੰਦਾ ਸੀ ਪਿਤਾ ਦਾ ਨਹੀਂ। ਲੜਕੀ ਨੂੰ ਇਸੇ ਕਾਰਨ ਦੁਹਿਤਾ ਕਿਹਾ ਜਾਂਦਾ ਹੈ, "ਉਹ ਆਪਣੇ ਪੁੱਤਰ ਦੁਆਰਾ ਹੀ ਪਿਤਾ ਦੀ ਵਿਰਾਸਤ ਵਿਚੋਂ ਧਨ ਪ੍ਰਾਪਤ ਕਰ ਸਕਦੀ ਸੀ ਜਿਵੇਂ ਅੱਜ ਵੀ ਘਰ ਜਵਾਈ ਰਖ ਕੇ ਪੁੱਤਰ ਦੀ ਕਮੀ ਨੂੰ ਪੂਰਾ ਕੀਤਾ ਜਾਂਦਾ ਹੈ। ਰੂਸ ਵਿਚ ਹਾਲੇ ਤਕ ਵਿਆਹੁਤਾ ਪੁੱਤਰੀ ਉਤੇ ਪਿਤਾ ਦਾ ਪ੍ਰਭੁਤਵ ਕਾਇਮ ਰਹਿੰਦਾ ਹੈ।"[25]

ਗੁਣ ਹੀਣੀ ਅਤੇ ਕੁਰੂਪ ਕੰਨਿਆਂ ਨੂੰ ਧਨ ਦੇ ਕੇ ਵਿਆਹੇ ਜਾਣ ਦੇ ਸੰਕੇਤ ਵੀ ਉਪਲਬਧ ਹਨ। ਇਹੀ ਵਾਸਤਵ ਵਿਚ ਦਾਜ ਹੁੰਦਾ ਸੀ। ਪਿਤਾ ਦੀ ਸੰਪਤੀ ਉਤੇ ਭਰਾਵਾਂ ਦਾ ਅਧਿਕਾਰ ਹੁੰਦਾ ਸੀ। ਉਨ੍ਹਾਂ ਦੁਆਰਾ "ਭੈਣ ਦੇ ਵਿਆਹ ਵਿਚ ਯੌਤਕ ਦੇਣ ਤੋਂ ਵੀ ਇਹੀ ਸਿੱਧ ਹੁੰਦਾ ਹੈ ਕਿ ਇਸ ਤਰ੍ਹਾਂ ਕੰਨਿਆਂ ਨੂੰ ਕੁਝ ਧਨ ਦੇ ਦਿੱਤਾ ਜਾਂਦਾ ਸੀ। ਬਾਕੀ ਉਤੇ ਭਰਾਵਾਂ ਦਾ ਵਿਰਾਸਤੀ ਹੱਕ ਕਾਇਮ ਰਹਿੰਦਾ ਸੀ।"[26] ਜ਼ਿਆਦਾ ਧਨ ਦੇਣ ਨਾਲ ਲੜਕੀ ਦੀ ਸ਼ਾਨ ਵਧ ਜਾਂਦੀ ਸੀ। ਕੁਆਰੀ ਕੰਨਿਆ ਜਾਇਦਾਦ ਲੈ ਕੇ ਵੱਖ ਨਹੀਂ ਹੋ ਸਕਦੀ ਸੀ। ਪਰ ਪਿਤਾ/ਭਰਾ ਦੇ ਘਰ ਰਹਿ ਕੇ ਧਨ ਖਰਚਣ ਦੀ ਅਧਿਕਾਰੀ ਸੀ। ਪਿਤਾ ਉਸਦੀ ਹੋਂਦ ਕਾਰਨ ਕਿਸੇ ਤਰ੍ਹਾਂ ਦਾ ਭਾਰ, ਬੇਚੈਨੀ, ਅਸ਼ਾਂਤੀ ਜਾਂ ਸ਼ਰਮ ਨਹੀਂ ਮਹਿਸੂਸਦਾ ਸੀ।

ਪੁੱਤਰੀ ਦੇ ਜਾਇਦਾਦ ਸੰਬੰਧੀ ਅਧਿਕਾਰਾਂ ਬਾਰੇ ਵਿਰੋਧੀ ਵਿਚਾਰ ਪਾਏ ਜਾਂਦੇ ਹਨ। "ਡਾ. ਕ੍ਰਿਸ਼ਨ ਕਮਲ ਭੱਟਾਚਾਰੀਆ ਨੇ ਵੈਦਿਕ ਪ੍ਰਮਾਣਾਂ ਰਾਹੀਂ ਅਜੇਹੇ ਵਿਰਾਸਤੀ ਅਧਿਕਾਰਾਂ ਦੀ ਅਣਹੋਂਦ ਸਿਧ ਕੀਤੀ ਹੈ ਜਦੋਂ ਕਿ ਡਾ. ਦੁਆਰਕਾ ਨਾਥ ਮਿੱਤਰ ਨੇ ਜੈਮਿਨੀ ਸੂਤਰਾਂ ਦੇ ਆਧਾਰ ਤੇ ਅਜੇਹੇ ਅਧਿਕਾਰਾਂ ਦੀ ਹੋਂਦ ਦੀ ਪੁਸ਼ਟੀ ਕੀਤੀ ਹੈ।"[27]

24. ਸ਼ਤਪਥ ਬ੍ਰਾਹਮਣ 4 : 1 : 5 : 9 ; ਰਿਗਵੇਦ 10 : 39 : 3
25. Mayne. A Treatise on Hindu Law and usage P. 65, f. n. (I) ਅਤੇ ਰਿਗਵੇਦ 3 : 31 : 1
26. ਡਾ. ਸ਼ਿਵਰਾਜ ਸ਼ਾਸ਼ਤਰੀ : ਰਿਗਵੇਦਿਕ ਕਾਲ ਮੇਂ ਪਾਰਵਾਰਿਕ ਸੰਬੰਧ ਪੰਨਾ 268 ਅਤੇ ਰਿਗਵੇਦ 10 : 85 : 13
27. ਡਾ. ਸ਼ਿਵਰਾਜ ਸ਼ਾਸ਼ਤਰੀ : ਰਿਗਵੇਦਿਕ ਕਾਲ ਮੇਂ ਪਾਰਿਵਾਰਿਕ ਸੰਬੰਧ ਪੰਨਾ 258

ਨਿਰਪੱਖ ਹੋ ਕੇ ਵਾਚੀਏ ਤਾਂ ਪਤਾ ਲਗਦਾ ਹੈ ਕਿ ਇਸਤਰੀ ਦੇ ਵਿਰਾਸਤ ਸੰਬੰਧੀ ਅਧਿਕਾਰਾਂ ਵਿਚ ਲਗਾਤਾਰ ਵਾਧਾ ਹੋਇਆ ਹੈ। ਇਸ ਲਈ ਉਸ ਮੁੱਢਲੇ ਕਾਲ ਵਿਚ ਅਜੇਹੇ ਵਿਸ਼ਾਲ ਅਧਿਕਾਰਾਂ ਹੋਣਾ ਤਰਕ ਸੰਗਤ ਨਹੀਂ ਜਾਪਦਾ। ਇਸ ਤੋਂ ਪਿਛਲੇਰੇ ਕਾਲ ਦੀਆਂ ਸੰਹਿਤਾਵਾਂ ਅਤੇ ਬ੍ਰਾਹਮਣ ਗ੍ਰੰਥਾਂ ਵਿਚ ਪੁਤਰੀ ਨੂੰ ਪਰਿਵਾਰਿਕ ਸੰਪਤੀ ਦਾ ਅਣਅਧਿਕਾਰੀ ਕਿਹਾ ਗਿਆ ਹੈ। ਇਹ ਸੰਭਵ ਨਹੀਂ ਜਾਪਦਾ ਕਿ ਜੋ ਅਧਿਕਾਰ ਇਕ ਵਾਰੀ ਦਿੱਤੇ ਗਏ ਸਨ, ਏਨੀ ਛੇਤੀ ਵਾਪਸ ਲੈ ਲਏ ਜਾਣ।

ਸਮਾਜਿਕ ਜੀਵਨ ਦੇ ਘੋਲ ਵਿਚ ਪਰਿਵਾਰਕ ਸ਼ਕਤੀ ਦੇ ਮਹੱਤਵ ਕਾਰਨ ਬਲਦਾ-ਇਕ ਪੁਤਰਾਂ ਦਾ ਪ੍ਰਭਾਵ ਵਧਣ ਲਗਾ ਅਤੇ ਇਸਤਰੀ ਸਰੀਰਕ ਪੱਖੋਂ ਨਿਮਾਣੀ ਅਤੇ ਨਿਤਾਣੀ ਹੋਣ ਕਾਰਨ ਮਹੱਤਤਾ ਗੁਆਉਣ ਲਗੀ। ਬ੍ਰਾਹਮਣ ਕਾਲ ਵਿਚ ਇਹ ਅੰਤਰ ਖੁਲ੍ਹ ਕੇ ਸਾਹਮਣੇ ਆਉਂਦਾ ਹੈ ਜਦੋਂ "ਪਤਨੀ ਨੂੰ ਇਕ ਸਾਥੀ, ਪੁੱਤਰੀ ਨੂੰ ਇਕ ਮੁਸੀਬਤ ਅਤੇ ਪੁੱਤਰ ਨੂੰ ਸਰਬੋਤਮ ਸਵਰਗ ਦਾ ਪ੍ਰਕਾਸ਼"[28] ਕਿਹਾ ਜਾਣ ਲਗਾ। ਇਸ ਤਰ੍ਹਾਂ ਪੁੱਤਰੀ ਦੀ ਸਥਿਤੀ ਡਾਵਾਂਡੋਲ ਹੋਣ ਲਗੀ।

ਕੁਝ ਸੰਹਿਤਾਵਾਂ ਅਤੇ ਬ੍ਰਾਹਮਣ ਗ੍ਰੰਥਾਂ ਵਿਚ "ਪੁੱਤਰੀ ਨੂੰ ਧਨ ਲੈ ਕੇ ਕਿਸੇ ਨੂੰ ਦੇਣ ਦੇ ਉਲੇਖ ਵੀ ਮਿਲਦੇ ਹਨ।"[29] ਭਾਵੇਂ ਅਜੇਹਾ ਵਿਸ਼ੇਸ਼ ਪ੍ਰਸਥਿਤੀਆਂ ਦੀਆਂ ਮਜ਼ਬੂਰੀਆਂ ਵਿਚ ਹੀ ਕੀਤਾ ਗਿਆ ਹੋਵੇਗਾ। ਉਪਨਿਸ਼ਦਾਂ ਨੂੰ ਵੇਦਾਂਤ ਵੀ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਕਿਤੇ ਕਿਤੇ ਵਿਦੂਸ਼ੀ ਕੰਨਿਆਂ ਲਈ ਪ੍ਰਾਰਥਨਾ ਕਰਨ ਅਤੇ ਘਿਓ ਵਾਲੀ ਤਿਲ ਚਾਵਲੀ'[30] ਖਾਣ ਦਾ ਉਲੇਖ ਮਿਲਦਾ ਹੈ। ਇਸ ਤੋਂ ਇਹ ਜਾਪਦਾ ਹੈ ਕਿ ਬੁਧੀਮਾਨ ਅਤੇ ਸੁਯੋਗ ਕੰਨਿਆ ਮਾਤਾ-ਪਿਤਾ ਲਈ ਸਨਮਾਨ ਦਾ ਵਿਸ਼ਾ ਸੀ। ਅਯੋਗ ਪੁੱਤਰ ਨਾਲੋਂ ਯੋਗ ਪੁਤਰੀ ਦੀ ਪ੍ਰਾਪਤੀ ਲੁਭਾਉਣੀ ਸੀ।

ਸਿਮਤਰੀ ਕਾਲ ਵਿਚ ਬਹੁਤ ਸਾਰੇ ਵਿਰੋਧੀ ਵਿਚਾਰਾਂ ਦਾ ਟਕਰਾ ਪੇਸ਼ ਆਉਂਦਾ ਹੈ। ਇਕ ਪਾਸੇ ਤਾਂ ਉਸਦੇ ਵਿਆਹ-ਯੋਗ ਹੋ ਜਾਣ ਪਿਛੋਂ ਵੀ ਜੇਕਰ ਮਾਪਿਆਂ ਨੂੰ ਯੋਗ ਵਰ ਨਾ ਮਿਲੇ ਤਾਂ ਅਯੋਗ ਵਿਅਕਤੀ ਨਾਲ ਉਸਨੂੰ ਵਿਆਹੁਣ ਤੋਂ ਵਰਜਿਆ ਹੈ। ਅਯੋਗ ਪਾਤਰ ਨੂੰ ਦੇਣਾ ਵੱਡਾ ਪਾਪ ਅਤੇ ਲੜਕੀ ਨਾਲ ਅਨਿਆਂ ਮੰਨਿਆ ਹੈ। ਇਸਦਾ ਭਾਵ ਹੈ ਕਿ ਉਹ 'ਸਾਰੀ ਉਮਰ ਕੁਆਰੀ ਹੀ ਪਿਤਾ ਦੇ ਘਰ ਬੈਠੀ ਰਹੇ।'[31] ਦੂਜੇ ਪਾਸੇ ਉਸੇ ਹੀ ਅਧਿਆਇ ਦੇ ਅਗਲੇ ਸ਼ਲੋਕ ਵਿਚ ਬਿਲਕੁਲ ਵਿਰੋਧੀ ਵਿਚਾਰਧਾਰਾ ਦਰਜ ਹੈ ਕਿ ਵਿਆਹ ਯੋਗ ਹੋ ਜਾਣ ਤੇ ਜੇਕਰ ਮਾਪੇ ਲੜਕੀ ਦਾ ਵਿਆਹ ਨਹੀਂ ਕਰਦੇ ਤਾਂ ਲੜਕੀ ਜਿਸਨੂੰ ਚਾਹੇ ਪਤੀ ਬਣਾ ਲਵੇ ਉਸਨੂੰ ਪਾਪ ਨਹੀਂ ਲਗੇਗਾ। ਵਿਆਹ ਸੰਬੰਧੀ ਸੁਤੰਤਰਤਾ

28. ਐਤ੍ਰੇਯ ਬ੍ਰਾਹਮਣ 7 : 13
29. ਮੈਤ੍ਰਾਯਣ ਸੰਹਿਤਾ 1 : 10 : 11 ; ਤ੍ਰੈਤਯ ਬ੍ਰਾਹਮਣ 1 : 1 : 2 : 4
30. ਵ੍ਰਹਦਾਰਣਯਕ ਗ੍ਰੰਥ 6 : 4 : 17
31. ਕਨ੍ਹੈਯਾ ਲਾਲ ਮਿਸ਼ਰ : ਮਨੂ-ਸਿਮਰਤੀ 9 : 83 : 89
ਹਿਮਾਲਯ ਬੁਕ ਡਿਪੂ ਮੁਰਾਦਾਬਾਦ 1927

ਨੂੰ ਸਮਾਜਿਕ ਮਾਣਤਾ ਦਿੱਤੀ ਹੈ।'[32]

ਧਰਮ ਸੂਤਰਕਾਰਾਂ ਨੇ ਵਿਆਹ-ਯੋਗ ਹੋ ਜਾਣ ਪਿਛੋਂ ਮਾਪਿਆਂ ਲਈ ਤਿੰਨ ਸਾਲ ਤਕ ਦਾ ਸਮਾਂ ਵਰ-ਲਭਣ ਲਈ ਨਿਰਧਾਰਿਤ ਕੀਤਾ ਹੈ। "ਲੜਕੀ ਤਿੰਨ ਸਾਲ ਤਕ ਉਡੀਕ ਕਰੇ ਫਿਰ ਮਨਮਰਜ਼ੀ ਨਾਲ ਵਿਆਹ ਕਰਵਾ ਲਵੇ।"[33] ਜਿਥੇ ਲੜਕੀ ਪ੍ਰਤਿ ਏਨੀ ਉਦਾਰਤਾ ਦਾ ਪ੍ਰਗਟਾਵਾ ਕੀਤਾ ਗਿਆ ਹੈ, ਉਥੇ ਪਤੀ ਦਾ ਪਤਨੀ ਉਤੇ ਪੂਰਨ ਪ੍ਰਭੂਤਵ ਕਾਇਮ ਕਰ ਦਿੱਤਾ ਹੈ। ਪਤੀ ਆਪਣੀ ਪਤਨੀ ਲਈ ਸਖਾ/ਸਾਥੀ ਹੁੰਦਾ ਸੀ, ਹੌਲੀ ਹੌਲੀ ਉਸਦਾ ਦਰਜਾ ਵਧ ਕੇ ਗੁਰੂ ਵਾਲਾ ਹੋ ਗਿਆ ਅਤੇ ਪਤਨੀ ਦਾ ਸਥਾਨ ਸਾਥਣ ਤੋਂ ਘਟ ਕੇ ਸ਼ਿੱਸ਼ਾ ਵਾਲਾ ਰਹਿ ਗਿਆ। ਅੰਤ ਵਿਚ ਪਤੀ ਗੁਰੂ ਤੋਂ ਇਕ ਦਮ ਦੇਵਤਾ ਦੇ ਆਸਨ ਉਤੇ ਬਿਰਾਜ ਗਿਆ ਪਰ ਪਤਨੀ ਸੇਵਿਕਾ ਬਣ ਕੇ ਚਰਨ ਧੂੜ ਮੱਥੇ ਲਾਉਣ ਲਾਇਕ ਹੀ ਰਹਿ ਗਈ। ਨਤੀਜੇ ਵਜੋਂ ਬਾਲ-ਵਿਆਹ ਵਧਣ ਲਗੇ ਤਾਂ ਜੋ ਲੜਕੀ ਨੂੰ ਪਤੀ ਪਰਮੇਸ਼ਵਰ ਆਪਣੀ ਇੱਛਾ ਅਨੁਸਾਰ ਢਾਲ ਸਕੇ।

ਕੰਨਿਆਂ ਦੀ ਸਿਖਿਆ ਬਾਰੇ ਵੀ ਵਿਦਵਾਨਾਂ ਅਤੇ ਸਿਮਰਤੀਕਾਰਾਂ ਵਿਚ ਮਤਭੇਦ ਹਨ। "ਮਨੂੰ ਜੀ ਨੇ ਪੁੱਤਰੀ ਲਈ ਕੇਵਲ ਘਰੇਲੂਕਾਰ-ਵਿਹਾਰ ਦੀ ਸਿਖਿਆ ਦੇਣ ਦਾ ਵਿਧਾਨ ਕੀਤਾ ਹੈ। ਨਾਰਦ ਅਤੇ ਬ੍ਰਹਸਪਤੀ ਨੇ ਉਸਨੂੰ ਪੁੱਤਰ ਦੀ ਤਰ੍ਹਾਂ ਹੀ ਪਿਤਾ ਦੀ ਉਤਰਾਧਿਕਾਰੀ ਮੰਨਿਆ ਹੈ। ਉਹ ਪਿਆਰ ਦੀ ਪਾਤਰ ਹੈ ਜੇਕਰ ਗਲਤੀ ਕਰੇ ਵੀ ਤਾਂ ਪਿਤਾ ਸਹਿ ਲਵੇ।"[34] ਇਸ ਤੋਂ ਜਾਪਦਾ ਹੈ ਕਿ ਪੁੱਤਰੀ ਪ੍ਰਤਿ ਸਨੇਹ ਵਧ ਰਿਹਾ ਸੀ। ਪਰ ਵਿਆਹ ਦੀ ਜ਼ਿਮੇਵਾਰੀ ਪ੍ਰਤਿ ਸੁਚੇਤਤਾ ਇਸ ਕਦਰ ਵਧ ਗਈ ਸੀ ਕਿ ਇਸਨੂੰ ਛੇਤੀ ਤੋਂ ਛੇਤੀ ਨਿਭਾਉਣ ਦੀ ਕਾਹਲੀ ਪਈ ਰਹਿੰਦੀ ਸੀ। ਕੁਝ ਸਿਮਰਤੀਕਾਰ ਤਾਂ ਕੰਨਿਆਂ ਦਾ ਵਿਆਹ ਉਸਨੂੰ ਲੜਕੇ ਲੜਕੀ ਦਾ ਅੰਤਰ ਮਹਿਸੂਸ ਹੋਣ ਤੋਂ ਪਹਿਲਾਂ ਹੀ ਕਰ ਦੇਣ ਦੇ ਹਾਮੀ ਸਨ।

ਪੁਰਾਣ ਕਾਲ ਵਿਚ ਵੀ ਕੰਨਿਆਂ-ਪ੍ਰਾਪਤੀ ਲਈ ਇੱਛਾ ਕਰਨ ਦੀਆਂ ਉਦਾਹਰਨਾਂ ਮਿਲਦੀਆਂ ਹਨ ਅਤੇ ਕੰਨਿਆਂ ਦੇ ਦਰਸ਼ਨਾਂ ਨੂੰ ਚੰਗਾ ਸ਼ਗਨ ਮੰਨਿਆ ਜਾਂਦਾ ਸੀ।

ਇੰਝ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਮਰਦ ਦਾ ਸਮਾਜਿਕ ਪ੍ਰਭੂਤਵ ਹੌਲੀ ਹੌਲੀ ਵਧਦਾ ਗਿਆ। ਉਹ ਔਰਤ ਉਤੇ ਹਾਵੀ ਹੁੰਦਾ ਗਿਆ। ਉਸਦੀ ਮਰਜ਼ੀ ਅਪਰ ਅਪਾਰ ਹੁੰਦੀ ਗਈ ਪਰ ਇਸਤਰੀ ਦੇ ਅਧਿਕਾਰ ਸੀਮਿਤ ਹੁੰਦੇ ਗਏ।

## ਵਿਆਹੁਤਾ-ਰੂਪ

ਵਿਆਹ ਪਿਛੋਂ ਵਿਆਹੁਤਾ ਜੀਵਨ ਦਾ ਆਰੰਭ ਹੁੰਦਾ ਹੈ। ਵਿਆਹ ਕੇਵਲ ਸਰੀਰਕ ਜਾਂ ਸਮਾਜਿਕ ਬੰਧਨ ਹੀ ਨਹੀਂ

ਪਰਮਾਤਮਾ ਦੁਆਰਾ ਨਿਸ਼ਚਿਤ ਕੀਤੇ ਜਾਂਦੇ ਹਨ ਅਤੇ ਦਿਸਦੇ ਸੰਸਾਰ ਵਿਚ ਰਸਮਾਂ ਦੁਆਰਾ ਨੇਪਰੇ ਚਾੜ੍ਹੇ ਜਾਂਦੇ ਹਨ। ਇਸ ਨਾਤੇ ਪਤੀ-ਪਤਨੀ ਇਕ ਜੋਤ ਸਰੂਪ ਹੁੰਦੇ ਹਨ ਭਾਵੇਂ ਸਰੀਰ ਦੋ ਹੀ ਦਿਸਦੇ ਹਨ। ਵੈਦਿਕ ਕਾਲੀਨ ਵਿਚਾਰਧਾਰਾ ਬਿਲਕੁਲ ਇਸਦੇ ਅਨੁਕੂਲ ਸੀ। 'ਜਾਯਾ ਹੀ ਘਰ ਹੈ।[35] ਦੂਜੇ ਸ਼ਬਦਾਂ ਵਿਚ ਪਤਨੀ ਦੀ ਹੋਂਦ ਨਾਲ ਹੀ ਮਕਾਨ ਘਰ ਅਖਵਾਂਦਾ ਹੈ। ਉਸਦੇ ਬਿਨਾਂ ਘਰ ਆਤਮਾ ਰਹਿਤ ਸਰੀਰ ਵਾਗ ਨਿਰਜਿੰਦ ਹੈ। 'ਇਸਤਰੀ ਘਰ ਦਾ ਗਹਿਣਾ ਹੈ।'[36] ਘਰ ਦਾ ਸ਼ਿੰਗਾਰ ਹੈ। ਉਹ ਘਰ ਵਿਚ ਰਾਣੀ ਦੀ ਤਰ੍ਹਾਂ ਵਿਚਰੇ। ਉਹ ਹੀ ਘਰ ਨੂੰ ਸਵਰਗ ਬਣਾ ਸਕਦੀ ਹੈ ਅਤੇ ਉਸਦੀ ਕ੍ਰੋਪੀ ਵਸਦੇ ਰਸਦੇ ਘਰ ਨੂੰ ਨਰਕ ਦੀ ਖਾਣ ਵਿਚ ਪਰਿਵਰਤਿਤ ਕਰ ਸਕਦੀ ਹੈ।

ਵੈਦਿਕ ਕਾਲ ਵਿਚ ਪਤਨੀ ਨੂੰ ਅਰਧਾਂਗਨੀ ਕਿਹਾ ਜਾਂਦਾ ਸੀ ਭਾਵੇ ਪਤੀ ਦਾ ਅੱਧਾ ਅੰਗ-ਨਰ-ਨਾਰੀ ਦੋਵੇਂ ਇਕ ਹੀ ਸਰੀਰ ਦੇ ਦੋ ਹਿੱਸੇ ਹਨ। ਇਕ ਦੂਜੇ ਦੇ ਬਿਲਕੁਲ ਸਮਾਨ ਅਤੇ ਪੂਰਕ।'[37] ਵੱਖਰੇ ਦੋਵੇਂ ਹੀ ਅਧੂਰੇ ਹਨ। ਪਤੀ ਦੀ ਖੁਸ਼ੀ ਅਤੇ ਗਮੀ ਦਾ ਰਾਜ਼ਦਾਰ ਉਸਦੀ ਪਤਨੀ ਤੋਂ ਵਧ ਹੋਰ ਕੋਈ ਨਹੀਂ ਹੋ ਸਕਦਾ। ਦੋਹਾਂ ਦੀ ਖੁਸ਼ੀ ਵਿਚ ਹੀ ਪਰਿਵਾਰਕ ਕਲਿਆਣ ਨਿਹਿਤ ਹੈ। ਇਸ ਤਰ੍ਹਾਂ ਪਤਨੀ 'ਘਰ ਦੀ ਖੁਸ਼ੀ ਦਾ ਗੁੰਬਦ ਅਤੇ ਪਤੀ ਦੀ ਸੱਚੀ ਮਿੱਤਰ ਹੈ।'[38] ਇਸੇ ਲਈ ਆਦਮੀ ਨੂੰ ਇਸਤਰੀ ਦੀਆਂ ਇਛਾਵਾਂ ਦਾ ਧਿਆਨ ਰਖਣ ਦਾ ਉਪਦੇਸ਼ ਦਿੱਤਾ ਹੈ। ਘਰ ਰੂਪੀ ਬਾਗ ਵਿਚ ਨਾਰੀ ਇਕ ਖਿੜੀ ਹੋਈ ਕਲੀ ਦਾ ਸਰੂਪ ਹੈ ਜੋ ਆਪ ਖਿੜਦੀ ਹੋਈ ਸਮੁੱਚੇ ਬਾਗ ਵਿਚ ਮਹਿਕ ਖਲੇਰਦੀ ਹੈ।

ਅਰਧਾਂਗਨੀ ਹੋਣ ਦੇ ਨਾਤੇ ਉਸਨੇ ਪਰਿਵਾਰ ਪ੍ਰਤਿ ਬਹੁਤ ਸਾਰੇ ਕਰੱਤਵ ਨਿਭਾਉਣੇ ਹੁੰਦੇ ਹਨ। ਇਹ ਕੇਵਲ ਉਦੋਂ ਹੀ ਸੰਭਵ ਹੈ ਜਦੋਂ ਉਸ ਵਿਚ ਗੁਣਾਂ ਦਾ ਖਜ਼ਾਨਾ ਵਿਦਮਾਨ ਹੋਵੇ। ਉਸ ਕਾਲ ਵਿਚ ਪਤਨੀ ਲਈ ਗ੍ਰਿਹਸਥ-ਆਸ਼ਰਮ ਵਿਚ ਨਿਵਾਸ ਕਰਦੇ ਹੋਏ "ਪਤੀਵਰਤ ਧਰਮ ਪਾਲਨਾ, ਚਰਿਤਰਵਾਨ, ਸੁਸ਼ੀਲ, ਸੰਜਮੀ ਅਤੇ ਮਿਠ-ਬੋਲੜੀ ਬਣ ਕੇ ਆਗਿਆ ਪਾਲਨ ਲਈ ਤਤਪਰ ਰਹਿਣ ਵਾਲੀ ਹੋਣ ਦੀ ਲੋੜ ਸੀ।[39] ਘਰ ਦਾ ਕੰਮ ਸੁਚਾਰੂ ਰੂਪ ਨਾਲ ਚਲਾਉਣ ਲਈ ਘਰੇਲੂ ਕੰਮ ਵਿਚ ਕੁਸ਼ਲ ਹੋਣ ਦੀ ਲੋੜ ਸੀ। ਦੋਹਾਂ ਜੀਆਂ ਦੇ 'ਪਰਸਪਰ ਸਹਿਯੋਗ'[40] ਦੀ ਨੀਂਹ ਉਤੇ ਹੀ ਪਰਿਵਾਰ ਰੂਪੀ

35. ਰਿਗਵੇਦ 3 : 53 : 4 ; 10 : 85 : 44, 46 ; ਅਥਰਵਵੇਦ 14 : 42-44; 14 : 2 : 63-64
36. ਰਿਗਵੇਦ 3 : 53 : 4 ; 10 : 85 : 24
37. ਐਤ੍ਰੇਯ ਬ੍ਰਾਹਮਣ 3 : 3 : 5 : 6 ; ਸਤਪਥ ਬ੍ਰਾਹਮਣ 14 : 4 : 2 : 4-5 5 : 2 : 1 : 10
38. A. S. Altekar, Position of woman in Hindu Civilzation P-17. The Culture Publication House, Benare-1938
39. ਰਾਮ ਸ਼ਰਣ ਵਸ਼ਿਸ਼ਠ : ਵੇਦਾਰਥ ਵਿਗਿਆਨ ਪੰਨਾ 29 ਅਤੇ ਰਿਗਵੇਦ 1 : 28 : 3
40. ਅਥਰਵਵੇਦ : 14 : 2 : 17-18 ; 27, 71-72 ; ਰਿਗਵੇਦ 2 : 3 : 6 : 2 : 38 : 4 ; 10 : 85 : 26-27

ਇਮਾਰਤ ਖੜੀ ਹੁੰਦੀ ਹੈ। ਘਰੇਲੂ ਕੰਮਾਂ ਵਿਚ ਪਤਨੀ ਸੁਘੜ ਹੋਏ ਅਤੇ ਰੁਜ਼ਗਾਰ ਦੇ ਮਾਮਲੇ ਵਿਚ ਪਤੀ ਅਜੇਹੀ ਸੁਸ਼ੀਲ ਇਸਤਰੀ ਪ੍ਰਤਿ ਸਨਮਾਨ, ਸਮਾਨਤਾ ਅਤੇ ਆਦਰ ਵਾਲਾ ਵਿਵਹਾਰ ਕੀਤਾ ਜਾਂਦਾ ਸੀ।

ਵੈਦਿਕ ਕਾਲ ਵਿਚ ਇਸਤਰੀਆਂ ਬਹੁਤ ਸੁਤੰਤਰ ਸਨ। ਘਰ ਦੀ ਚਾਰ ਦੀਵਾਰੀ ਅੰਦਰ ਬੰਦ ਰਹਿਣ ਜਾਂ ਬਾਹਰ ਜਾਣ ਸਮੇਂ ਪਰਦਾ[41] ਕਰਨ ਲਈ ਉਹ ਮਜਬੂਰ ਨਹੀਂ ਸਨ। ਇਸ ਦਾ ਇਹ ਭਾਵ ਕਦਾਚਿਤ ਨਹੀਂ ਕਿ ਉਹ ਉਛੰਖਲਤਾ ਨਾਲ ਆਪ ਮੁਹਾਰੀਆਂ ਘੁੰਮਦੀਆਂ ਰਹਿੰਦੀਆਂ ਸਨ। ਉਹ ਆਪਣੇ ਪਰਿਵਾਰ ਨਾਲ ਜਨ ਸਭਾਵਾਂ ਅਤੇ ਸਮਾਗਮਾਂ ਵਿਚ ਜਾ ਸਕਦੀਆਂ ਸਨ। ਹਰ ਪ੍ਰਕਾਰ ਦੇ ਧਾਰਮਿਕ ਕਾਰਜ ਕਰਨ ਦੀ ਨਾ ਕੇਵਲ ਖੁਲ੍ਹ ਹੀ ਸੀ ਸਗੋਂ ਨਾਰੀ ਦੀ ਉਪਸਥਿਤੀ ਬਿਨਾਂ ਨਰ ਦਾ ਯੱਗ ਸੰਪੂਰਨ ਨਹੀਂ ਹੋ ਸਕਦਾ ਸੀ। ਉਹ ਪਤੀ ਦੇ ਨਾਲ ਬੈਠ ਕੇ ਆਹੂਤੀ ਪਾਉਂਦੀ ਸੀ ਇਸ ਲਈ ਉਸਨੂੰ ਧਾਰਮਿਕ ਸਿਖਿਆ ਦੇਣੀ ਜ਼ਰੂਰੀ ਸੀ।

ਵੈਦਿਕ ਸਾਹਿਤ ਵਿਚ ਥਾਂ ਥਾਂ ਤੇ ਬਹੁਤ ਸਾਰੀਆਂ ਦੇਵੀਆਂ ਦੀ ਸਤੁਤਿ ਕੀਤੀ ਗਈ ਹੈ। ਇਹ ਦੇਵੀਆਂ ਦੈਵੀ ਸ਼ਕਤੀਆਂ ਦਾ ਪ੍ਰਤੀਕ ਹਨ। ਸਾਰਾ ਹਿੰਦੂ ਸਮਾਜ ਵਿਭਿੰਨ ਸ਼ਕਤੀਆਂ ਅਤੇ ਗੁਣ-ਸੰਪੰਨ ਇਨ੍ਹਾਂ ਦੇਵੀਆਂ ਤੋਂ ਹਰ ਪ੍ਰਕਾਰ ਦੇ ਵਰਦਾਨ ਮੰਗਦਾ ਹੈ। ਇਨ੍ਹਾਂ ਦੇਵੀਆਂ ਵਿਚੋਂ 'ਊਸ਼ਾ, ਭਾਰਤੀ, ਸੁਰਸਤੀ, ਇੱਲਾ'[42] ਆਦਿ ਪ੍ਰਮੁੱਖ ਹਨ। ਇਸ ਤੋਂ ਇਸਤਰੀ ਦੀ ਸਨਮਾਨਿਤ ਸਥਿਤੀ ਦਾ ਗਿਆਨ ਹੁੰਦਾ ਹੈ।

ਧਾਰਮਿਕ ਸਿਖਿਆ ਤੋਂ ਛੁਟ ਇਸਤਰੀ ਰੁਚੀ ਅਨੁਸਾਰ ਸੈਨਿਕ ਸਿਖਿਆ ਪ੍ਰਾਪਤ ਕਰਨ ਲਈ ਸੁਤੰਤਰ ਸੀ। ਉਹ ਪਤੀਆਂ ਦੇ ਨਾਲ ਮੈਦਾਨ-ਏ-ਜੰਗ ਵਿਚ ਜਾ ਕੇ ਆਪਣੇ ਹੁਨਰ ਦਾ ਪ੍ਰਗਟਾਵਾ ਕਰਦੀਆਂ ਸਨ। ਵਿਸ਼ਚਲਾ, ਇੰਦ੍ਰਸੇਨਾ ਅਤੇ ਵ੍ਰਤਾਸੁਰ ਦੀ ਮਾਤਾ ਨੇ ਰਣ-ਖੇਤਰ ਵਿਚ ਆਪਣੇ ਹੱਥ ਵਿਖਾਏ ਸਨ। 'ਨਮੁਚਿ ਦੀ ਇਸਤਰੀ-ਸੈਨਾ ਵਿਸ਼ੇਸ਼ ਰੂਪ ਵਿਚ ਵਰਣਨਯੋਗ ਹੈ।'[43]

ਸੁਹਾਗਣ ਨੂੰ ਸਮਾਜ ਵਿਚ ਸਨਮਾਨਿਤ ਸਥਾਨ ਪ੍ਰਾਪਤ ਸੀ। ਆਮ ਤੌਰ ਤੇ ਇਕ ਪਤਨੀ ਵਿਆਹ ਹੋਇਆ ਕਰਦੇ ਸਨ ਪਰ ਕਿਤੇ ਕਿਤੇ 'ਬਹੁ-ਪਤਨੀ ਵਿਆਹ'[44] ਦੀਆਂ ਉਦਾਹਰਨਾਂ ਵੀ ਮਿਲਦੀਆਂ ਹਨ ਜਿਸ ਕਾਰਨ ਘਰਾਂ ਵਿਚ ਅਸ਼ਾਂਤੀ ਰਹਿਣੀ ਸੁਭਾਵਿਕ ਸੀ। ਇਸੇ ਤਰ੍ਹਾਂ ਸਧਾਰਣ ਜਨਤਾ ਵਿਚ ਇਕ-ਪਤੀ ਵਿਆਹ ਦਾ ਰਿਵਾਜ ਵਿਦਮਾਨ ਸੀ

---

41. Vedic Index : I. P. 474,
    ਰਿਗਵੇਦ 10 : 85 : 33
42. ਰਿਗਵੇਦ 1 : 113 : 6-7; 5 : 79 : 1-10; 5 : 80 : 1-6;
    7 : 80 : 1-3; 7 : 82 : 1-6, 9 : 5 : 8 ; 10 : 7 : 8
43. ਰਿਗਵੇਦ 1 : 116 : 15 ; 5 : 30 : 9; 10 : 102 : 2-11
44. ਏ. ਐਲ. ਬਾਸ਼ਮ ਅਦਭੁਤ ਭਾਰਤ ਪੰਨਾ 175;
    ਰਿਗਵੇਦ 10 : 33 : 2; 10 : 105 : 8; 10 : 105 : 1-6; 10 : 159 : 1-2

ਪਰ ਰਿਗਵੇਦ[45] ਵਿਚ ਇਸਦੇ ਉਲਟ ਬਹੁ-ਪਤੀ ਵਿਆਹ ਦੇ ਸੰਕੇਤ ਵੀ ਮਿਲਦੇ ਹਨ।

ਦਾਜ ਦੀ ਅੱਜ ਦੇ ਰੂਪ ਵਿਚ ਹੋਂਦ ਨਹੀਂ ਸੀ ਪਰ ਕੰਨਿਆਂ-ਧਨ'[46] ਵਜੋਂ ਕੁਝ ਸਮਾਨ ਜਾਂ ਧਨ ਦਿੱਤਾ ਜਾਂਦਾ ਹੋਵੇਗਾ ਜਿਸ ਉਤੇ ਉਸਦੇ ਪਤੀ ਦਾ ਪੂਰਾ ਅਧਿਕਾਰ ਸਮਝਿਆ ਜਾਂਦਾ ਸੀ। ਆਰਥਿਕ ਪੱਖੋਂ ਉਹ ਪਤੀ ਉਤੇ ਹੀ ਆਸ਼੍ਰਿਤ ਸੀ। ਵਿਰਾਸਤ ਦੇ ਹੱਕ ਦੀ ਹੋਂਦ ਦੀ ਸੰਭਾਵਨਾ ਵੀ ਨਹੀਂ ਜਾਪਦੀ ਕਿਉਂਕਿ ਇਤਿਹਾਸ ਗਵਾਹ ਹੈ ਕਿ ਇਸਤਰੀ ਦੇ ਆਰਥਿਕ ਅਧਿਕਾਰਾਂ ਵਿਚ ਉੱਤੋਰੋਤਰ ਵਾਧਾ ਹੀ ਹੋਇਆ ਹੈ। ਜੋ ਹੱਕ ਇਕ ਵਾਰੀ ਪ੍ਰਾਪਤ ਕਰ ਲਏ ਗਏ ਉਹ ਕਦੇ ਵਾਪਸ ਨਹੀਂ ਹੋਏ। ਵਿਰਾਸਤ ਸੰਬੰਧੀ ਅਧਿਕਾਰ ਸਿਮਰਤੀ ਕਾਲ ਤਕ ਵੀ ਬਹੁਤ ਘੱਟ ਸਨ।

ਪਤਨੀ ਖਰੀਦਣ ਦੇ ਉਲੇਖ ਵੀ ਹਨ। ਕੁਝ ਪ੍ਰਸਥਿਤੀਆਂ ਵਿਚ ਵਰ ਨੂੰ ਵਧੂ ਵਿਸ਼ੇਸ਼ ਪਸੰਦ ਆ ਜਾਣ ਉਤੇ ਉਸਦੇ ਪਿਤਾ ਦੀ ਮੰਗ ਪੂਰੀ ਕਰਨੀ ਪੈਂਦੀ ਹੋਵੇਗੀ। ਵਿਸ਼ੇਸ਼ ਕਰਕੇ ਜਦੋਂ ਲੜਕੀ ਦੇ ਮਾਪੇ ਆਰਥਿਕ ਪੱਖੋਂ ਕਮਜ਼ੋਰ ਹੁੰਦੇ ਹੋਣਗੇ। ਵਰ ਦੀ ਉਮਰ ਜ਼ਿਆਦਾ ਹੋ ਚੁੱਕੀ ਹੋਣ ਜਾਂ ਵਿਧੁੱਰ ਹੋਣ ਦੀ ਸੂਰਤ ਵਿਚ ਵੀ ਪਤਨੀ ਖਰੀਦਣੀ ਪੈਂਦੀ ਹੋਵੇਗੀ। ਪਤਨੀ ਦੀ ਮੌਤ ਉਤੇ ਪਤੀ ਦੁਖੀ ਹੁੰਦਾ ਸੀ, ਵਿਸ਼ੇਸ਼ ਕਰਕੇ ਜਦੋਂ ਪਤਨੀ ਪੈਸੇ ਖਰਚ ਕੇ ਲਿਆਈ ਗਈ ਹੁੰਦੀ ਸੀ ਜਾਂ ਉਹ ਪੁੱਤਰਾਂ ਦੀ ਜਨਨੀ ਹੁੰਦੀ ਸੀ। ਚੰਗੀ ਪਤਨੀ ਸੁਭਾਗ ਦੀ ਨਿਸ਼ਾਨੀ ਮੰਨੀ ਜਾਂਦੀ ਸੀ। ਇਸ ਲਈ ਪਤਨੀ ਦੀ ਲੰਮੀ ਉਮਰ ਦੀ ਕਾਮਨਾ ਕੀਤੀ ਜਾਂਦੀ ਸੀ।

ਵਿਧਵਾ ਦੀ ਹਾਲਤ ਬੜੀ ਤਰਸਯੋਗ ਹੁੰਦੀ ਹੋਵੇਗੀ। ਵਿਧਵਾ-ਵਿਆਹ ਦੀ ਪ੍ਰਥਾ ਪ੍ਰਚਲਿਤ ਨਹੀਂ ਸੀ। ਪਤੀ ਦੀ ਮੌਤ ਉਪਰੰਤ ਉਸ ਤੋਂ ਚਰਿਤਰਵਾਨ, ਸੰਜਮੀ, ਸਤ ਉਤੇ ਕਾਇਮ ਰਹਿ ਕੇ ਪਤੀ ਦੀ ਯਾਦ ਵਿਚ ਜੀਵਨ ਬਤੀਤ ਕਰਨ ਦੀ ਉਮੀਦ ਕੀਤੀ ਜਾਂਦੀ ਸੀ ਪਰ ਸਤੀ ਹੋਣਾ ਕੋਈ ਸਮਾਜਿਕ ਮਜ਼ਬੂਰੀ ਨਹੀਂ ਸੀ। ਸਵੈ ਇੱਛਾ ਨਾਲ ਹੋਣ ਵਾਲੀ ਸਤੀ ਨੂੰ ਪੂਰਨ ਮਾਣ-ਮਰਯਾਦਾ ਅਤੇ ਸਨਮਾਨ ਸਹਿਤ ਸਤੀ ਕੀਤਾ ਜਾਂਦਾ ਸੀ। ਇਸਤਰੀ ਅਵੱਧ ਮੰਨੀ ਗਈ ਹੈ। ਕਿਤੇ ਕਿਤੇ ਮਰਜ਼ੀ ਨਾਲ ਜਾਂ ਬਰਾਦਰੀ ਦੇ ਕਹਿਣ ਤੇ ਆਪਾ ਕੁਰਬਾਨ ਕਰ ਦੇਂਦੀ ਸੀ। ਪਤੀ ਨਾਲ ਗੱਡੇ ਜਾਣ ਦੀਆਂ ਉਦਾਹਰਨਾਂ ਵੀ ਹਨ। 'ਉਸਨੂੰ ਪਤੀ ਦੇ ਭਰਾ ਨਾਲ ਵਿਆਹ ਕਰਵਾਉਣ ਦੀ ਆਜ਼ਾਦੀ ਸੀ। ਕੁਝ ਰਿਚਾਵਾਂ ਵਿਚ ਪਤੀ ਦੀ ਚਿਤਾ ਉਤੇ ਲੇਟੀ ਹੋਈ ਨੂੰ ਪਤੀ ਦਾ ਭਰਾ ਉਠਾਉਂਦੇ ਹੋਏ ਕਹਿੰਦਾ ਹੈ ਕਿ ਉਹ ਜਿਉਂਦੇ ਲੋਕਾਂ ਦੀ ਦੁਨੀਆਂ ਵਿਚ ਵਾਪਸ ਆ ਜਾਵੇ।'[47]

ਵਿਆਹੁਤਾ ਨਾਰ ਦੇ ਆਪਣੇ ਸਹੁਰੇ ਪਰਿਵਾਰ ਪ੍ਰਤਿ ਢੇਰ ਸਾਰੇ ਫਰਜ਼ ਹੁੰਦੇ ਸਨ। ਗ੍ਰਿਹਸਥੀ ਦਾ ਸਾਰਾ ਭਾਰ ਪਤੀ-ਪਤਨੀ ਦੇ ਮੋਢਿਆਂ ਉਤੇ ਹੁੰਦਾ ਸੀ। ਸੋ ਦੋਹਾਂ ਦਾ

---

45. ਰਿਗਵੇਦ 10/85/86
46. Vedic Index I, P. 484
47. ਅਥਰਵਵੇਦ 9/5/27-28; 18/3/1-2; ਰਿਗਵੇਦ 10/18/8

ਆਪਸੀ ਸਹਿਯੋਗ ਆਵੱਸ਼ਕ ਸੀ; ਪਤੀ ਦੀ ਸੇਵਾ ਵਿਚ ਹਰ ਸਮੇਂ ਲੀਨ ਰਹਿਣ ਅਤੇ ਆਪਾ ਵਾਰ ਕੇ ਵੀ ਪਤੀ ਨੂੰ ਖੁਸ਼ ਰਖਣ ਵਾਲੀ ਇਸਤਰੀ ਸਨਮਾਨਿਤ ਜੀਵਨ ਬਤੀਤ ਕਰਦੀ ਸੀ। ਆਮ ਤੌਰ ਤੇ ਇਸਤਰੀ ਪ੍ਰਤਿ ਦ੍ਰਿਸ਼ਟੀਕੋਣ ਪੁਰਸ਼ ਨਾਲ ਸਮਾਨਤਾ ਵਾਲਾ ਹੀ ਸੀ। 'ਇਸਤਰੀ ਜਾਤੀ ਸੰਬੰਧੀ ਅਜੇਹੇ ਉੱਚ ਵਿਚਾਰ ਹੋਰ ਕਿਸੇ ਮਤ ਵਿਚ ਨਹੀਂ ਮਿਲਦੇ।'[48] ਪ੍ਰਾਚੀਨ ਆਰੀਆ ਇਸਤਰੀ ਦੀ ਸਥਿਤੀ ਲਈ ਪਿਛੋਕੜ ਵਲ ਝਾਤੀ ਮਾਰੀਏ ਤਾਂ ਉਸਦਾ ਦਰਜਾ ਉੱਚਾ ਹੀ ਹੁੰਦਾ ਜਾਪਦਾ ਹੈ। ਜਿਵੇਂ-ਜਿਵੇਂ ਆਧੁਨਿਕਤਾ ਵਲ ਵਧਦੇ ਹਾਂ ਉਸਦੀ ਸਥਿਤੀ ਭੌਤਿਕਵਾਦੀ ਹੁੰਦੀ ਜਾ ਰਹੀ ਹੈ। ਅਧਿਆਤਮਕ ਅਤੇ ਨੈਤਿਕ ਪੱਖੋਂ ਉਸਦਾ ਦਰਜਾ ਗੌਣ ਹੁੰਦਾ ਜਾ ਰਿਹਾ ਹੈ। ਉਹ ਇੱਜ਼ਤ, ਮਾਣ ਅਤੇ ਪਵਿਤਰਤਾ ਦੀਆਂ ਭਾਵਨਾਵਾਂ ਜੋ ਇਸਤਰੀ ਪ੍ਰਤਿ ਵਿਦਮਾਨ ਸਨ, ਅੱਜ ਦ੍ਰਿਸ਼ਟੀਗੋਚਰ ਨਹੀਂ ਹੁੰਦੀਆਂ। "ਦੂਜੀਆਂ ਜਾਤੀਆਂ ਦੇ ਇਤਿਹਾਸ ਵਿਚ ਜਿੰਨਾ ਪਿਛੇ ਵਲ ਜਾਂਦੇ ਹਾਂ ਔਰਤ ਦੀ ਦਸ਼ਾ ਰਸਾਤਲ ਵਲ ਜਾਂਦੀ ਮਿਲਦੀ ਹੈ ਪਰ ਭਾਰਤ ਵਿਚ ਸਥਿਤੀ ਬਿਲਕੁਲ ਹੀ ਵਿਰੋਧੀ ਹੈ।"[49]

ਇਸ ਦਾ ਇਹ ਅਰਥ ਨਹੀਂ ਕਿ ਸਮਾਜ ਵਿਚ ਸਭ ਇਸਤਰੀਆਂ ਨੂੰ ਸਦਾ ਪ੍ਰਤਿਸ਼ਠਾ ਹੀ ਮਿਲਦੀ ਸੀ ਅਤੇ ਹੀਣ ਵਿਚਾਰਧਾਰਾ ਦੀ ਅਣਹੋਂਦ ਸੀ। ਸਗੋਂ ਜਿਥੇ ਬਹਾਦਰ, ਸੁਸ਼ੀਲ ਅਤੇ ਅਧਿਕਾਰੀ ਇਸਤਰੀਆਂ ਦੀ ਪ੍ਰਸੰਸਾ ਕਰਦੇ ਹੋਏ ਉਨ੍ਹਾਂ ਨੂੰ 'ਪੂਜਾ ਅਤੇ ਦਾਨ ਨਾ ਕਰਨ ਵਾਲੇ ਪੁਰਸ਼ ਤੋਂ ਉੱਤਮ ਮੰਨਿਆ ਹੈ,[50] ਉਥੇ ਛਲਕਪਟ ਅਤੇ ਵਿਭਚਾਰ ਕਰਨ ਵਾਲੀਆਂ ਨੂੰ ਭੈੜੇ-ਆਚਰਨ ਵਾਲੀਆਂ ਕਹਿ ਕੇ ਦੁਰਕਾਰਿਆ ਗਿਆ ਹੈ।"[51] ਜਿਥੇ ਪਤੀ ਅਨਿਆਂ ਕਰਦੇ ਹੋਏ ਪਤਨੀ ਨੂੰ ਜੂਏ ਵਿਚ ਹਾਰਨ ਜੇਹੇ ਕੁਕਰਮ ਕਰਦਾ ਸੀ, ਉਥੇ ਪਤਨੀ ਵੀ ਪਤੀ ਨੂੰ ਤਿਆਗ ਜਾਂਦੀ ਸੀ।

ਸਮੁੱਚੀ ਸਥਿਤੀ ਵਲ ਝਾਤੀ ਮਾਰੀਏ ਤਾਂ ਇਹ ਤੱਤ ਕਢ ਸਕਦੇ ਹਾਂ ਕਿ ਪਤਨੀ ਨਾਲ ਸਮਾਨਤਾ ਵਾਲਾ ਵਿਵਹਾਰ ਕੀਤਾ ਜਾਂਦਾ ਸੀ। ਉਸਨੂੰ ਅਰਧਾਂਗਨੀ, ਸਮਾਜੀ, ਘਰ ਦੀ ਧਵਜਾ ਅਤੇ ਘਰ ਦੀ ਖੁਸ਼ੀ ਦੇ ਗੁੰਬਦ ਦਾ ਨੀਂਹ ਪੱਥਰ ਕਹਿ ਕੇ ਸਨਮਾਨਿਤ ਕੀਤਾ ਗਿਆ ਸੀ। ਉਹ ਧਾਰਮਿਕ ਰਸਮਾਂ ਪੂਰਨ ਕਰਨ ਦੀ ਅਧਿਕਾਰੀ ਸੀ ਤਾਂ ਸੈਨਿਕ ਸਿਕਸ਼ਣ ਵੀ ਪ੍ਰਾਪਤ ਕਰ ਸਕਦੀ ਸੀ। ਘਰ ਦੀ ਚਾਰਦੀਵਾਰੀ ਵਿਚ ਰਹਿ ਕੇ ਕੰਮ-ਕਾਜ ਕਰਨ ਦੀ ਖੁਲ੍ਹ ਮਾਣਦੀ ਸੀ ਤਾਂ ਜੰਗ ਦੇ ਮੈਦਾਨ ਵਿਚ ਵੈਰੀ ਨੂੰ ਕਰਾਰੇ ਹੱਥ ਵੀ ਵਖਾ ਸਕਦੀ ਸੀ। ਪਰ "ਵੈਦਿਕ ਕਥਾਵਾਂ ਵਿਚ ਨਰ ਤੱਤ ਦੀ ਵੱਡੀ ਵਡਿਆਈ ਕੀਤੀ ਗਈ ਹੈ। ਪ੍ਰਿਥਵੀ ਅਦਿਤਿ, ਊਸ਼ਾ ਅਤੇ ਸੁਰਸਤੀ ਜੇਹੀਆਂ ਦੇਵੀਆਂ ਨੂੰ ਬੜੀ ਤੁੱਛ ਥਾਂ ਦਿੱਤੀ ਗਈ ਹੈ। ਇਸ ਪੱਖੋਂ ਵੈਦਿਕ ਸਭਿਅਤਾ ਸਿੰਧ ਘਾਟੀ ਦੀ ਪੂਰਵ-ਇਤਿਹਾਸਕ ਸੰਸਕ੍ਰਿਤੀ

48. ਰਾਮਸ਼ਰਣ ਵਾਸ਼ਿਸ਼ਠ ਪੰਨਾ 28
49. ਸ੍ਰੀ ਹਰੀਦਤ ਵੇਦਾਲੰਕਾਰ : ਭਾਰਤ ਕਾ ਸਾਂਸਕ੍ਰਤਿਕ ਇਤਿਹਾਸ ਪੰਨਾ 51
50. ਰਿਗਵੇਦ : 4/58/8-9; 5/61/6-9; 10/109/3-7
51. ਰਿਗਵੇਦ : 415/5-8/33/17; 10/34/2-4; 10/95/15

ਤੋਂ ਬਿਲਕੁਲ ਭਿੰਨ ਹੈ ਜਿਥੇ ਦੇਵਾਂ-ਮਾਂ ਦਾ ਸਥਾਨ ਪੁਰਸ਼ ਸਾਥੀ ਨਾਲ ਬਿਲਕੁਲ ਸਾਂਝਾ ਸੀ।"[52]

ਵੇਦਾਂ ਪਿਛੋਂ ਬ੍ਰਾਹਮਣ-ਗ੍ਰੰਥ ਰਚੇ ਗਏ। ਇਸ ਕਾਲ ਵਿਚ ਪ੍ਰਧਾਨਤਾ ਦਾ ਕੇਂਦਰ ਪੁਰਸ਼ ਹੋ ਰਿਹਾ ਸੀ ਅਤੇ ਇਸਤਰੀ ਦੀ ਸਥਿਤੀ ਗੌਣ ਹੁੰਦੀ ਜਾ ਰਹੀ ਸੀ। ਤਿਆਗਮਈ ਰੁਚੀਆਂ ਦਾ ਪਰਸਾਰ ਹੋ ਰਿਹਾ ਸੀ। ਜਿਸ ਵਿਚ ਔਰਤ ਵੱਡੀ ਰੁਕਾਵਟ ਮੰਨੀ ਜਾਂਦੀ ਸੀ। ਇਸ ਲਈ ਉਸਨੂੰ ਅਨਾਦਰ ਦੀ ਦ੍ਰਿਸ਼ਟੀ ਨਾਲ ਵੇਖਿਆ ਜਾਣ ਲੱਗਾ। ਉਸਦੇ ਜੀਵਨ ਦੇ ਨਿਯਮ ਵੀ ਕਠੋਰ ਹੋਣ ਲਗੇ। "ਉਸਦਾ ਸਭਾ ਸੰਮੇਲਨਾਂ ਵਿਚ ਜਾਣਾ ਵਰਜਿਤ ਹੋ ਗਿਆ। ਪਤੀ ਦੇ ਭੋਜਨ ਕਰ ਚੁਕਣ ਪਿਛੋਂ ਹੀ ਉਹ ਭੋਜਨ ਕਰ ਸਕਦੀ ਸੀ। ਉਸਨੂੰ ਅਨਰਥ ਦੀ ਜੜ੍ਹ, ਸ਼ਰਾਬ ਅਤੇ ਜੂਏ ਦੇ ਨਾਲ ਤੀਸਰੀ ਮਹਾਨ ਬੁਰਾਈ, ਸੂਦਰ ਤੋਂ ਵੀ ਨੀਚ ਅਤੇ ਭੈੜੇ ਤੋਂ ਭੈੜੇ ਮਰਦ ਤੋਂ ਵੀ ਭੈੜੀ ਮੰਨਿਆ ਜਾਣ ਲਗਾ।"[53]

ਪਰ ਇਸਤਰੀ ਦਾ ਦਰਜਾ ਇਕਦਮ ਨੀਵਾਂ ਨਹੀਂ ਸੀ ਹੋ ਗਿਆ। ਹਾਲੇ ਵੀ ਉਹ ਧਾਰਮਿਕ ਕਾਰਜ ਕਰਨ ਦੇ ਸਮੱਰਥ ਸੀ ਅਤੇ ਵਿਦਿਆ ਗ੍ਰਹਿਣ ਕਰ ਸਕਦੀ ਸੀ। ਤੱਤਵ ਗਿਆਨ ਦੇ ਵਿਵਾਦਾਂ ਵਿਚ ਇਸਤਰੀਆਂ ਵੱਧ ਚੜ੍ਹ ਕੇ ਹਿਸਾ ਲੈਂਦੀਆਂ ਸਨ। ਇਸਤਰੀ ਸਿਖਿਅਕ ਵੀ ਮਿਲ ਜਾਂਦੀਆਂ ਸਨ। ਉਪਨਿਸ਼ਦ ਕਾਲ ਵਿਚ ਵੈਦਿਕ ਕਾਲ ਵਾਲੀ ਨਾਰੀ ਮਹੱਤਤਾ ਨਹੀਂ ਸੀ ਰਹੀ ਪਰ ਪਤੀ-ਪਤਨੀ ਨੂੰ ਹਾਲੇ ਵੀ ਇਕ ਜੋਤਿ ਦੀਆਂ ਹੀ ਦੋ ਮੂਰਤਾਂ ਮੰਨਿਆ ਜਾਂਦਾ ਸੀ। ਕਰਮ-ਕਾਂਡ ਗੁੰਝਲਦਾਰ ਹੁੰਦੇ ਜਾ ਰਹੇ ਸਨ ਜਿਸ ਕਾਰਨ ਪਤਨੀ ਸਾਰੇ ਯੱਗ ਦੀ ਕਿਰਿਆ ਪਤੀ ਨਾਲ ਬਹਿ ਕੇ ਸੰਪੂਰਨ ਨਹੀਂ ਕਰ ਸਕਦੀ ਸੀ। ਹੌਲੀ-ਹੌਲੀ ਧਾਰਮਿਕ ਸਿਖਿਆ ਔਰਤ ਲਈ ਬੇਲੋੜੀ ਬਣ ਗਈ।

ਇਸ ਕਾਲ ਵਿਚ ਕੋਈ ਕੋਈ ਇਸਤਰੀ 8-10 ਸਾਲ ਸ਼ਾਸਤਰ ਅਧਿਐਨ ਕਰਨ ਪਿਛੋਂ ਹੀ ਗ੍ਰਿਹਸਥ-ਆਸ਼ਰਮ ਵਿਚ ਪ੍ਰਵੇਸ਼ ਕਰਦੀ ਸੀ। ਵਿਰਲੀ ਹੀ ਕੋਈ ਉਮਰ ਭਰ ਬ੍ਰਹਮਚਰਜ ਦਾ ਪਾਲਨ ਕਰਦੀ ਹੋਈ ਗਿਆਨ ਪ੍ਰਾਪਤ ਕਰਦੀ ਸੀ। ਜਿਵੇਂ: ਵਾਚਕਵਨੀ ਗਾਰਗੀ, ਮੈਤ੍ਰੇਯੀ ਆਦਿ। ਬਹੁ ਗਿਣਤੀ ਅਨਪੜ੍ਹ ਹੀ ਹੁੰਦੀ ਸੀ। ਵਿਆਹ ਨੂੰ ਹਾਲੇ ਵੀ ਪਵਿਤਰ ਬੰਧਨ ਮੰਨਿਆ ਜਾਂਦਾ ਸੀ। ਜਿਸ ਵਿਚ ਦੰਪਤੀ ਪਿਆਰ, ਸੰਤਾਨ ਉਤਪਤੀ ਅਤੇ ਸੰਤਾਨ ਪਾਲਨ ਦੇ ਧਰਮ ਸ਼ਾਮਲ ਸਨ। ਪੁਰਾਣ ਕਾਲ ਵਿਚ ਇਸਤਰੀ ਸੰਬੰਧੀ ਜੇ ਉੱਤਮ ਵਿਚਾਰ ਮਿਲਦੇ ਹਨ ਤਾਂ ਨੀਚ ਵਿਚਾਰਾਂ ਦੀ ਵੀ ਕਮੀ ਨਹੀਂ ਹੈ।

ਉੱਤਰ ਵੈਦਿਕ ਕਾਲ ਉਹ ਸਮਾਂ ਹੈ ਜਦੋਂ ਕਿ ਵੈਦਿਕ ਪ੍ਰਭਾਵ ਖਤਮ ਹੋਣ ਲਗ ਪਿਆ ਸੀ। ਭਾਵੇਂ ਪੂਰਨ ਤੌਰ ਤੇ ਅਸੀਂ ਵੈਦਿਕ ਪ੍ਰਭਾਵਾਂ ਤੋਂ ਮੁਕਤ ਕਦੇ ਵੀ ਨਹੀਂ ਹੋ ਸਕੇ। ਨਵਾਂ ਯੁੱਗ ਉਦੋਂ ਆਰੰਭ ਹੋਇਆ ਜਦੋਂ "ਸਭਿਅਤਾ ਦੇ ਮਹਤਵ-ਪੂਰਨ ਅੰਗਾਂ

52. ਪ੍ਰਿੰ. ਸਤਬੀਰ ਸਿੰਘ (ਅਨੁਵਾਦਕ) : ਭਾਰਤ ਦਾ ਬ੍ਰਿਹਤ ਇਤਿਹਾਸ ਭਾਗ-1 (ਪ੍ਰਾਚੀਨ) ਪੰਨਾ 40
53. ਸ਼ਤਪਥ ਬ੍ਰਾਹਮਣ 1/3/1/9,12,13; 1/9/2/12; 10/5/2/9; ਮੈਤ੍ਰਾਯਣੀ ਸੰਹਿਤਾ 4/76; ਮੈਤ੍ਰਾਯਣੀ ਸੰਹਿਤਾ 3/63

ਉਤੇ ਨਵੇਂ ਪ੍ਰਭਾਵ ਪੈਣ ਲਗੇ। ਸਮਾਜ, ਰਾਜਨੀਤੀ, ਧਰਮ, ਸਾਹਿਤ ਅਤੇ ਕਲਾ ਵਿਚ ਕੁਝ ਨਵੇਂ ਲੱਛਣ ਪੈਦਾ ਹੋਣ ਲਗੇ। ਇਸ ਪੱਖੋਂ ਵੈਦਿਕ ਕਾਲ 700 ਈ: ਪੂ: ਦੇ ਨੇੜੇ-ਤੇੜੇ ਮੰਨਣਾ ਪੈਂਦਾ ਹੈ।"[54] ਸਿਮਰਤੀਆਂ ਨੂੰ ਉੱਤਰ ਵੈਦਿਕ ਕਾਲ ਦੀਆਂ ਰਚਨਾਵਾਂ ਕਿਹਾ ਗਿਆ ਹੈ। ਇਸ ਕਾਲ ਵਿਚ ਪਤਨੀ ਦੀ ਸ਼ਲਾਘਾ ਵਿਚ ਬਹੁਤ ਕੁਝ ਲਿਖਿਆ ਗਿਆ ਹੈ। ਉਸਨੂੰ "ਘਰ ਦੀ ਸ਼ੋਭਾ ਕਿਹਾ ਅਤੇ ਉਸਦਾ ਮੁੱਖ ਸਦਾ ਪਵਿੱਤਰ ਮੰਨਿਆ ਹੈ ਜਿਵੇਂ ਪੰਛੀਆਂ ਦੀ ਚੁੰਝ ਨਾਲ ਕਟਿਆ ਫਲ, ਗਾਂ ਚੋਂਦੇ ਸਮੇਂ ਵੱਛੇ ਦਾ ਮੂੰਹ ਜਾਂ ਸ਼ਿਕਾਰ ਖੇਡਦੇ ਸਮੇਂ ਕੁੱਤੇ ਦਾ ਮੂੰਹ ਪਵਿੱਤਰ ਮੰਨਿਆ ਜਾਂਦਾ ਹੈ।"[55]

ਵਿਆਹੁਤਾ ਇਸਤਰੀ ਅੰਦਰ ਕੁਝ ਗੁਣਾਂ ਦੀ ਹੋਂਦ ਜ਼ਰੂਰੀ ਮੰਨੀ ਗਈ ਹੈ ਜਿਨ੍ਹਾਂ ਬਾਰੇ ਸਿਮਰਤੀਕਾਰਾਂ ਵਿਚ ਥੋੜਾ ਬਹੁਤ ਮਤਭੇਦ ਹੈ। ਮੰਨੂੰ ਦੇ ਵਿਚਾਰ ਵਿਚ ਉਸਨੂੰ ਹਸਮੁੱਖ, ਗ੍ਰਹਿ ਕਾਰਜਾਂ ਵਿਚ ਪ੍ਰਵੀਨ, ਸਾਫ-ਸੁਥਰੀ ਅਤੇ ਘੱਟ ਖਰਚੀਲੀ ਹੋਣਾ ਚਾਹੀਦਾ ਹੈ। ਯਾਗਵ ਲਕਯ ਆਦਿ ਸਿਮਰਤੀਕਾਰਾਂ ਨੇ ਹੋਰ ਵੀ ਗੁਣ ਸ਼ਾਮਲ ਕੀਤੇ ਜਿਵੇਂ ਗੁਣ-ਹੀਣੇ ਪਤੀ ਨੂੰ ਦੇਵਤਾ ਮੰਨੇ, ਦਾਸੀ, ਵੇਸਵਾ, ਜਨਨੀ ਅਤੇ ਭਰਾ ਦੀ ਤਰ੍ਹਾਂ ਵਿਵਹਾਰ ਕਰ ਸਕਦੀ ਹੋਵੇ, ਪਤੀ ਦਾ ਨਾਮ ਨਾ ਲਵੇ, ਉੱਚੀ ਨਾ ਬੋਲੇ ਅਤੇ ਮਾਰ ਪੈਣ ਤੇ ਵੀ ਮੁਸਕਰਾਂਦੀ ਰਹੇ। ਪਤੀ ਸੇਵਾ ਅਤੇ ਪਤੀ-ਇੱਛਾ ਪੂਰਤੀ ਪਤਨੀ ਦਾ ਮੁੱਢਲਾ ਕਰਤੱਵ ਹੈ।"[56] ਸਤੀਤਵ ਦੀ ਮਹਿਮਾ ਨਾਲ ਪੁਰਾਣ ਭਰੇ ਪਏ ਹਨ। ਇਥੋਂ ਤਕ ਹੈ ਕਿ ਪਤਨੀ ਦੇ ਸੰਤੁਸ਼ਟ ਹੋਣ ਤੇ ਹੀ ਘਰ ਦਾ ਕਲਿਆਣ ਸੰਭਵ ਹੈ ਅਤੇ ਜਿਥੇ ਇਸਤਰੀ ਦੀ ਪੂਜਾ ਹੁੰਦੀ ਹੈ, ਉਥੇ ਹੀ ਦੇਵਤਾ ਨਿਵਾਸ ਕਰਦੇ ਹਨ।

ਨਾਲ ਹੀ ਦੁਰਾਚਾਰਨ ਅਤੇ ਵਿਭਚਾਰਨ ਲਈ ਅਲਗ ਨਿਯਮਾਂ ਦਾ ਵਿਧਾਨ ਹੈ। ਉਸਨੂੰ ਅਨੁਸ਼ਾਸਨ ਵਿਚ ਰਖਣ ਲਈ ਬਾਂਸ ਦੀ ਸੋਟੀ, ਰੱਸੀ ਜਾਂ ਹੱਥ ਨਾਲ ਤਿੰਨ ਵਾਰੀ ਮਾਰਨ ਦਾ ਪੁਰਸ਼ ਨੂੰ ਅਧਿਕਾਰ ਹੈ। ਕੌਟਲਯ ਅਤੇ ਸ਼ੰਖ ਇਸਦੇ ਹਾਮੀ ਹਨ। ਨੈਤਿਕਤਾ ਦਾ ਪੱਧਰ ਉਚਾ ਹੋਣ ਕਾਰਨ ਸਤ ਧਰਮ ਉਤੇ ਕਾਇਮ ਰਹਿਣਾ ਅਤਿ ਆਵੱਸ਼ਕ ਸੀ। ਪਤਨੀ ਦੇ ਕੁਕਰਮਾਂ ਦਾ ਦੋਸ਼ੀ ਪਤੀ ਦਾ ਲਾਪਰਵਾਹ ਹੋਣਾ ਮੰਨਿਆ ਜਾਂਦਾ ਸੀ। ਵਿਭਚਾਰਨ ਨੂੰ ਪ੍ਰਾਣ-ਦੰਡ ਦਿੱਤਾ ਜਾ ਸਕਦਾ ਸੀ। ਵਿਭਚਾਰੀ ਪੁਰਸ਼ ਲਈ ਵੀ ਕਠੋਰ ਸਜ਼ਾਵਾਂ ਸਨ ਜਿਨ੍ਹਾਂ ਵਿਚੋਂ ਅੰਗਭੰਗ ਕਰਨਾ, ਦਾਗਨਾ, ਮਾਰ ਦੇਣਾ, ਦੇਸ਼ ਨਿਕਾਲਾ ਅਤੇ ਜੁਰਮਾਨਾ ਆਦਿ ਮੁੱਖ ਸਨ। ਚਰਿਤਰਹੀਣ ਪਤਨੀ ਵੀ ਪਤੀ ਤੋਂ ਜੀਵਨ-ਨਿਰਬਾਹ ਲਈ ਖਰਚ ਪ੍ਰਾਪਤ ਕਰ ਸਕਦੀ ਸੀ। ਬਾਂਝ ਪਤਨੀ ਦੀ ਰਜ਼ਾਮੰਦੀ ਨਾਲ ਪਤੀ ਹੋਰ ਵਿਆਹ ਕਰਵਾ ਸਕਦਾ ਸੀ ਪਰ ਪਤਨੀ ਲਈ ਮੁੜ ਵਿਆਹ ਦੀ ਖੁਲ੍ਹ ਕਿਸੇ ਸੂਰਤ ਵਿਚ

54. ਡਾ. ਬੇਨੀ ਪ੍ਰਸਾਦ : ਹਿੰਦੁਸਤਾਨ ਕੀ ਪੁਰਾਨੀ ਸਭਿਅਤਾ ਪੰਨਾ 102
55. ਮਨੂ ਸਿਮਰਤੀ : 3/60; 5/130
56. ਮਨੂ ਸਿਮਰਤੀ : 87; 5/15; 5/ 154-55 : ਪਦਮਪੁਰਾਣ-ਸ੍ਰਿਸ਼ਟੀ ਖੰਡ 47/56

ਵੀ ਨਹੀਂ ਸੀ।"[57] ਵਿਆਹ ਵਿਚ ਉਚਾਰੇ ਜਾਣ ਵਾਲੇ ਮੰਤਰ ਕੇਵਲ ਕੁਆਰੀਆਂ ਕੰਨਿਆਂ ਲਈ ਹੀ ਮੰਨੇ ਜਾਂਦੇ ਸਨ।

ਇਸਤਰੀ ਦੇ ਆਰਥਿਕ ਅਧਿਕਾਰਾਂ ਸੰਬੰਧੀ ਦੋ ਵਿਰੋਧੀ ਵਿਚਾਰਧਾਰਾਵਾਂ ਹਨ। ਕੁਝ ਵਿਦਵਾਨ ਉਸਨੂੰ ਨਿਰਧਨ ਅਤੇ ਵਿਰਾਸਤ ਦੇ ਅਯੋਗ ਮੰਨਦੇ ਸਨ। 'ਇਸਤਰੀ, ਪੁੱਤਰੀ ਅਤੇ ਦਾਸ ਤਿੰਨੇ ਨਿਰਧਨ ਹਨ ਭਾਵ ਇਨ੍ਹਾਂ ਦੇ ਧਨ ਉਤੇ ਇਨ੍ਹਾਂ ਦੇ ਮਾਲਕਾਂ ਦਾ ਅਧਿਕਾਰ ਹੁੰਦਾ ਹੈ। ਨਾਲ ਹੀ ਵਿਸ਼ਣੂ ਸਿਮਰਤੀ ਵਿਚ 'ਪਤਨੀ ਦੀ ਕਮਾਈ ਖਾਣ ਵਾਲੇ (ਚਾਰਣ, ਕੁਸ਼ੀਲਵ, ਸਹਿਲੂਸ ਵਰਗੇ) ਹਤਿਆਰਿਆਂ ਦੀ ਤਰ੍ਹਾਂ ਪਾਪੀ ਅਤੇ ਨਰਕਗਾਮੀ ਹੁੰਦੇ ਹਨ।"[58] ਕੁਝ ਵਿਦਵਾਨਾਂ ਦੁਆਰਾ ਪਤੀ ਦੀ ਜਾਇਦਾਦ ਦਾ ਪਹਿਲਾ ਵਾਰਸ ਵਿਧਵਾ ਨੂੰ ਮੰਨਿਆ ਗਿਆ ਹੈ। ਉਸ ਪਿਛੋਂ ਪੁਤਰੀਆਂ ਅਤੇ ਮਾਪਿਆਂ ਦੀ ਵਾਰੀ ਆਉਂਦੀ ਹੈ। ਕਾਤਯਾਨਨ ਨੇ ਇਸਤਰੀ ਨੂੰ ਪੂਰੇ ਅਧਿਕਾਰ ਦਿੱਤੇ ਹਨ। ਪਰ ਨਾਰਦ ਨੇ ਉਸਨੂੰ ਕੇਵਲ ਚਲ-ਸੰਪਤੀ ਦਾ ਅਧਿਕਾਰੀ ਮੰਨਿਆ ਹੈ, ਵਿਰਾਸਤ ਦੇ ਹੱਕ ਦਾ ਵਿਰੋਧ ਕੀਤਾ ਹੈ।

## ਜਨਨੀ ਰੂਪ

ਵੈਦਿਕ ਕਾਲ ਵਿਚ ਮਾਤਾ ਨੂੰ ਸਮਾਜਿਕ, ਪਰਿਵਾਰਕ ਅਤੇ ਧਾਰਮਿਕ ਅਰਥਾਤ ਹਰ ਪੱਖੋਂ ਮਹੱਤਵ ਦਿੱਤਾ ਜਾਂਦਾ ਸੀ। ਮਾਂ ਨੂੰ ਪ੍ਰੇਮ, ਦਇਆ ਅਤੇ ਸਹਾਨੁਭੂਤੀ ਦੀ ਪ੍ਰਤਿਮਾ ਸਮਝਿਆ ਜਾਂਦਾ ਸੀ। ਵੇਦਾਂ ਨੇ ਮਾਤਾ ਨੂੰ ਗੁਰੂ ਮੰਨਿਆ ਹੈ। ਪਿਤਾ ਵਾਂਗ ਮਾਤਾ ਵੀ ਮੁਸੀਬਤ ਸਮੇਂ 'ਸੰਤਾਨ ਦੀ ਰਖਿਆ'[59] ਕਰਦੀ ਸੀ। ਇਸ ਲਈ ਹੀ ਮਾਤਾ ਦੀ ਸ਼ਾਨ ਪਿਤਾ ਤੋਂ ਦਸ ਗੁਣਾਂ ਵੱਧ[60] ਮੰਨੀ ਗਈ ਹੈ। ਮਾਤਾ ਦਾ ਸਥਾਨ ਸਵਰਗ ਤੋਂ ਵੀ ਉੱਚਾ ਕਿਹਾ ਹੈ।

ਕੰਨਿਆ ਦੇ ਵਿਆਹ ਵਿਚ ਪਿਤਾ ਨਾਲੋਂ ਮਾਤਾ ਦੇ ਅਧਿਕਾਰ ਜ਼ਿਆਦਾ ਹੁੰਦੇ ਸਨ। ਇਹ ਠੀਕ ਹੈ ਕਿ ਪੁੱਤਰਾਂ ਨੂੰ ਜਾਇਦਾਦ ਅਤੇ ਵੰਸ਼ ਪਿਤਾ ਤੋਂ ਮਿਲਦਾ ਸੀ ਪਰ ਮਾਤਾ ਦੇ ਨਾਂ ਤੋਂ ਵੀ ਸੰਤਾਨ ਨੂੰ ਬੁਲਾਏ ਜਾਣ ਦੇ ਉਲੇਖ[61] ਮਿਲਦੇ ਹਨ। ਇਨ੍ਹਾਂ ਮਾਤਰਿਕ ਨਾਵਾਂ ਤੋਂ ਮਾਤਾ ਦੀ ਸ਼ਾਨ ਅਤੇ ਪਰਿਵਾਰ ਵਿਚ ਉਸ ਦੀ ਉਚ ਸਥਿਤੀ ਦਾ ਪ੍ਰਮਾਣ ਮਿਲਦਾ ਹੈ।

---

57. ਮਨੂ ਸਿਮਰਤੀ : 5/108; 5/157-62; 5/168; 8/133-34; 317; 8/352-64; 9/64-66 9/82; 9/101; ਵਸ਼ਿਸ਼ਠ 21/1-4; 28/2-3 ਯਾਗਵਲਯ 1/78-81; 2/290; ਦੇਵਲ 50-51 ਨਾਰਦ 16/8
58. ਮਨੂ ਸਿਮਰਤੀ : 8/416; ਵਿਸ਼ਨੂੰ 37/25; 43/26; 44/5
59. ਰਿਗਵੇਦ : 5 : 42 : 2; 5 : 43 : 2; 1 : 32 : 9
60. ਪਿਤੁਰਦਸਗੁਣਾ ਮਾਤਾ ਗੌਰਵੇਣਾਤਿਰਿਚਯਤੇ।
61. ਰਿਗਵੇਦ 1 : 32 : 9; 1 : 72 : 9; 1 : 106 : 3; 3 : 4 : 11; 3 ; 29 : 3; 4 : 42 : 4; 4 : 52 : 2; 7 : 41 : 2; 10 : 65 : 12

ਆਮ ਜੀਵਨ ਵਿਚ ਵੀ ਅਸੀਂ ਮਾਤਾ-ਪਿਤਾ ਸ਼ਬਦ ਵਿਚ ਪਿਤਾ ਤੋਂ ਪਹਿਲਾਂ ਮਾਤਾ ਨੂੰ ਹੀ ਪੁਕਾਰਦੇ ਹਾਂ। ਹਰ ਔਕੜ ਸਮੇਂ ਵੀ ਮਾਂ ਨੂੰ ਹੀ ਯਾਦ ਕਰਦੇ ਹਾਂ। ਇਸਤਰੀ ਵਿਚ ਜਨਨੀ ਦੀ ਪ੍ਰਕ੍ਰਿਤਕ ਯੋਗਤਾ ਲਈ ਇਸਨੂੰ ਜਨਨੀ ਵੀ ਕਿਹਾ ਗਿਆ ਹੈ। ਵਾਤਸਲ ਅਤੇ ਮਾਤ੍ਰਿਤਵ ਦੇ ਦੇਵੀ ਗੁਣਾਂ ਵਿਚ ਮਾਂ ਦਾ ਤਿਆਗ ਲੁਕਿਆ ਹੁੰਦਾ ਹੈ। ਉਹ ਹਰ ਔਕੜ ਸਹਿ ਕੇ ਵੀ ਸੰਤਾਨ ਨੂੰ ਸੁਖ ਦੇਣਾ ਲੋਚਦੀ ਹੈ । ਉਸਦੇ ਇਨ੍ਹਾਂ ਮਹਾਨ ਗੁਣਾਂ ਕਰਕੇ ਹੀ ਵੇਦ, ਪੁਰਾਣ ਮਾਤਾ ਦੇ ਗੁਣ-ਗਾਣ ਅਤੇ ਮਹਿਮਾ ਨਾਲ ਭਰੇ ਪਏ ਹਨ।

ਜਨਨੀ ਦੇ ਰੂਪ ਵਿਚ ਇਸਤਰੀ ਦੇ ਸਤਿਕਾਰ ਦਾ ਇਕ ਹੋਰ ਮਹਾਨ ਸਬੂਤ ਹੈ ਆਪਣੇ ਇਸ਼ਟ ਨੂੰ ਮਾਂ ਕਹਿ ਕੇ ਪੁਕਾਰਨਾ ਅਤੇ ਪੂਜਣਾ । ਸਾਰੇ ਭਗਤ ਜਨ, ਬੱਚੇ ਬੱਚੀਆਂ ਦਾ ਰੂਪ ਹੋ ਕੇ ਜਗਤ-ਜਨਨੀ ਮਾਤਾ ਦੀ ਪੂਜਾ ਕਰਦੇ ਅਤੇ ਭੇਟਾ ਗਾ ਕੇ ਉਸਦੀ ਸਤੁਤੀ ਕਰਦੇ ਹਨ। ਇਸ ਸੰਬੰਧ ਵਿਚ ਜਿਥੇ ਮਾਂ ਦਾ ਸਤਿਕਾਰ ਹੈ, ਆਦਰ ਹੈ, ਮਾਣ ਹੈ, ਉਥੇ ਉਸ ਪ੍ਰਤਿ ਪਿਆਰ ਵੀ ਡੁਲ੍ਹ-ਡੁਲ੍ਹ ਪੈਂਦਾ ਹੈ। ਮਾਂ ਦੀ ਬੁੱਧੀ ਨੂੰ ਪਵਿੱਤਰ ਅਤੇ ਨਿਰਮਲ ਮੰਨਿਆ ਹੈ। ਇਸੇ ਲਈ ਤਾਂ ਵੇਦ ਮਾਤਾ ਵਾਲੀ ਬੁੱਧੀ ਗ੍ਰਹਿਣ ਕਰਨ ਦਾ ਉਪਦੇਸ਼ ਦੇਂਦੇ ਹਨ।

ਜੇਕਰ ਕਿਸੇ ਇਸਤਰੀ ਦੇ ਘਰ ਵਿਆਹ ਤੋਂ ਕੁਝ ਸਾਲ ਬਾਅਦ ਤਕ ਪੁੱਤਰ ਪੈਦਾ ਨਹੀਂ ਹੁੰਦਾ ਸੀ ਤਾਂ ਉਸਨੂੰ ਨਿਪੁੱਤੀ ਕਹਿ ਕੇ ਅਪਮਾਨਿਤ ਕੀਤਾ ਜਾਂਦਾ ਸੀ ਅਤੇ ਕਈ ਵਾਰੀ ਤਾਂ ਪਤੀ-ਪੁੱਤਰ ਪ੍ਰਾਪਤੀ ਲਈ ਹੋਰ ਵਿਆਹ ਵੀ ਕਰਵਾ ਲੈਂਦਾ ਸੀ ਕਿਉਂ-ਕਿ ਇਹ ਵਿਚਾਰਧਾਰਾ ਆਮ ਸੀ ਕਿ ਜਦੋਂ ਤਕ ਮਨੁੱਖ ਪੁੱਤਰ ਪ੍ਰਾਪਤ ਨਹੀਂ ਕਰਦਾ, ਉਹ ਅਧੂਰਾ ਹੈ; ਉਸਦੀ ਗਤੀ ਨਹੀਂ ਹੁੰਦੀ, ਉਸਦਾ ਵੰਸ਼ ਅਗੇ ਨਹੀਂ ਚਲਦਾ, ਕਈ ਵਾਰੀ ਤਾਂ ਅਜੇਹੀ ਅਭਾਗੀ ਇਸਤਰੀ ਨੂੰ ਤਿਆਗ ਵੀ ਦਿੱਤਾ ਜਾਂਦਾ ਸੀ। ਪਰ ਪੁੱਤਰ ਪ੍ਰਾਪਤੀ ਨਾਲ ਮਾਂ ਅਮਰ ਹੋ ਜਾਂਦੀ ਸੀ।[62]

ਉੱਤਰ ਵੈਦਿਕ ਕਾਲ ਵਿਚ ਸਿਮਰਤੀਆਂ ਵਿਚ ਮਾਤਾ ਦੀ ਸ਼ਾਨ ਨੂੰ ਹੋਰ ਵੀ ਉਚਿਆਇਆ ਗਿਆ ਹੈ। ਭਾਵੇਂ ਕੰਨਿਆਂ ਪ੍ਰਤਿ ਵਿਚਾਰਾਂ ਦਾ ਘੇਰਾ ਤੰਗ ਹੁੰਦਾ ਜਾ ਰਿਹਾ ਸੀ ਪਰ ਮਾਤਾ ਦਾ ਸਤਿਕਾਰ, ਸਨਮਾਨ ਤੇ ਇੱਜ਼ਤ ਹੋਰ ਵੱਧ ਰਹੇ ਸਨ। ਹੁਣ ਮਾਂ ਦੀ ਸ਼ਾਨ ਕੇਵਲ ਪਿਤਾ ਤੋਂ ਹੀ ਨਹੀਂ, ਅਚਾਰੀਆ ਅਤੇ ਉਪਾਧਿਆਇ ਤੋਂ ਵੀ ਵਧ ਸੀ। ਸੌ ਉਪਾਧਿਆਇ ਤੋਂ ਵੱਧ ਇਕ ਪਿਤਾ ਅਤੇ ਹਜ਼ਾਰ ਪਿਤਾਵਾਂ ਤੋਂ ਵੱਧ ਇਕ ਮਾਂ ਦੀ ਸ਼ਾਨ ਹੈ। ਯਾਗਵਲਕਯ ਨੇ ਤਾਂ ਮਾਂ ਨੂੰ ਦੇਵਤਿਆਂ ਤੋਂ ਵੀ ਜ਼ਿਆਦਾ ਪੂਜਣਯੋਗ ਕਿਹਾ। ਇਸ ਕਾਲ ਵਿਚ ਮਾਂ ਦੀ ਸਥਿਤੀ ਸਾਖਿਆਤ ਦੇਵੀ ਮਾਂ ਵਰਗੀ ਹੋ ਗਈ ਜਾਪਦੀ ਸੀ।

ਮਾਤਾ ਹੀ ਵਿਅਕਤੀ, ਰਾਸ਼ਟਰ ਅਤੇ ਕੌਮ ਦੀ ਨਿਰਮਾਤਾ ਹੈ । ਜਿਸ ਪ੍ਰਕਾਰ ਦਾ

62. ਰਿਗਵੇਦ 1 : 105 : 3; 3 : 16 : 5; 8 : 98 : 11; 10 : 95 : 10

ਉਹ ਚਾਹੁੰਦੀ ਹੈ, ਬੱਚੇ ਦਾ ਵਿਅਕਤਿਤਵ ਢਾਲ ਸਕਦੀ ਹੈ। "ਮਾਤਾ ਤੋਂ ਵਧ ਕੇ ਕੋਈ ਗੁਰੂ ਨਹੀਂ ਹੈ ਅਤੇ ਉਸ ਦੀ ਸੇਵਾ ਵਰਗਾ ਕੋਈ ਤਪ ਨਹੀਂ ਹੈ।"[63] ਭਾਵ ਜੰਗਲ ਵਿਚ ਜਾ ਕੇ ਇਕਾਂਤ ਵਿਚ ਤਪ ਕਰਨ ਨਾਲੋਂ ਮਾਂ ਦੀ ਸੇਵਾ ਕਰਨੀ ਕਿਤੇ ਵਧ ਗੁਣਕਾਰੀ ਅਤੇ ਲਾਹੇਵੰਦ ਹੈ।

ਇਸੇ ਤਰ੍ਹਾਂ ਮਾਂ ਪ੍ਰਤਿ ਆਦਰ ਪ੍ਰਗਟਾਉਂਦੇ ਹੋਏ ਹਦਾਇਤ ਕੀਤੀ ਗਈ ਹੈ ਕਿ "ਮਾਤਾ-ਪਿਤਾ ਵਿਚ ਹੋ ਰਹੀ ਬਹਿਸ ਵਿਚ ਪੁੱਤਰ ਨਾ ਬੋਲੇ ਪਰ ਜੇਕਰ ਬੋਲਨਾ ਹੀ ਪਵੇ ਤਾਂ ਮਾਤਾ ਵਲੋਂ ਬੋਲੇ।'[64] ਇਸ ਤਰ੍ਹਾਂ ਪਿਤਾ ਤੋਂ ਵੀ ਵਧ ਮਾਂ ਨੂੰ ਮਹੱਤਤਾ ਦਿੱਤੀ ਗਈ ਹੈ। ਦੂਜੇ ਸ਼ਬਦਾਂ ਵਿਚ ਮਾਂ ਦੀ ਰਖਿਆ ਲਈ ਜਾਂ ਉਸ ਨੂੰ ਸ਼ਕਤੀ ਦੇਣ ਲਈ ਪਿਤਾ ਦਾ ਵੀ ਵਿਰੋਧ ਕਰਨ ਦੀ ਆਗਿਆ ਹੈ। 'ਨਾਰੀ ਅਤੇ ਬ੍ਰਾਹਮਣ ਦੀ ਰਖਿਆ ਕਰਨ ਲਈ ਧਰਮ ਯੁੱਧ ਵਿਚ ਕਿਸੇ ਨੂੰ ਵੀ ਮਾਰਨਾ ਪਵੇ, ਪਾਪ ਨਹੀਂ ਹੁੰਦਾ।'[65] ਮਾਤਾ ਦੀ ਆਗਿਆ ਦੀ ਹਰ ਕੀਮਤ ਤੇ ਪਾਲਣਾ ਕਰਨੀ ਚਾਹੀਦੀ ਹੈ। ਉਸਦੀ ਆਗਿਆ ਦਾ ਉਲੰਘਨ ਕਰਨ ਵਾਲੀ ਸੰਤਾਨ ਨਿੰਦਾ ਦੀ ਪਾਤਰ ਹੈ। ਇਸਦੇ ਉਲਟ ਜੋ 'ਪੁੱਤਰ ਕਦੇ ਮਾਂ ਦੀ ਆਗਿਆ ਨਹੀਂ ਟਾਲਦਾ, ਤਿੰਨ ਲੋਕਾਂ ਦਾ ਜੇਤੂ ਅਤੇ ਤੇਜਸਵੀ ਹੋ ਕੇ ਸਵਰਗ ਦਾ ਅਨੰਦ ਮਾਣਦਾ ਹੈ; ਇਸ ਸੰਸਾਰ ਦੇ ਸੁਖ ਭੋਗਦਾ ਹੈ ਪਰ ਮਾਤਾ ਦਾ ਅਪਮਾਨ ਜਾਂ ਨਿਰਾਦਰ ਕਰਨ ਵਾਲੇ ਦੇ ਸਾਰੇ ਪੁੰਨ ਦੇ ਕੰਮ ਵੀ ਵਿਅਰਥ ਹੀ ਜਾਂਦੇ ਹਨ।

## (ii) ਮਹਾਂ ਕਾਵਿ ਕਾਲੀਨ ਵਿਚਾਰਧਾਰਾ ਅਤੇ ਇਸਤਰੀ

ਇਸ ਕਾਲ ਦੇ ਮੁੱਖ ਦੋ ਮਹਾਂ ਕਾਵਿ ਹਨ : ਰਾਮਾਇਣ ਅਤੇ ਮਹਾਂਭਾਰਤ। ਇਨ੍ਹਾਂ ਦੋਹਾਂ ਤੋਂ ਭਾਰਤੀ ਸੰਸਕ੍ਰਿਤੀ ਦਾ ਭਰਪੂਰ ਵਰਣਨ ਮਿਲ ਜਾਂਦਾ ਹੈ। ਇਨ੍ਹਾਂ ਗ੍ਰੰਥਾਂ ਦਾ ਜੋ ਪ੍ਰਮਾਣਿਕ ਰੂਪ ਸਾਨੂੰ ਉਪਲਬਧ ਹੈ, ਉਹ ਗੁਪਤ ਕਾਲ ਤੋਂ ਪਹਿਲਾਂ ਦਾ ਨਹੀਂ ਹੈ।'[67] ਘਟਨਾ ਕਾਲ ਅਤੇ ਰਚਨਕਾਲ ਵਿਚ ਕੁਝ ਸਮੇਂ ਦਾ ਪਾੜ ਜ਼ਰੂਰ ਹੁੰਦਾ ਹੈ। ਇਨ੍ਹਾਂ ਦੀਆਂ ਘਟਨਾਵਾਂ ਲਗਭਗ 1400 ਈਸਵੀ ਪੂਰਵ ਤੋਂ 1000 ਈਸਵੀ ਪੂਰਵ ਦੇ ਵਿਚਕਾਰਲੇ 400 ਸਾਲਾਂ ਦੀਆਂ ਮੰਨੀਆਂ ਜਾਂਦੀਆਂ ਹਨ। ਜਦੋਂ ਕਿ ਇਨ੍ਹਾਂ ਦਾ ਰਚਨਕਾਲ 400 ਈ. ਪੂ. ਤੋਂ 400 ਈਸਵੀ ਦੇ ਵਿਚਕਾਰ ਦਾ ਮੰਨਿਆ ਜਾਂਦਾ ਹੈ; ਮਹਾਂ-ਭਾਰਤ ਦਾ ਰਚਨਕਾਲ 400 ਈਸਵੀ ਪੂਰਵ ਤੋਂ 400 ਈਸਵੀ ਦੇ ਵਿਚਕਾਰ ਅਤੇ ਰਮਾਇਣ

---

63. ਮਨੂ ਸਿਮਰਤੀ 2 : 29 :
64. ਸਾਂਖ : ਸੰਸਕਾਰ ਪ੍ਰਕਾਸ਼ ਪੰਨਾ 479
65. ਮਨੂ ਸਿਮਰਤੀ 8 : 349
66. ...ਓਹੀ...2 : 32–34
67. ਸ਼ੰਭੂ ਨਾਥ ਪਾਂਡੇ : ਭਾਰਤੀਯ ਜੀਵਨ ਔਰ ਸੰਸਕ੍ਰਿਤੀ ਪੰਨਾ 52
68. Dr. (Miss) Shakambari Jayal M. A. Ph. D. The status of woman in Epics (Ist. Ed. (P-11)

ਦਾ ਰਚਨਕਾਲ 400 ਈਸਵੀ ਪੂਰਵ ਤੋਂ 200 ਈਸਵੀ ਦੇ ਵਿਚਕਾਰ ਦਾ ਹੈ।'[68]

ਇਹ ਦੋਵੇਂ ਗ੍ਰੰਥ ਧਾਰਮਿਕ ਹਨ ਅਤੇ ਧਾਰਮਿਕ ਪੱਖੋਂ ਇਨ੍ਹਾਂ ਦੀ ਮਹੱਤਤਾ ਹਰ ਇਕ ਭਾਰਤੀ ਲਈ ਬਹੁਤ ਹੈ। ਪਰ ਇਨ੍ਹਾਂ ਵਿਚੋਂ ਉਸ ਕਾਲ ਦਾ ਜੀਵਨ-ਢੰਗ, ਸਮਾਜਿਕ ਢਾਂਚਾ, ਲੈਣ-ਦੇਣ, ਵਪਾਰ ਅਤੇ ਇਸਤਰੀ ਦੀ ਸਥਿਤੀ ਦਾ ਵਾਸਤਵਿਕ ਗਿਆਨ ਵੀ ਮਿਲਦਾ ਹੈ।

ਇਸ ਅਧਿਆਇ ਨੂੰ ਲਿਖਣ ਸਮੇਂ ਇਨ੍ਹਾਂ ਦੋਹਾਂ ਗ੍ਰੰਥਾਂ ਨੂੰ ਮੁੱਖ ਰੂਪ ਵਿਚ ਹਵਾਲੇ ਵਜੋਂ ਵਰਤਿਆ ਗਿਆ ਹੈ ਅਤੇ ਸ਼ਲੋਕਾਂ ਦੇ ਨੰਬਰ ਦੇਣ ਸਮੇਂ ਰਾਮਾਇਣ ਵਿਚੋਂ ਪਹਿਲਾਂ ਕਾਂਡ ਦਾ ਨੰਬਰ ਫਿਰ ਸਰਗ ਦਾ ਨੰਬਰ ਅਤੇ ਅੰਤ ਵਿਚ ਸ਼ਲੋਕ ਦਾ ਨੰਬਰ ਦਿੱਤਾ ਗਿਆ ਹੈ। ਮੂਲ ਸੋਮਾ ਬਾਲਮੀਕੀ ਰਾਮਾਇਣ, ਟੀਕਾਕਾਰ ਪੰਡਤ ਰਾਮਤੇਜ ਸ਼ਾਸਤਰੀ ਦੀ 1951 ਦਾ ਪ੍ਰਕਾਸ਼ਨ ਅਤੇ ਰਾਮਚਰਿਤ ਮਾਨਸ, ਟੀਕਾਕਾਰ ਹਨੂਮਾਨ ਪ੍ਰਸਾਦ ਪੋਦਾਰ ਸਾਲ 1959 ਵਾਲੀ ਵਰਤੀ ਹੈ।

ਮਹਾਂਭਾਰਤ ਦੇ ਸ਼ਲੋਕਾਂ ਦੇ ਹਵਾਲੇ ਲਈ ਪੰਡਤ ਰਾਮ ਨਰਾਇਣ ਦੱਤ ਸ਼ਾਸਤਰੀ ਅਤੇ ਪੰਡਤ ਰਾਮ ਗੋਰਖਪੁਰ ਤੋਂ ਪ੍ਰਕਾਸ਼ਿਤ ਸੰਸਕਰਣ ਦੀ ਵਰਤੋਂ ਕੀਤੀ ਗਈ ਹੈ। ਇਸਦੇ ਹਵਾਲੇ ਵਿਚ ਨੰਬਰਾਂ ਦੀ ਵਰਤੋਂ ਸਮੇਂ ਪਹਿਲਾਂ ਪਰਵ ਦਾ ਨੰਬਰ ਫਿਰ ਅਧਿਆਇ ਅਤੇ ਅੰਤ ਵਿਚ ਸ਼ਲੋਕ ਦਾ ਨੰਬਰ ਦਿੱਤਾ ਗਿਆ ਹੈ।

## (ੳ) ਰਾਮਾਇਣ ਕਾਲੀਨ ਵਿਚਾਰਧਾਰਾ ਅਤੇ ਇਸਤਰੀ

ਰਾਮਾਇਣ ਇਕ ਮਹਾਂਕਾਵਿ ਹੈ ਜੋ ਮਹਾਂਰਿਸ਼ੀ ਦੇ ਕਥਨ ਅਨੁਸਾਰ 'ਉਸ ਯੁੱਗ ਦੀ ਆਦਰਸ਼ ਮਹਾਰਾਣੀ ਸੀਤਾ ਜੀ ਦੇ ਚਰਿਤਰ ਦਾ ਚਿਤ੍ਰਣ ਹੈ।'[69] ਇਸ ਮਹਾਂਕਾਵਿ ਵਿਚ ਨਾਇਕ ਰਾਮ ਅਤੇ ਨਾਇਕਾ ਸੀਤਾ ਹੈ। ਨਾਇਕ ਰਾਮ ਨੂੰ ਚਿਤਰਦੇ ਸਮੇਂ ਕਈ ਥਾਵਾਂ ਉਤੇ ਕਵੀ ਨੇ ਉਨ੍ਹਾਂ ਅੰਦਰ ਮਨੁੱਖੀ ਕਮਜ਼ੋਰੀਆਂ ਨੂੰ ਪ੍ਰਗਟਾਇਆ ਹੈ ਅਤੇ ਉਨ੍ਹਾਂ ਤੇ ਸ਼ਕ ਪੈਂਦਾ ਹੈ ਜਿਵੇਂ ਸੀਤਾ ਨੂੰ ਰਾਵਣ ਦੀ ਕੈਦ ਵਿਚੋਂ ਛੁਡਾ ਕੇ ਫਿਰ ਗਰਭਵਤੀ ਹੋਣ ਦੀ ਹਾਲਤ ਵਿਚ ਹੀ ਉਸਨੂੰ ਤਿਆਗ ਦੇਣਾ; ਰਿਸ਼ੀਆਂ-ਮੁਨੀਆਂ ਦੇ ਕਹਿਣ ਉਤੇ ਵੀ ਦੁਬਾਰਾ ਸੀਤਾ ਦੀ ਅਗਨੀ ਪ੍ਰੀਖਿਆ ਲੈਣਾ। ਇਸ ਦੇ ਉਲਟ ਸੀਤਾ ਜੀ ਦਾ ਚਰਿਤਰ ਹੋਰ ਵੀ ਜ਼ਿਆਦਾ ਉਘੜਿਆ ਹੈ। ਰਾਵਣ ਦੀ ਕੈਦ ਵਿਚ ਵੀ ਉਹ ਆਪਣੇ ਸਤ ਧਰਮ ਉਤੇ ਅਟੱਲ ਰਹੀ; ਜੰਗਲ ਵਿਚ ਰਾਮ ਨਾਲ ਸਭ ਤਰ੍ਹਾਂ ਦੇ ਕਸ਼ਟ ਝਲਦੀ ਰਹੀ; ਪਤੀ ਦੁਆਰਾ ਤਿਆਗੀ ਜਾਣ ਤੇ ਵੀ ਸਦਾ ਰਾਮ ਨੂੰ ਧਿਆਉਂਦੀ ਰਹੀ। ਔਕੜਾਂ ਵਿਚ ਲਵ-ਕੁਸ਼ ਨੂੰ ਚੰਗੀ ਤਰ੍ਹਾਂ ਪਾਲਦੀ ਰਹੀ ਅਤੇ ਅੰਤ ਪਤੀ ਲਈ ਹੀ ਆਪਾ ਤਿਆਗ ਗਈ। ਇਸ ਤੋਂ ਉਸ ਕਾਲ ਵਿਚ ਇਸਤਰੀ ਨੂੰ ਸਮਾਜ ਵਿਚ ਆਦਰਯੋਗ ਸਥਾਨ ਪ੍ਰਾਪਤ ਹੋਣ ਦੇ ਸੰਕੇਤ ਮਿਲਦੇ ਹਨ। ਰਾਮਾਇਣ ਕਾਲ ਵਿਚ ਇਸਤਰੀ ਦੀ ਮਹੱਤਤਾ ਵਧਾਉਣ ਵਾਲੇ ਗੁਣਾਂ ਵਿਚੋਂ

69. ਵਾਲਮੀਕੀ ਰਾਮਾਇਣ 1 : 4 : 7 ਗੀਤਾ ਪ੍ਰੈਸ ਗੋਰਖਪੁਰ

ਮੁੱਖ ਗੁਣ ਸਨ :

1. ਮਾਂ-ਪੁਣਾ : ਮਾਂ ਦੇ ਗੁਣਾਂ ਵਿਚ ਇਸਤਰੀ ਵਿਚ ਜਿਥੇ ਜਨਨੀ ਬਣਨ ਦੀ ਸਮਰੱਥਾ ਸ਼ਾਮਲ ਸੀ, ਉਥੇ ਨਾਲ ਹੀ ਉਸ ਵਿਚ 'ਤਿਆਗ ਅਤੇ ਸਵੈ-ਕੁਰਬਾਨੀ ਦੀ ਹੋਂਦ ਵੀ ਜ਼ਰੂਰੀ ਸੀ। ਇਹ ਗੁਣ ਇਸਤਰੀ ਦੇ ਇਸਤਰੀ ਹੋਣ ਲਈ ਥੰਮ ਰੂਪ ਸਨ।'[70]

2. ਪ੍ਰਫੁਲਤਾ ਦੀ ਦੇਵੀ : ਇਸਤਰੀ ਹਰ ਰੂਪ ਵਿਚ ਆਪਣੇ, ਆਪਣੇ ਪਰਿਵਾਰ ਅਤੇ ਸੰਬੰਧੀਆਂ ਦਾ ਪਾਲਨ, ਸੇਵਾ ਅਤੇ ਧਿਆਨ ਕਰਦੀ ਸੀ।

3. ਉਤਸ਼ਾਹ ਦਾਤੀ : ਇਸਤਰੀ ਤੋਂ ਆਪਣੇ ਪਤੀ ਅਤੇ ਪੁੱਤਰਾਂ ਨੂੰ ਉਤਸ਼ਾਹਿਤ ਕਰਨ ਦੀ ਆਸ ਕੀਤੀ ਜਾਂਦੀ ਸੀ। ਇਸਤਰੀ ਤੋਂ ਉਤਸ਼ਾਹਿਤ ਹੋ ਕੇ ਮਨੁੱਖ ਕੁਝ ਵੀ ਕਰ ਗੁਜ਼ਰਨ ਲਈ ਤਿਆਰ ਹੋ ਜਾਂਦਾ ਸੀ। ਜਿਸ ਘਰ ਵਿਚ ਇਸਤਰੀ ਨਹੀਂ ਹੁੰਦੀ ਉਥੇ ਪਰਿਵਾਰ ਨਿਰਉਤਸ਼ਾਹਿਤ ਜੇਹਾ ਜੀਵਨ ਬਤੀਤ ਕਰਦਾ ਹੈ

ਰਾਮਾਇਣ-ਕਾਲੀਨ ਸੰਸਕ੍ਰਿਤੀ ਆਰੀਆ ਸੰਸਕ੍ਰਿਤੀ ਦਾ ਆਦਰਸ਼ ਮੰਨੀ ਜਾਂਦੀ ਹੈ। ਰਾਮਰਾਜ ਕਾਲੀਨ ਇਸਤਰੀ-ਸੰਸਕ੍ਰਿਤੀ ਦਾ ਯਥਾਰਥਕ ਸਰੂਪ ਜਾਣਨ ਲਈ ਰਾਮਾਇਣ ਵਿਚ ਕਾਫ਼ੀ ਮਸਾਲਾ ਅਤੇ ਮਿਸਾਲਾਂ ਉਪਲਬਧ ਹਨ। ਜਿਸ ਵਿਚ ਇਸਤਰੀ ਦੀ ਕੰਨਿਆਂ-ਰੂਪ, ਵਿਆਹੁਤਾ-ਰੂਪ ਅਤੇ ਜਨਨੀ-ਰੂਪ ਵਿਚ ਸਥਿਤੀ ਦਾ ਗਿਆਨ ਹੁੰਦਾ ਹੈ।

## ਕੰਨਿਆ-ਰੂਪ

ਰਾਮਾਇਣ ਕਾਲ ਵਿਚ ਪੁੱਤਰ ਦੀ ਹੀ ਕਾਮਨਾ ਕੀਤੀ ਜਾਂਦੀ ਸੀ। ਪੁੱਤਰ ਪ੍ਰਾਪਤੀ ਲਈ ਕਈ ਤਰ੍ਹਾਂ ਦੀਆਂ ਮੰਨਤਾਂ ਮੰਨੀਆਂ ਜਾਂਦੀਆਂ ਸਨ; ਕਈ ਤਰ੍ਹਾਂ ਦੇ ਮੰਤਰ ਪੜ੍ਹੇ ਜਾਂਦੇ ਅਤੇ ਪਾਠ-ਪੂਜਾ ਕੀਤੀ ਜਾਂਦੀ ਸੀ। ਜਦੋਂ ਤਕ ਪਰਿਵਾਰ ਵਿਚ ਪੁੱਤਰ ਦਾ ਜਨਮ ਨਹੀਂ ਹੁੰਦਾ ਸੀ, ਪਰਿਵਾਰ ਵਿਚ ਭਾਰੀ ਬੇਚੈਨੀ ਰਹਿੰਦੀ ਸੀ। ਪਰ ਫਿਰ ਵੀ ਕੰਨਿਆਂ ਪ੍ਰਤਿ ਕਿਸੇ ਤਰ੍ਹਾਂ ਦੇ ਬੁਰੇ ਵਤੀਰੇ ਜਾਂ ਘਿਰਨਾ ਦਾ ਪ੍ਰਮਾਣ ਨਹੀਂ ਮਿਲਦਾ।

ਰਾਮਾਇਣ ਵਿਚ ਕੁਝ ਥਾਵਾਂ ਤੇ ਕੰਨਿਆਂ ਦੇ ਜਨਮ ਉਤੇ ਪਿਤਾ ਨੂੰ ਚਿੰਤਾ ਕਰਦੇ ਹੋਏ ਵਖਾਇਆ ਹੈ। ਵਿਸ਼ੇਸ਼ ਕਰਕੇ ਅਭਿਮਾਨੀ ਮਨੁੱਖ ਲਈ ਪੁਤਰੀ ਦੇ ਵਿਆਹ ਦੀ ਚਿੰਤਾ ਬਣ ਜਾਂਦੀ ਹੋਵੇਗੀ।ਕਿਉਂਕਿ ਆਪਣੀ ਲੜਕੀ ਕਿਸੇ ਨੂੰ ਸੌਂਪਣੀ ਪੈਂਦੀ ਸੀ; ਕੰਨਿਆਂ ਦੇ ਪਿਤਾ ਨੂੰ ਉਸਦੇ ਯੋਗ-ਵਰ ਲਭਣ ਦੀ ਔਕੜ ਵੀ ਰਹਿੰਦੀ ਹੋਵੇਗੀ। ਲੜਕੀ

70. J. L. Davies : A short History of Woman P. 68 (fn).

ਸੰਬੰਧੀ ਆਉਣ ਵਾਲੀਆਂ ਜ਼ਿਮੇਂਵਾਰੀਆਂ ਤੋਂ ਉਹ ਡਰ ਜਾਂਦਾ ਹੋਵੇਗਾ। ਹੋ ਸਕਦਾ ਹੈ ਕਦੇ ਕਦੇ ਮਾਂ-ਪਿਉ ਕੰਨਿਆਂ ਪ੍ਰਤਿ ਭਾਵੀ ਫਰਜ਼ਾਂ ਤੋਂ ਘਬਰਾ ਕੇ ਉਸਨੂੰ ਘਰੋਂ ਬਾਹਰ ਕਿਧਰੇ ਛੱਡ ਆਉਂਦੇ ਹੋਣ। 'ਸੀਤਾ ਰਾਜਾ ਜਨਕ ਨੂੰ ਹਲ ਚਲਾਂਦੇ ਸਮੇਂ ਹੀ ਨਿਰਜਨ ਸਥਾਨ ਤੇ ਮਿਲੀ ਸੀ। ਅਸ਼ੋਕ ਵਾਟਿਕਾ ਵਿਚ ਕੈਦ ਸੀਤਾ ਦੀ ਉਪਮਾ ਵੀ ਨਿਰਜਨ-ਵਨ ਵਿਚ ਛੱਡੀ ਬਚੀ ਨਾਲ ਕੀਤੀ ਗਈ ਹੈ।'[71]

ਆਮ ਜੀਵਨ ਵਿਚ ਤਿਓਹਾਰਾਂ, ਉਤਸਵਾਂ, ਮੇਲਿਆਂ, ਸੁਆਗਤ-ਸਮਾਰੋਹ ਅਤੇ ਧਾਰਮਿਕ ਕਾਰਜਾਂ ਸਮੇਂ ਕੰਨਿਆਂ ਦੀ ਹਾਜ਼ਰੀ ਨੂੰ ਚੰਗਾ ਸ਼ਗਨ ਸਮਝਿਆ ਜਾਂਦਾ ਸੀ। ਰਾਮ ਦੇ ਰਾਜ ਤਿਲਕ ਸਮੇਂ ਉਨ੍ਹਾਂ ਦੇ ਸੁਆਗਤ ਲਈ ਅੱਠ-ਕੰਨਿਆਂ ਆਈਆਂ ਸਨ ਅਤੇ ਰਾਜ ਤਿਲਕ ਵੀ ਪਹਿਲਾਂ ਬ੍ਰਾਹਮਣ ਅਤੇ ਫਿਰ ਕੰਨਿਆਂ ਨੇ ਕੀਤਾ ਸੀ।[72]

ਵੈਦਿਕ ਕਾਲ ਵਿਚ ਕੰਨਿਆਂ ਸਾਰੀ ਉਮਰ ਕੁਆਰੀ ਰਹਿ ਕੇ ਪਿਤਾ ਦੇ ਘਰ ਸੁਖ ਭੋਗ ਸਕਦੀ ਸੀ ਪਰ ਰਾਮਾਇਣ ਕਾਲ ਵਿਚ 'ਵਿਆਹ ਜ਼ਰੂਰੀ ਹੋ ਗਿਆ ਸੀ। ਵਿਆਹ ਆਮ ਤੌਰ ਤੇ ਜਵਾਨੀ ਦੀ ਉਮਰ ਵਿਚ ਹੀ ਹੁੰਦੇ ਸਨ। ਵਰ-ਵਧੂ ਦੀ ਉਮਰ ਲਗਭਗ ਸਮਾਨ ਹੀ ਹੁੰਦੀ ਸੀ। ਸੁਯੰਬਰ ਦਾ ਰਿਵਾਜ ਸੀ ਜਿਸ ਕਾਰਣ ਲੜਕੀ ਨੂੰ ਆਪਣੀ ਮਰਜ਼ੀ ਦਾ ਵਰ ਚੁਣਨ ਦੀ ਆਜ਼ਾਦੀ ਮਿਲ ਜਾਂਦੀ ਸੀ।'[73] ਕਈ ਵਾਰੀ ਮਾਤਾ ਪਿਤਾ ਸੁਯੰਬਰ ਵਿਚ ਅਜੇਹੀ ਸ਼ਰਤ ਰਖ ਦੇਂਦੇ ਸਨ ਕਿ ਲੜਕੀ ਦੀ ਮਰਜ਼ੀ ਚਲਨ ਦਾ ਮੌਕਾ ਹੀ ਨਹੀਂ ਮਿਲਦਾ ਸੀ। ਦਿਸਣ ਵਿਚ ਪ੍ਰਤੀਤ ਹੁੰਦਾ ਸੀ ਕਿ ਲੜਕੀ ਨੂੰ ਵਰ-ਚੋਣ ਦੀ ਅਜ਼ਾਦੀ ਹੈ ਪਰ ਵਾਸਤਵ ਵਿਚ ਮਾਤਾ-ਪਿਤਾ ਦੁਆਰਾ ਰਖੀ ਸ਼ਰਤ ਪੂਰੀ ਕਰਨ ਵਾਲਾ ਵਿਅਕਤੀ ਹੀ ਕੰਨਿਆਂ ਨੂੰ ਵਰ ਸਕਦਾ ਸੀ।'[74] ਭਾਵੇਂ ਮਾਤਾ ਪਿਤਾ ਦੁਆਰਾ ਜੋ ਵੀ ਸ਼ਰਤ ਰਖੀ ਜਾਂਦੀ ਸੀ ਉਹ ਬੜੀ ਸੋਚ ਸਮਝ ਕੇ ਅਤੇ ਕੰਨਿਆਂ ਦੀ ਭਲਾਈ ਲਈ ਹੀ ਰਖੀ ਜਾਂਦੀ ਸੀ ਤਾਂ ਜੋ ਅਯੋਗ ਵਿਅਕਤੀ ਦੇ ਨਾਲ ਲੜਕੀ ਦਾ ਵਿਆਹ ਨਾ ਹੋ ਜਾਵੇ।

ਅੱਜ ਦੀ ਤਰ੍ਹਾਂ ਦਾਜ ਦੇਣ ਦੀ ਮਜ਼ਬੂਰੀ ਨਹੀਂ ਸੀ ਅਤੇ ਨਾ ਹੀ ਵਰ-ਪੱਖ ਵਾਲੇ ਮੂੰਹੋਂ ਕੁਝ ਮੰਗਦੇ ਸਨ। ਪਿਤਾ ਆਪਣੀ ਖੁਸ਼ੀ ਅਤੇ ਇੱਛਾ ਨਾਲ ਜੋ ਚਾਹੁੰਦਾ ਸੀ ਪੁੱਤਰੀ ਨੂੰ ਦੇ ਦੇਂਦਾ ਸੀ। ਜਿਸ ਉਤੇ ਕੰਨਿਆਂ ਦਾ ਪੂਰਾ ਅਧਿਕਾਰ ਹੁੰਦਾ ਸੀ। ਉਸ ਧਨ ਜਾਂ ਜਾਇਦਾਦ ਤੋਂ ਪ੍ਰਾਪਤ ਆਮਦਨੀ ਨੂੰ ਵੀ ਉਹ ਮਰਜ਼ੀ ਨਾਲ ਖਰਚ ਸਕਦੀ ਸੀ।

---

71. ਵਾ: ਰਾ. 2 : 118 : 28-30; 5 : 28 : 2; 7 : 9 : 8-11; 7 : 12 : 11-12
72. ਵਾ. ਰਾ. 2 : 43 :15; 6 : 128 : 37-38, 62
73. ਵਾ. ਰਾ, 1 : 50 : 18; 1 : 66 : 15; 1 : 77 : 13-14; 2 : 118 : 34; 7 : 25 : 28
74. ਵਾ. ਰਾ. 1 : 32 : 22; 1 : 33 : 10; 7 : 17 : 10; 7 : 80 : 9-12

ਸੀਤਾ ਨੂੰ ਉਸਦੇ ਪਿਤਾ ਨੇ ਬਹੁਤ ਕੁਝ ਦਾਜ ਵਿਚ ਦਿੱਤਾ ਸੀ।[75] ਸਹੁਰੇ ਘਰ ਵਿਚ ਆਮ ਤੌਰ ਤੇ ਲੜਕੀਆਂ ਸੁਖੀ ਹੀ ਰਹਿੰਦੀਆਂ ਸਨ। ਤਲਾਕ ਦਾ ਜ਼ਿਕਰ ਨਹੀਂ ਮਿਲਦਾ ਹੈ।

ਅੰਤਰਜਾਤੀ ਵਿਆਹ ਦੀਆਂ ਉਦਾਹਰਨਾਂ ਵੀ ਮਿਲਦੀਆਂ ਹਨ। ਅਜੇਹੇ ਵਿਆਹਾਂ ਵਿਚ ਪ੍ਰਤਿਲੋਮ ਵਿਆਹ (ਉਚ-ਜਾਤੀ ਦੀ ਇਸਤਰੀ ਦਾ ਨੀਵੀਂ ਜਾਤੀ ਦੇ ਆਦਮੀ ਨਾਲ) ਅਤੇ ਅਨੁਲੋਮ ਵਿਆਹ (ਨੀਵੀਂ ਜਾਤੀ ਦੀ ਇਸਤਰੀ ਦਾ ਉਚ ਜਾਤੀ ਦੇ ਪੁਰਸ਼ ਨਾਲ) ਵੀ ਹੁੰਦੇ ਸਨ।[76] ਜ਼ਿਆਦਾ ਗਿਣਤੀ ਅਨੁਲੋਮ ਵਿਆਹਾਂ ਦੀ ਹੁੰਦੀ ਸੀ। ਪ੍ਰਤਿਲੋਮ ਵਿਆਹ ਨੂੰ ਬੁਰਾ ਮੰਨਿਆ ਜਾਂਦਾ ਸੀ।

ਕੰਨਿਆਂ ਦੀ ਸਿਖਿਆ ਦਾ ਵੀ ਯੋਗ ਪ੍ਰਬੰਧ ਸੀ। ਉਸਨੂੰ ਵਿਵਹਾਰਿਕ ਅਤੇ ਨੈਤਿਕ ਸਿਖਿਆ ਦਿੱਤੀ ਜਾਂਦੀ ਸੀ। ਰਾਜਾ ਕੁਸਨਾਭ ਪੁੱਤਰੀਆਂ ਨੂੰ ਖਿਮਾਂ ਦਾ ਆਦਰਸ਼ ਉਪਦੇਸ਼ ਦੇਂਦੇ ਸਨ। ਰਾਜ ਕੁਮਾਰੀਆਂ ਨੂੰ ਰਾਜ ਧਰਮ ਦੀ ਸਿਖਿਆ ਦਿੱਤੀ ਜਾਂਦੀ ਸੀ। ਪਤੀ ਕੁਲ ਪ੍ਰਤਿ ਫਰਜ਼ ਸਿਖਾਏ ਜਾਂਦੇ ਸਨ।[77]

ਇਸ ਤੋਂ ਬਿਨਾਂ ਉਨ੍ਹਾਂ ਨੂੰ ਸੰਗੀਤ, ਨਾਚ ਅਤੇ ਹੋਰ ਕੋਮਲ ਕਲਾਵਾਂ ਦੀ ਸਿਖਿਆ ਦਿੱਤੀ ਜਾਂਦੀ ਸੀ। ਰਾਵਣ ਦੇ ਮਹਿਲਾਂ ਦੀਆਂ ਇਸਤਰੀਆਂ ਕਈ ਪ੍ਰਕਾਰ ਦੇ ਸੰਗੀਤ ਯੰਤਰਾਂ ਦੀ ਵਰਤੋਂ ਕੁਸ਼ਲਤਾ ਨਾਲ ਕਰਦੀਆਂ ਸਨ। ਇਸਤਰੀਆਂ ਦੇ ਯੁੱਧ ਕਲਾ ਸਿਖਣ ਤੇ ਕੋਈ ਪਾਬੰਦੀ ਨਹੀਂ ਸੀ। ਕੈਕਯੀ ਨੇ ਰਣ-ਖੇਤਰ ਵਿਚ ਦਸ਼ਰਥ ਦੀ ਜਾਨ ਬਚਾ ਕੇ ਹੀ ਦੋ ਵਰ ਪ੍ਰਾਪਤ ਕੀਤੇ ਸਨ। ਸੀਤਾ ਥਾਂ ਪਰ ਥਾਂ ਗਿਆਨ ਦੀਆਂ ਕਈ ਸ਼ਾਖਾਵਾਂ ਦੀ ਨਿਪੁੰਨਤਾਂ ਦਲੀਲਾਂ ਦੁਆਰਾ ਪੇਸ਼ ਕਰਦੀ ਹੈ।[78] ਉਹੀ ਪਤੀ ਪ੍ਰਤਿ ਆਪਣੇ ਫਰਜ਼ਾਂ ਵਲੋਂ ਸੁਚੇਤ ਹੈ। ਮਾਤਾ ਕੁਸ਼ਲਿਆ ਦੇ ਕਹਿਣ ਉਤੇ ਉਹ ਉਸਨੂੰ ਵਿਸ਼ਵਾਸ ਦੁਆਉਂਦੀ ਹੈ ਕਿ ਉਹ ਆਪਣੇ ਫਰਜ਼ ਪੂਰੇ ਕਰਨ ਹਿਤ ਹੀ ਰਾਮ ਦੇ ਨਾਲ ਜਾ ਰਹੀ ਹੈ ਕਿਉਂਕਿ ਪਤਨੀ ਨੂੰ ਸਦਾ ਪਤੀ ਦੇ ਨਾਲ ਹੀ ਰਹਿਣਾ ਚਾਹੀਦਾ ਹੈ। ਇਹ ਉਸਦਾ (ਸੀਤਾ ਦਾ) ਇਕ ਪਾਸੇ ਤਾਂ ਫਰਜ਼ ਹੈ ਪਰ ਜੇਕਰ ਉਸਨੂੰ ਜ਼ਬਰਦਸਤੀ ਜਾਣ ਤੋਂ ਰੋਕਿਆ ਜਾਂਦਾ ਹੈ ਤਾਂ ਉਹ ਇਸਨੂੰ ਆਪਣਾ ਅਧਿਕਾਰ ਸਮਝ ਕੇ ਵੀ ਨਾਲ ਜਾਣ ਨੂੰ ਤਿਆਰ ਹੈ। ਇਸੇ ਤਰ੍ਹਾਂ ਰਾਮ ਦੁਆਰਾ ਲੰਕਾ ਜਿਤਣ ਪਿਛੋਂ ਤਿਆਗੇ ਜਾਣ ਦੇ ਉਤਰ ਵਿਚ ਦਲੀਲ ਦੇਂਦੀ ਹੈ ਕਿ ਜਦੋਂ ਹਨੂਮਾਨ ਨੇ ਅਸ਼ੋਕ ਵਾਟਿਕਾ ਵਿਚ ਕੈਦ ਹੋਣ ਦੀ

---

75. ਵਾ. ਰਾ. 9 : 74 : 4-7
76. ਵਾ. ਰਾ. 2 : 63 : 51-52 ਅਤੇ
PANDARI NATH WALAWALKER : HINDU SOCIAL INSTITUTIONS.
77. ਵਾ. ਰਾ. 1 : 33 : 7-9; 2 : 26 : 4; 2 : 27 : 10; 2 : 37 : 13-14; 3 : 10 : 2; 3 : 55 : 26-27; 5/24 : 9-10: 5 : 30 : 17-19
78 ਵਾ. ਰਾ. 2 : 9 : 14-19; 2 : 29 : 17-19; 2 : 30 : 6; 3 : 9 : 13-23

ਇਤਲਾਹ ਦੇ ਦਿੱਤੀ ਸੀ ਤਾਂ ਉਦੋਂ ਹੀ ਕਿਉਂ ਨਾ ਤਿਆਗ ਦਿੱਤਾ ਗਿਆ। ਜੰਗ ਕਰਕੇ ਕੈਦ ਮੁਕਤ ਕਰਵਾਉਣ ਦੀ ਕੀ ਲੋੜ ਸੀ।

ਇਸਤਰੀਆਂ ਨੂੰ ਧਾਰਮਿਕ ਕੰਮਾਂ ਅਤੇ ਵੈਦਿਕ ਕਰਮ ਕਾਂਡਾ ਦੀ ਸਿਖਿਆ ਵੀ ਦਿੱਤੀ ਜਾਂਦੀ ਸੀ। ਰਾਮ ਦੇ ਵਣ ਜਾਣ ਸਮੇਂ ਕੁਸ਼ਲਿਆ ਅਗਨੀ ਵਿਚ ਮੰਤਰਾਂ ਸਹਿਤ ਅਹੂਤੀ ਦੇ ਰਹੀ ਸੀ। ਬਾਲੀ ਦੀ ਪਤਨੀ ਤਾਰਾ ਪਤੀ ਦੀ ਵਿਜੈ-ਕਾਮਨਾ ਲਈ ਪੂਜਾ ਕਰਦੀ ਹੈ।[79]

ਲੜਕੀਆਂ ਦੀ ਸਿਖਿਆ ਦਾ ਪ੍ਰਬੰਧ ਆਮ ਤੌਰ ਤੇ ਘਰ ਵਿਚ ਹੀ ਹੁੰਦਾ ਸੀ। ਪਰ ਕਿਤੇ ਕਿਤੇ ਆਸ਼ਰਮਾਂ ਵਿਚ ਵੀ ਜਾ ਕੇ ਅਜੇਹੀ ਸਿਖਿਆ ਪ੍ਰਾਪਤ ਕੀਤੀ ਜਾਂਦੀ ਸੀ। ਮਾਤਾ-ਪਿਤਾ, ਰਿਸ਼ੀ-ਮੁਨੀ, ਬ੍ਰਾਹਮਣ ਅਤੇ ਵਿਦਵਾਨ ਸਿਖਿਅਕ ਹੁੰਦੇ ਸਨ। ਰਿਸ਼ੀ ਬਾਲਮੀਕ ਦੇ ਆਸ਼ਰਮ ਵਿਚ ਰਿਸ਼ੀਆਂ ਦੀਆਂ ਪਤਨੀਆਂ, ਤਪਸਵਨੀਆਂ ਅਤੇ ਸੰਨਿਆਸਨੀਆਂ ਰਹਿੰਦੀਆਂ ਸਨ।

ਗੁਣਵਾਨ ਕੰਨਿਆ ਦਾ ਵਿਆਹੁਤਾ ਜੀਵਨ ਸੁਖਦਾਈ ਹੁੰਦਾ ਸੀ ਅਤੇ ਉਹ ਮਾਪਿਆਂ ਦਾ ਜਸ, ਕੀਰਤੀ ਕਰਵਾਂਦੀ ਸੀ।

## ਵਿਆਹੁਤਾ ਰੂਪ

ਵਿਆਹੁਤਾ ਇਸਤਰੀ ਲਈ ਪਤੀ ਹੀ ਉਸਦਾ ਸਰਬੰਸ ਸੀ। ਉਹ ਇਸਤਰੀ ਨੂੰ ਮਾਰੇ ਜਾਂ ਰਖੇ, ਸੁਖ ਦੇਵੇ ਜਾਂ ਦੁਖ, ਉਸ ਵਿਰੁੱਧ ਕੋਈ ਅਪੀਲ ਨਹੀਂ ਸੀ। ਉਹ ਇਸਤਰੀ ਲਈ ਪਤੀ ਗੁਰੂ, ਦੇਵਤਾ ਅਤੇ ਪ੍ਰਭੂ ਸੀ। ਲੋਕ ਅਤੇ ਪਰਲੋਕ ਵਿਚ ਉਹ ਹੀ ਇਸਤਰੀ ਦਾ ਇਕੋ ਇਕ ਆਸਰਾ ਸੀ। ਇਸ ਲਈ ਜਾਨ ਦੀ ਬਾਜ਼ੀ ਲਾ ਕੇ ਵੀ ਉਸਨੂੰ ਖੁਸ਼ ਕਰਨਾ ਹੁੰਦਾ ਸੀ।[80]

ਜਿਸ ਤਰ੍ਹਾਂ ਬਿਨਾਂ ਤਾਰ ਦੇ ਵੀਣਾ ਨਹੀਂ ਵਜਦੀ, ਵਿਅਰਥ ਪਈ ਰਹਿੰਦੀ ਹੈ; ਬਿਨਾਂ ਪਹੀਏ ਦੇ ਰਥ ਨਿਕਾਰਾ ਹੈ, ਉਸੇ ਤਰ੍ਹਾਂ ਬਿਨਾਂ ਪਤੀ ਦੇ ਪਤਨੀ ਦਾ ਜੀਵਨ ਵਿਅਰਥ ਅਤੇ ਦੁਖੀ ਹੈ। ਪਤੀ ਨਾਲ ਉਸ ਦੀ ਮਾਣ ਮਰਯਾਦਾ, ਇੱਜ਼ਤ, ਸ਼ਾਨ ਅਤੇ ਖੁਸ਼ੀ ਹੈ, ਪਤੀ ਹੀ ਉਸਦਾ ਸਰਬੋਤਮ ਗਹਿਣਾ ਹੈ। ਪਤੀ ਸੇਵਾ ਦੁਆਰਾ ਹੀ ਉਹ ਸਵਰਗ ਪ੍ਰਾਪਤ ਕਰ ਸਕਦੀ ਹੈ। ਪਤੀ-ਸੇਵਾ ਸਮਾਨ ਹੋਰ ਕੋਈ ਤਪ ਨਹੀਂ ਹੈ।[81]

---

79. ਵਾ. ਰਾ. 2 : 20 : 15; 4 : 16 : 12
80. ਵ. ਰਾ. 7 : 49 : 15-16
81. ਵਾ. ਰਾ. 2 : 21 : 60; 2 : 24 : 5 8, 21, 25-28; 2 : 27 : 59; 2 : 39 : 32; 2 : 117; 2 : 118 : 2; 6 : 122 : 35; ਅਤੇ 7 : 48 ; 17-18

ਪਾਰਬਤੀ ਦੀ ਮਾਂ ਉਸਨੂੰ ਉਪਦੇਸ਼ ਦੇਂਦੀ ਹੈ ਕਿ ਉਹ ਸਦਾ ਪਤੀ ਸ਼ਿਵਜੀ ਦੀ ਪੂਜਾ ਕਰੇ।

"ਕਰੇਹੁ ਸਦਾ ਸੰਕਰ ਪਦ ਪੂਜਾ ॥
ਨਾਰਿ ਧਰਮ ਪਤਿ ਦੇਉ ਨ ਦੂਜਾ ॥"[82]

ਅਤੇ ਫਿਰ ਆਪ ਹੀ ਇਸਤਰੀ ਦੀ ਪਤੀ ਅਧੀਨਗੀ ਉਤੇ ਦੁਖ ਵੀ ਪ੍ਰਗਟ ਕਰਦੀ ਹੈ :-

"ਕਤਬਿਧਿ ਸ੍ਰਜੀ ਨਾਰਿ ਜਗ ਮਾਹੀਂ ॥
ਪਰਾਧੀਨ ਸਪਨੇਹੁੰ ਸੁਖੁ ਨਾਹੀ ॥"[83]

ਆਦਰਸ਼ ਪਤਨੀ ਬਣਨ ਲਈ ਪਤੀ ਤੋਂ ਪਿਆਰ ਪ੍ਰਾਪਤ ਕਰਨ ਲਈ ਇਸਤਰੀ ਵਿਚ ਬਹੁਤ ਸਾਰੇ ਗੁਣ ਹੋਣੇ ਜ਼ਰੂਰੀ ਸਨ। ਉਸਨੂੰ ਪਤੀਵਰਤਾ, ਉਚ ਆਚਰਣ ਵਾਲੀ, ਨਿਮਰ ਅਤੇ ਆਗਿਆਕਾਰ ਹੋਣ ਤੇ ਹੀ ਪ੍ਰਸ਼ੰਸਾ ਪ੍ਰਾਪਤ ਹੁੰਦੀ ਸੀ। ਉਸ ਵਿਚ ਦਾਸੀ, ਸਹੇਲੀ, ਪਤਨੀ, ਭੈਣ ਅਤੇ ਮਾਤਾ ਵਾਲੇ ਸਾਰੇ ਗੁਣ ਹੋਣੇ ਚਾਹੀਦੇ ਸਨ :-

ਕੌਸ਼ਲਿਆਦਿ ਨਾਰਿ ਪ੍ਰਿਅ ਸਭ ਆਚਰਨ ਪੁਨੀਤ ॥
ਅਤਿ ਅਨੁਕੂਲ ਪ੍ਰੇਮ ਦ੍ਰਡ਼ ਹਰਿ ਪਦ ਕਮਲ ਬਿਨੀਤ ॥"[84]

ਭਾਵ ਕੁਸ਼ਲਿਆ ਵਿਚ ਚੰਗੀ ਪਤਨੀ ਵਾਲੇ ਸਾਰੇ ਗੁਣ ਵਿਦਮਾਨ ਹਨ। ਵਸ਼ਿਸ਼ਠ ਦੇ ਮਤ ਅਨੁਸਾਰ ਪਤਨੀ ਨੂੰ ਪਤੀ ਦੀ ਆਤਮਾ ਮੰਨਿਆ ਗਿਆ ਹੈ। ਇਸਤਰੀ ਦੇ ਅਧਿਕਾਰ ਖੋਹਣ ਵਾਲਾ ਦੁਸ਼ਟ-ਆਤਮਾ ਅਤੇ ਘੋਰ ਪਾਪੀ ਹੈ। ਇਸਤਰੀ-ਵਧ ਨੂੰ ਬਾਲਕ ਜਾਂ ਬੁੱਢੇ ਦੇ ਵਧ ਦੇ ਸਾਮਾਨ ਘਿਰਣਤ ਮੰਨਿਆ ਗਿਆ ਹੈ।[85]

ਇਸਤਰੀਆਂ ਨੂੰ ਪੁਰਸ਼ਾਂ ਦੇ ਨਾਲ ਹੀ ਜਨ-ਸਭਾਵਾਂ, ਉਤਸਵਾਂ ਅਤੇ ਸਮਾਰੋਹਾਂ ਵਿਚ ਜਾਣ ਦੀ ਆਜ਼ਾਦੀ ਸੀ। ਪਤੀ ਦੇ ਘਰੇਲੂ, ਸਮਾਜਿਕ ਅਤੇ ਰਾਜਸੀ ਕੰਮਾਂ ਵਿਚ ਵੀ ਇਸਤਰੀ ਦਾ ਪੂਰਾ ਸਹਿਯੋਗ ਰਹਿੰਦਾ ਸੀ। ਸੀਤਾ, ਤਾਰਾ ਅਤੇ ਕੈਕਯੀ ਨੇ ਉਸ ਕਾਲ ਦੀਆਂ ਰਾਜਨੀਤਕ ਘਟਨਾਵਾਂ ਉਤੇ ਪ੍ਰਭਾਵ ਪਾਇਆ। ਇਸਤਰੀਆਂ ਆਪਣੇ ਵਤੀਰੇ ਨਾਲ ਪਤੀ ਨੂੰ ਮੋਹ ਕੇ ਉਸਦੇ ਮਨ ਉਤੇ ਪੂਰਾ ਰਾਜ ਕਰਦੀਆਂ ਸਨ। ਕੈਕਯੀ

82. ਵਾ. ਰਾ. 2 : 27 : 5-6; 2 : 29 : 7; 2 : 39 : 29-30; 2 : 61 : 24; 2 : 118 : 9 5 : 16 : 26

83. 84. ਹਨੂਮਾਨ ਪ੍ਰਸਾਦ ਪੋਦਾਰ : ਰਾਮ ਚਰਿਤ ਮਾਨਸ 1 : 101 : 2-3 ਗੀਤਾ ਪ੍ਰੈਸ ਗੋਰਖਪੁਰ - 1959

85. ਵਾ. ਰਾ. 2 : 12 : 68-70 ਅਤੇ ਰਾਮ ਚਰਿਤ ਮਾਨਸ 1 : 188

ਨੇ ਦਸਰਥ ਦੀ ਇੱਛਾ ਦੇ ਉਲਟ ਉਸ ਪਾਸੋਂ ਰਾਮ ਨੂੰ ਬਨਵਾਸ ਦੁਆਇਆ। ਸੀਤਾ ਨੇ ਸੋਨੇ ਦਾ ਹਿਰਣ ਲੈਣ ਦੀ ਜ਼ਿਦ ਕੀਤੀ। ਜਿਸ ਦਾ ਨਤੀਜਾ ਭਿਆਨਕ ਨਿਕਲਿਆ।

ਹੌਲੀ ਹੌਲੀ ਪਰਦੇ ਦਾ ਰਿਵਾਜ ਵਧ ਗਿਆ ਸੀ। ਪਰਦਾ ਨਾ ਕਰਨਾ ਇਸਤਰੀ ਆਚਰਨ ਉਤੇ ਸ਼ੱਕ ਕਰਨ ਦਾ ਕਾਰਨ ਹੁੰਦਾ ਜਾ ਰਿਹਾ ਸੀ। ਰਾਵਣ ਦੀ ਕੈਦ ਚੋਂ ਮੁਕਤ ਕਰਵਾ ਕੇ ਲਿਆਉਣ ਪਿਛੋਂ ਰਾਮ ਚੰਦਰ ਜੀ ਦਾ ਸੀਤਾ ਦੇ ਸਤ ਦੀ ਪ੍ਰੀਖਿਆ ਲੈਣ ਲਈ ਉਸਨੂੰ ਬੇਪਰਦਾ ਕਰਣ ਵਖਾਵੇ ਦੇ ਪਰਦੇ ਦੀ ਵਿਰੋਧੀ ਭਾਵਨਾ ਰੂਪ ਵਿਚ ਵਰਤਿਆ ਹੈ। ਇਸਤਰੀ ਦਾ ਸੱਚਾ ਪਰਦਾ ਤਾਂ ਉਸਦਾ ਸਚਰਿਤਰ ਮੰਨਿਆ ਜਾਂਦਾ ਸੀ।"[86] ਇਸਤਰੀ ਨੂੰ ਸਵੈ-ਰਖਿਆ ਦੇ ਅਸਮਰਥ ਮੰਨਿਆ ਜਾਂਦਾ ਸੀ। ਉਸਨੂੰ ਸਦਾ ਪਿਤਾ, ਪਤੀ ਜਾਂ ਪੁੱਤਰ ਦੀ ਰਖਿਆ ਵਿਚ ਰਹਿਣ ਦੀ ਹਦਾਇਤ ਸੀ। ਇਸ ਪੱਖੋਂ ਇਸਤਰੀ ਨੂੰ ਪਤੀ ਦੀ ਜਾਇਦਾਦ ਮੰਨਿਆ ਜਾਂਦਾ ਸੀ ਜਿਸਦੀ ਸੁਤੰਤਰ ਸੱਤਾ ਕੋਈ ਨਹੀਂ ਸੀ।[87] ਰਾਮ ਚੰਦਰ ਜੀ ਸੀਤਾ ਨੂੰ ਦਾਨ ਵਿਚ ਦੇਣ ਦੀ ਗੱਲ ਕਹਿੰਦੇ ਹਨ ਅਤੇ ਦਸਰਥ ਕੈਕਯੀ ਨੂੰ ਮਨਾਂਦੇ ਹੋਏ ਦੂਜੀਆਂ ਰਾਣੀਆਂ ਨੂੰ ਤਿਆਗ ਦੇਣ ਦਾ ਵਾਇਦਾ ਕਰਦੇ ਹਨ। ਦੂਜੇ ਸ਼ਬਦਾਂ ਵਿਚ ਇਸਤਰੀ ਨੂੰ ਤੋਹਫੇ ਵਜੋਂ ਦੇਣ ਦਾ ਰਿਵਾਜ ਸੀ।

ਇਕ ਪਤਨੀ ਵਿਆਹ ਦੀ ਪ੍ਰਥਾ ਹੀ ਪ੍ਰਚਲਿਤ ਸੀ। ਰਾਮ ਨੇ ਜੀਵਨ ਭਰ ਦੂਜਾ ਵਿਆਹ ਨਾ ਕਰਵਾਇਆ। ਧਾਰਮਿਕ ਰਸਮਾਂ ਦੀ ਪੂਰਤੀ ਲਈ ਪਤੀ-ਪਤਨੀ ਦੋਹਾਂ ਦੀ ਹਾਜ਼ਰੀ ਜ਼ਰੂਰੀ ਹੁੰਦੀ ਸੀ। ਰਾਮ ਨੇ ਧਾਰਮਿਕ ਕਰਜਾਂ ਦੀ ਪੂਰਤੀ ਲਈ ਦੁਬਾਰਾ ਵਿਆਹ ਕਰਾਉਣ ਦੀ ਥਾਂ ਪਤਨੀ ਸੀਤਾ ਦੀ ਸੋਨੇ ਦੀ ਮੂਰਤੀ ਨੂੰ ਹੀ ਯੱਗ ਵਿਚ ਰਖਵਾਇਆ ਸੀ। ਪਰ ਵੱਡੇ ਅਮੀਰ ਅਤੇ ਰਾਜੇ ਮਹਾਰਾਜੇ ਬਹੁਤੇ ਵਿਆਹ ਕਰਵਾ ਲੈਂਦੇ ਸਨ। ਰਾਜਾ ਦਸਰਥ ਦੀਆਂ ਚਾਰ ਰਾਣੀਆਂ ਸਨ। ਬਹੁਤੀਆਂ ਪਤਨੀਆਂ ਵਿਚੋਂ ਜਿਹੜੀ ਵੀ ਪਤੀ ਨੂੰ ਮੋਹ ਲੈਂਦੀ ਹੀ ਸੀ, ਉਹ ਬਾਕੀ ਸੌਂਕਣਾ ਉਤੇ ਰਾਜ ਕਰਦੀ ਸੀ। ਸੌਂਕਣਾ ਦਾ ਇਕ ਦੂਸਰੇ ਪ੍ਰਤਿ ਵਤੀਰਾ ਤਾਂ ਭੈੜਾ ਹੁੰਦਾ ਹੀ ਸੀ।[88] ਕਈ ਵਾਰੀ ਪਤੀ ਦੀ ਸਥਿਤੀ ਵੀ ਬੜੀ ਨਾਜ਼ੁਕ ਹੋ ਜਾਂਦੀ ਸੀ। ਕੈਕਯੀ ਰਾਮ ਨੂੰ ਰਾਜ ਦੇਣ ਤੇ ਦੁਖੀ ਹੈ ਕਿਉਂਕਿ ਉਸਦੀ ਸੌਂਕਣ ਦਾ ਪੁੱਤਰ ਹੈ। ਸੌਂਕਣ ਦੀ ਸੰਤਾਨ ਨੂੰ ਮਰਵਾ ਦੇਣ ਦੇ ਯਤਨ ਵੀ ਕੀਤੇ ਜਾਂਦੇ ਸਨ।

ਵਿਧਵਾ ਇਸਤਰੀ ਨੂੰ ਮਨਹੂਸ ਨਹੀਂ ਸਮਝਿਆ ਜਾਂਦਾ ਸੀ। ਉਨ੍ਹਾਂ ਦਾ ਨਿਜੀ ਜੀਵਨ ਔਕੜਾਂ ਭਰਿਆ ਹੁੰਦਾ ਸੀ। ਪਰ ਉਨ੍ਹਾਂ ਨੂੰ ਹਰ ਇਕ ਚੰਗੇ ਮੰਦੇ ਕੰਮ ਵਿਚ ਹਿੱਸਾ ਲੈਣ ਦਾ ਅਧਿਕਾਰ ਸੀ। ਰਾਮ ਦੇ ਵਣ ਤੋਂ ਵਾਪਸ ਪਰਤਣ ਤੇ ਉਸਦੀਆਂ ਵਿਧਵਾ ਮਾਵਾਂ ਸਾਰੇ ਸ਼ਗਨਾਂ ਦੇ ਕੰਮ ਕਰਦੀਆਂ ਹਨ। ਵਿਧਵਾ ਵਿਆਹ ਦੀਆਂ ਉਦਾਹਰਨਾਂ

86. ਵਾ. ਰਾ. 2 : 75 : 37; 2 : 78 : 21
87. ਵਾ. ਰਾ. 6 : 117 : 26-27
88. ਵਾ. ਰਾ. 2 : 19 ; 7

ਬਹੁਤ ਘੱਟ ਹਨ। ਕਿਤੇ ਕਿਤੇ ਭਰਾ ਦੀ ਵਿਧਵਾ ਨਾਲ ਵਿਆਹ ਹੁੰਦੇ ਹੋਣਗੇ ਕਿਉਂਕਿ ਨਿਰਜਨ ਵਣ ਵਿਚ ਸੀਤਾ ਲਛਮਣ ਨੂੰ ਭਰਾ ਰਾਮ ਦੀ ਮੱਦਦ ਲਈ ਨਾ ਜਾਣ ਤੇ ਬਹੁਤ ਬੁਰਾ ਭਲਾ ਕਹਿੰਦੀ ਹੋਈ ਉਸਦੀ ਨਿਯਤ ਤੇ ਸ਼ੱਕ ਕਰਦੀ ਹੈ।[89]

ਜੇਕਰ ਕੋਈ ਵਿਅਕਤੀ ਭੈਣ ਜਾਂ ਛੋਟੀ ਭਰਜਾਈ ਨਾਲ ਵਿਭਚਾਰ ਕਰਦਾ ਸੀ ਜਾਂ ਉਸਨੂੰ ਜ਼ੋਰ ਨਾਲ ਖੋਹ ਲੈਂਦਾ ਸੀ ਤਾਂ ਅਜੇਹੇ ਵਿਅਕਤੀ ਨੂੰ ਮਾਰ ਦੇਣ ਦਾ ਨਿਯਮ ਸੀ।[90] ਵਿਧਵਾ ਦੀ ਮਰਜ਼ੀ ਨਾਲ ਉਸ ਨਾਲ ਵਿਆਹ ਕੀਤਾ ਜਾ ਸਕਦਾ ਸੀ। ਦੂਜੇ ਪਾਸੇ ਵਿਧਵਾ ਹੋਣ ਦਾ ਮੁੱਖ ਕਾਰਨ ਇਸਤਰੀ ਦੇ ਨਿਜੀ ਦੋਸ਼ ਜਾਂ ਬੁਰੇ ਕਰਮ ਮੰਨੇ ਜਾਂਦੇ ਸਨ।[91] ਤਾਂ ਫਿਰ ਉਸਨੂੰ ਚੰਗਾ ਕਿਵੇਂ ਸਮਝਿਆ ਜਾ ਸਕਦਾ ਸੀ। ਭਾਵੇਂ ਵਿਧਵਾ ਵਿਆਹ ਦਾ ਰਿਵਾਜ ਵਧ ਰਿਹਾ ਸੀ ਪਰ ਦੂਜੇ ਪਾਸੇ ਸਤੀ ਦਾ ਉਲੇਖ ਮਿਲਦਾ ਹੈ। ਦਸਰਥ ਦੀ ਮੌਤ ਹੋਣ ਤੇ ਉਸ ਦੀਆਂ ਰਾਣੀਆਂ ਸਤੀ ਹੋਣ ਲਈ ਤਿਆਰ ਹੁੰਦੀਆਂ ਹਨ ਪਰ ਭਰਤ ਉਨ੍ਹਾਂ ਨੂੰ ਅਜੇਹਾ ਕਰਨ ਤੋਂ ਰੋਕਦਾ ਹੈ। ਇਸ ਤੋਂ ਪਹਿਲਾਂ ਦੇ ਵਰਣਨ ਵਿਚ ਰਾਜਾ ਦਸਰਥ ਦੀ ਬੇਚੈਨੀ ਦੀ ਤੁਲਨਾ ਸਤੀ ਹੋਣ ਲਈ ਤਿਆਰ ਇਸਤਰੀ ਨਾਲ ਕੀਤੀ ਗਈ ਹੈ ਜਿਸਦੇ ਤਣ ਉਤੇ ਗਹਿਣੇ ਸੁਸ਼ੋਭਿਤ ਹਨ ਪਰ ਉਸਨੂੰ ਉਹ ਚੰਗੇ ਨਹੀਂ ਲਗਦੇ।[92] ਇਸਤਰੀ ਲਈ ਪਤੀ ਹੀ ਸਭ ਕੁਝ ਸੀ। ਪਤੀ ਵਲੋਂ ਪਤਨੀ ਕਿਸੇ ਵੀ ਸੂਰਤ ਵਿਚ ਬੇਮੁੱਖ ਨਹੀਂ ਹੋ ਸਕਦਾ ਸੀ। ਉਹ ਪਤੀ ਦੁਆਰਾ ਤਿਆਗੀ ਜਾ ਸਕਦੀ ਸੀ। ਪਰ ਪਤੀ ਨੂੰ ਉਹ ਨਹੀਂ ਤਿਆਗ ਸਕਦੀ ਸੀ। ਕੈਕਯੀ ਦੁਆਰਾ ਦਸਰਥ ਨੂੰ ਤਿਆਗ ਦੇਣ ਤੇ ਭਰਤ ਉਸ ਨੂੰ ਬੁਰਾ ਭਲਾ ਕਹਿੰਦਾ ਹੈ। ਪਤੀ ਦੀ ਇੱਛਾ ਅਤੇ ਲੋੜ ਪੁੱਤਰ ਦੀਆਂ ਖ਼ੁਸ਼ੀਆਂ ਅਤੇ ਲੋੜਾਂ ਤੋਂ ਪਹਿਲਾਂ ਮੰਨੀਆਂ ਜਾਂਦੀਆਂ ਸਨ।[93] ਪਤੀ ਦੇ ਮਾਤਾ-ਪਿਤਾ ਦੀ ਸੇਵਾ ਕਰਨੀ ਪਤਨੀ ਦਾ ਮੁੱਖ ਕਰਤੱਵ ਸੀ। ਰਾਮ ਚੰਦਰ ਜੀ ਸੀਤਾ ਨੂੰ ਵਣ ਵਿਚ ਜਾਣ ਤੋਂ ਰੋਕਦੇ ਹੋਏ ਪਿਛੇ ਸੱਸ-ਸਹੁਰੇ ਦੀ ਸੇਵਾ ਕਰਨ ਦਾ ਉਪਦੇਸ਼ ਦੇਂਦੇ ਹਨ।[94] ਪਰ ਇਸਤਰੀ ਲਈ ਪਤੀ-ਵਿਯੋਗ ਸਮਾਨ ਕੋਈ ਦੁਖ ਨਹੀਂ।[95] ਸੋ ਉਹ ਹਰ ਹਾਲਤ ਵਿਚ ਪਤੀ ਦੇ ਨਾਲ ਹੀ ਰਹਿਣਾ ਚਾਹੁੰਦੀਆਂ ਸਨ।

ਪਤਨੀ ਤੋਂ ਸਚਰਿਤਰ ਅਤੇ ਪਤੀ ਵਿਚ ਨਿਸ਼ਠਾਵਾਨ ਹੋਣ ਦੀ ਉਮੀਦ ਕੀਤੀ ਜਾਂਦੀ ਸੀ। ਆਚਰਨ ਉਤੇ ਸ਼ੱਕ ਮਾਤਰ ਹੋ ਜਾਣ ਤੇ ਹੀ ਇਸਤਰੀ ਨੂੰ ਤਿਆਗ ਦਿੱਤਾ

---

89. ਵਾ. ਰਾ. 2 : 20 : 39-43; 2 : 24 : 18
90. ਵਾ. ਰਾ. 3 : 45 : 6; 4 : 5 : 23
91. ਵਾ. ਰਾ. 4 : 18 : 22
92. ਵਾ. ਰਾ. 6 : 32 : 9
93. ਰਾਮ ਚਰਿਤ ਮਾਨਸ 2 : 169 : 1
94. ਵਾ. ਰਾ. 2 : 24 : 12-13; 2 : 35 : 5 : 8
95. ਵਾ. ਰਾ. 2 : 26 : 30-32

ਜਾਂਦਾ ਸੀ ਜਾਂ ਕਠੋਰ ਪ੍ਰੀਖਿਆਵਾਂ ਵਿਚੋਂ ਗੁਜ਼ਰਨਾ ਪੈਂਦਾ ਸੀ। ਰਾਮ ਚੰਦਰ ਜੀ ਨੇ ਨਾ ਕੇਵਲ ਸੀਤਾ ਜੀ ਨੂੰ ਤਿਆਗਿਆ ਹੀ, ਸਗੋਂ ਕੇਵਲ ਸ਼ੱਕ ਦੂਰ ਕਰਨ ਲਈ ਹੀ ਉਨ੍ਹਾਂ ਦੀ ਅਗਨੀ ਪ੍ਰੀਖਿਆ ਵੀ ਲਈ। ਸੀਤਾ ਏਨੀ ਬੇਪਤੀ ਨਾ ਸਹਾਰਦੀ ਹੋਈ ਜ਼ਮੀਨ ਵਿਚ ਹੀ ਸਮਾ ਗਈ। ਸੀਤਾ ਜੇਹੀਆਂ ਇਸਤਰੀਆਂ ਨਿੰਦਿਤ ਹੋ ਕੇ ਜੀਉਣ ਨਾਲੋਂ ਮਰਨਾ ਚੰਗਾ ਸਮਝਦੀਆਂ ਹਨ।

ਇਕ ਚੰਗੀ ਇਸਤਰੀ ਦੇ ਗੁਣਾਂ ਦੀ ਵਿਆਖਿਆ ਕਰਦੇ ਹੋਏ ਉਸਨੂੰ ਸੁਸ਼ੀਲ ਸੱਤਵਾਦੀ, ਵੱਡਿਆਂ ਦਾ ਆਦਰ ਕਰਨ ਵਾਲੀ ਮਰਯਾਦਾ ਪਾਲਕ ਅਤੇ ਪਤੀ ਨੂੰ ਉਤਮ ਰਤਨ ਮੰਨਣ ਵਾਲੀ ਹੋਣ ਦਾ ਉਪਦੇਸ਼ ਦਿੱਤਾ ਹੈ। ਇਕ ਵਾਰੀ ਪਰ-ਪੁਰਸ਼ ਕੋਲ ਚਲੇ ਜਾਣ ਜਾਂ ਲਜਾਈ ਜਾਣ ਤੇ ਕੋਈ ਵੀ ਇਸਤਰੀ ਪਵਿਤਰ ਨਹੀਂ ਮੰਨੀ ਜਾਂਦੀ ਸੀ ਉਹ ਜਿਥੇ ਮਰਜ਼ੀ ਰਹਿ ਸਕਦੀ ਸੀ ਪਰ ਪਤੀ ਦੇ ਘਰ ਨਹੀਂ।[96]

ਕਈ ਅਮੀਰ ਅਤੇ ਸਰਦੇ ਪੁਜਦੇ ਵਿਅਕਤੀ ਇਸਤਰੀ ਮੁੱਲ ਖਰੀਦ ਲੈਂਦੇ ਸਨ ਅਤੇ ਇਸਤਰੀ ਅਬਲਾ-ਰੂਪ ਸਭ ਕੁਝ ਸਹਿ ਜਾਂਦੀ ਸੀ। ਪਰ ਇਸਦਾ ਇਹ ਭਾਵ ਨਹੀਂ ਕਿ ਸਭ ਇਸਤਰੀਆਂ ਅਬਲਾਵਾਂ ਹੁੰਦੀਆਂ ਸਨ। ਕਈ ਇਸਤਰੀਆਂ ਦੁੱਸ਼ਾ ਹਸੀ ਹੋ ਕੇ ਭਿਅੰਕਰ ਬਦਲੇ ਲੈਂਦੀਆਂ ਸਨ। ਉਹ ਨਾਗਿਨ ਦੀ ਤਰ੍ਹਾਂ ਡੰਗ ਮਾਰਦੀਆਂ ਸਨ ਕਿ ਡਸਿਆ ਵਿਅਕਤੀ ਪਾਣੀ ਨਹੀਂ ਮੰਗਦਾ ਸੀ।

ਤੁਲਸੀ ਦਾਸ ਜੀ ਨੇ ਇਸਤਰੀ-ਔਗੁਣਾਂ ਦੀ ਥਾਂ ਥਾਂ ਨਿੰਦਾ ਕੀਤੀ ਹੈ। ਜਦੋਂ ਇਸਤਰੀ ਚੰਗਿਆਈ ਨੂੰ ਤਿਆਗ ਦੇਂਦੀ ਹੈ ਤਾਂ ਉਹ ਮੋਮ ਤੋਂ ਇਕਦਮ ਪੱਥਰ ਹੋ ਜਾਂਦੀ ਹੈ। ਉਹ ਚੰਡੀ ਦਾ ਰੂਪ ਧਾਰ ਕੇ ਬਹੁਤ ਕਠੋਰ ਅਤੇ ਜ਼ਾਲਿਮ ਹੋ ਜਾਂਦੀ ਹੈ। ਇਸਦੀ ਉਦਾਹਰਨ ਕੈਕਯੀ ਹੈ ਜੋ ਈਰਖਾ ਵਸ ਦਇਆਹੀਣ ਹੋ ਕੇ, ਕਠੋਰ ਸ਼ਬਦ ਬੋਲਦੀ ਹੋਈ ਪਤੀ ਨੂੰ ਦੁਖੀ ਕਰਦੀ ਹੈ।[97] ਉਸਦਾ ਭਿਆਨਕ ਰੂਪ ਦਸਰਥ ਤੋਂ ਵੇਖਿਆ ਨਹੀਂ ਜਾਂਦਾ। ਦਸਰਥ ਉਸ ਤੋਂ ਰਾਮ ਦੀ ਭੀਖ ਮੰਗਦੇ ਹਨ। ਪਰ ਉਹ ਪਿਘਲਨ ਵਾਲੀ ਨਹੀਂ। ਇਸ ਹਾਲਤ ਵਿਚ ਇਸਤਰੀਆਂ ਅਵਿਵੇਕ ਦਾ ਘਰ ਹੋ ਜਾਂਦੀਆਂ ਸਨ। ਉਨ੍ਹਾਂ ਨੂੰ ਚੰਗੇ ਬੁਰੇ ਦੀ ਸੁਧ ਨਹੀਂ ਰਹਿੰਦੀ। ਉਹ ਲੋਭ ਵਿਚ ਡੁੱਬ ਜਾਂਦੀਆਂ ਸਨ।[98] ਸਤੀ ਜੀ ਆਪਣੇ ਮੁੱਖ ਤੋਂ ਹੀ ਕਹਿੰਦੇ ਹਨ ਕਿ ਇਸਤਰੀ ਸੁਭਾਅ ਤੋਂ ਹੀ ਮੂਰਖ ਹੈ :-

"ਸਤੀ ਹ੍ਰਦਯੰ ਅਨੁਮਾਨ ਕਿਯ ਸਬੁ ਜਾਨੇਉ ਸਰਬਗਯ ॥
ਕੀਨਹ ਕਪਟੁ ਮੈਂ ਸੰਭੁ ਸਨ ਨਾਰਿ ਸਹਜ ਜੜ ਅਗਯ ॥"[99]

---

96. ਰਾ. ਮਾ. 2 : 63 : 4; 2 : 64 : 2
97. ਵਾ. ਰਾ. 6 : 118 : 17-21; 4 : 43 : 18; 7 : 47 : 12-14
98. ਰਾ. ਮਾ. 2 : 12 : 24-27; 45, 53-55, 101
99. ਰਾ. ਮਾ. 2 : 9 : 1-3

ਪਾਰਬਤੀ ਜੀ ਪਤੀ ਚਰਨਾ ਵਿਚ ਜੁੜੇ ਰਹਿਣ ਲਈ ਯਾਚਨਾ ਕਰਦੇ ਹਨ :-

"ਅਬ ਮੋਹਿ ਆਪਨਿ ਕਿੰਕਰਿ ਜਾਨੀ ॥
ਯਦਪਿ ਸਹਜ ਜੜ ਨਾਰਿ ਅਯਾਨੀ ॥"[100]

ਭਾਵ ਇਸਤਰੀ ਸੁਭਾਅ ਤੋਂ ਹੀ ਜੜ੍ਹ ਹੈ, ਮੂਰਖ ਹੈ ਫਿਰ ਵੀ ਪਤੀ ਉਸਨੂੰ ਆਪਣ ਚਰਨਾ ਨਾਲ ਜੋੜੀ ਰਖੇ; ਦਾਸੀ ਬਣਾਈ ਰਖੇ। ਪਤਨੀ ਦੁਆਰਾ ਪਤੀ ਸੇਵਾ ਵਿਚ ਰਤੇ ਰਹਿਣਾ ਹੀ ਉਤਮ ਆਦਰਸ਼ ਹੈ। ਇਸਤਰੀ ਨੂੰ ਸੁਭਾਵਿਕ ਹੀ ਅਗਿਆਨਤਾ ਅਤੇ ਮੂਰਖਤਾ ਦਾ ਪ੍ਰਤੀਕ ਮੰਨਿਆ ਹੈ। ਪਰ ਜੇ ਉਹ ਇਸਤਰੀ ਦਾਸੀ ਹੈ; ਚੇਰੀ ਹੈ ਜਾਂ ਅਪੰਗ ਹੈ ਤਾਂ ਉਸ ਦੇ ਬੁਰੇਪਨ ਦੀ ਤਾਂ ਸੀਮਾਂ ਹੀ ਨਹੀਂ ਰਹਿ ਜਾਂਦੀ। ਉਸ ਦੀ ਕੁਟਿਲਤਾ ਬਿਆਨ ਤੋਂ ਪਰੇ ਮੰਨੀ ਜਾਂਦੀ ਸੀ :-

"ਕਾਨੇ, ਖੋਰੇ, ਕੂਬਰੇ, ਕੁਟਿਲ, ਕੁਚਾਲੀ ਜਾਨਿ ॥
ਤ੍ਰਿਯ ਬਿਸੇਸ਼ਿ ਪੁਨਿ ਚੇਰਿ ਕਹਿ ਭਰਤ ਮਾਤੁ ਮੁਸਕਾਨਿ।"[101]

ਔਰਤ ਨੂੰ ਵਸ ਵਿਚ ਰਖਣ ਦੇ ਪ੍ਰਯਤਨਾਂ ਦੇ ਬਾਵਜੂਦ ਉਹ ਕੁਰਾਹੇ ਪੈ ਜਾਂਦੀ ਸੀ। ਸੁਤੰਤਰ ਰਹਿ ਕੇ ਉਹ ਵਿਗੜ ਜਾਂਦੀ ਹੈ। ਇਸ ਲਈ ਪਤਨੀ ਦੀ ਤੁਲਨਾ ਵਿਚ ਭਰਾ ਨੂੰ ਵਧੇਰੇ ਵਿਸ਼ਵਾਸ਼ਯੋਗ ਅਤੇ ਮਹੱਤਵਪੂਰਨ ਸਮਝਿਆ ਜਾਂਦਾ ਸੀ।[102] ਚੰਗੀ ਪਤਨੀ ਦਾ ਪਰਿਵਾਰ ਵਿਚ ਸਨਮਾਨ ਸੀ ਤਾਂ ਕਠੋਰ ਅਤੇ ਦੁਰਾਚਾਰੀ ਪਤਨੀ ਪਰਿਵਾਰ ਵਿਚ ਨਿੰਦਿਤ ਜੀਵਨ ਵੀ ਬਤੀਤ ਕਰਦੀ ਸੀ। ਜਨਨੀ ਬਣ ਜਾਣ ਤੇ ਵਿਆਹੁਤਾ ਦੀ ਸਥਿਤੀ ਚੰਗੇਰੀ ਹੋ ਜਾਂਦੀ ਸੀ।

## ਜਨਨੀ-ਰੂਪ

ਮਾਂ ਦਾ ਦਰਜਾ ਲਗਭਗ ਹਰ ਇਕ ਸਮਾਜ ਅਤੇ ਸਮੇਂ ਵਿਚ ਸਨਮਾਨਿਤ ਹੀ ਰਿਹਾ ਹੈ। ਸੰਤਾਨ ਦੁਆਰਾ ਮਾਂ ਨੂੰ ਮਹਾਨ ਕਹਿ ਕੇ ਤਾਂ ਪੂਜਿਆ ਹੀ ਜਾਂਦਾ ਸੀ, ਪਤੀ ਵਲੋਂ ਵੀ ਪਤਨੀ ਦੇ ਮਾਂ ਬਣ ਜਾਣ ਤੇ ਉਸਨੂੰ ਵਡਿਆਇਆ ਜਾਂਦਾ ਰਿਹਾ ਹੈ। ਜੋ ਇਸਤਰੀ ਬਾਂਝ ਰਹਿ ਜਾਂਦੀ ਹੈ, ਉਹ ਹਮੇਸ਼ਾਂ ਹੀ ਨਿਰਾਦਰ ਦੀ ਪਾਤਰ ਰਹੀ ਹੈ। ਇਸਤਰੀ ਦੇ ਜੀਵਨ ਵਿਚ ਇਕ ਮਾਂ-ਪੁਣੇ ਦੀ ਕਮੀ ਕਾਰਨ ਹੀ ਮੁਸੀਬਤਾਂ ਦੇ ਪਹਾੜ ਟੁੱਟਦੇ ਰਹੇ ਹਨ। ਅਜੇਹੀ ਇਸਤਰੀ ਨੂੰ ਤਿਆਗ ਦਿੱਤਾ ਜਾਂਦਾ ਰਿਹਾ ਹੈ। ਪਤੀ ਸੰਤਾਨ ਪਿਛੇ ਹੋਰ ਵਿਆਹ ਕਰਵਾ ਲੈਂਦਾ ਸੀ।

---

100. ਰਾ. ਮਾ. 1 : 57
101. ਰਾ. ਮਾ. 1 : 119 : 2
102. ਰਾ. ਮਾ. 2 : 14

ਰਾਮਾਇਣ ਦੀ ਕਹਾਣੀ ਇਕ ਮਾਂ ਦੀ ਮਮਤਾ ਦੀ ਕਹਾਣੀ ਹੈ ਜੋ ਆਪਣੇ ਬੱਚੇ ਦੇ ਪਿਆਰ ਅਤੇ ਭਲਾਈ ਲਈ ਆਪਣਾ ਸਭ ਕੁਝ ਤਿਆਗ ਦੇਂਦੀ ਹੈ। ਕੈਕਯੀ ਆਪਣੇ ਸੁਖ ਤਿਆਗ ਕੇ ਮਰਨ ਲਈ ਤਿਆਰ ਹੈ। (ਜੇਕਰ ਉਸਦੇ ਬੱਚੇ ਭਰਤ ਨੂੰ ਰਾਜਾ ਦਸਰਥ ਰਾਜ ਨਹੀਂ ਦੇਂਦਾ) ਕੈਕਯੀ ਹੱਠੀ, ਅਭਿਮਾਨੀ ਅਤੇ ਸੁਆਰਥੀ ਸੀ ਪਰ ਉਸਨੇ ਜੋ ਕੁਝ ਵੀ ਕੀਤਾ ਆਪਣੇ ਪੁੱਤਰ ਦੀ ਖੁਸ਼ੀ ਲਈ ਹੀ ਕੀਤਾ। ਇਸੇ ਤਰ੍ਹਾਂ ਸੀਤਾ ਨੇ ਪਤਨੀ ਦੇ ਰੂਪ ਵਿਚ ਤਾਂ ਕਸ਼ਟ ਸਹੇ ਹੀ; ਜਨਨੀ ਹੋਣ ਦੇ ਨਾਤੇ ਉਹ ਉਦੋਂ ਤਕ ਜਿਊਂਦੀ ਰਹੀ ਜਦੋਂ ਤਕ ਉਸਦੇ ਪੁੱਤਰ ਸੰਭਲੇ ਨਹੀਂ। ਪਿਤਾ-ਪੁੱਤਰਾਂ ਦਾ ਮੇਲ ਕਰਵਾ ਕੇ ਉਸਨੇ ਆਪਾ ਤਿਆਗ ਦਿੱਤਾ।

ਰਾਮਾਇਣ ਵਿਚ ਥਾਂ ਪਰ ਥਾਂ ਮਾਂ ਨੂੰ ਮਹਾਨ ਕਿਹਾ ਗਿਆ ਹੈ। ਜਿਥੇ ਵੀ ਪਿਤਾ ਜਾਂ ਗੁਰੂ ਦੀ ਆਗਿਆ ਮੰਨਣ ਦਾ ਜ਼ਿਕਰ ਆਇਆ ਹੈ, ਨਾਲ ਹੀ ਮਾਤਾ ਨੂੰ ਵੀ ਪੂਜਯ ਕਿਹਾ ਗਿਆ ਹੈ। ਵੈਦਿਕ ਕਾਲ ਵਿਚ ਤਾਂ ਮਾਤਾ ਨੂੰ ਗੁਰੂ ਤੋਂ ਵੀ ਮਹਾਨ ਮੰਨਿਆ ਗਿਆ ਸੀ। ਹੁਣ ਵੀ ਉਚਾਰਨ ਕਰਦੇ ਸਮੇਂ ਪਹਿਲਾਂ ਮਾਂ ਫਿਰ ਪਿਤਾ ਅਤੇ ਗੁਰੂ ਦਾ ਨਾਂ ਲਿਆ ਜਾਂਦਾ ਹੈ।

ਮਾਤਾ ਪਿਤਾ ਅਤੇ ਗੁਰੂ ਦੀ ਗੱਲ ਨੂੰ ਬਿਨਾਂ ਸੋਚੇ, ਵਿਚਾਰੇ ਜਾਂ ਦਲੀਲ ਦੇਣ ਦੇ, ਮੰਨ ਲੈਣਾ ਚਾਹੀਦਾ ਹੈ :-

> "ਮਾਤੁ ਪਿਤਾ ਗੁਰੁ ਪ੍ਰਭੁ ਕੇ ਬਾਨੀ ॥
> ਬਿਨਹਿ ਬਿਚਾਰਿ ਕਰਿਆ ਸੁਭ ਜਾਨੀ ॥"[103]

"ਮਾਤਾ ਦੀ ਵਡਿਆਈ ਕਰਦੇ ਹੋਏ ਉਸਨੂੰ 'ਗੁਰੂ'[104] ਕਿਹਾ ਗਿਆ ਹੈ। ਪਿਤਾ ਦੀ ਆਗਿਆ ਦਾ ਪਾਲਨ ਬਹੁਤ ਜ਼ਰੂਰੀ ਹੈ ਪਰ ਮਾਤਾ ਦਾ ਹੁਕਮ ਮੰਨਣਾ ਵੀ ਜ਼ਰੂਰੀ ਹੈ। ਕੁਸ਼ਲਿਆ ਰਾਮ ਨੂੰ ਵਣ ਜਾਣ ਤੋਂ ਰੋਕਣ ਲਈ ਸਮਝਾਂਦੀ ਹੋਈ ਕਹਿੰਦੀ ਹੈ ਕਿ ਜੇ ਕੇਵਲ ਪਿਤਾ ਹੀ ਆਗਿਆ ਦੇਂਦਾ ਹੈ; ਮਾਤਾ ਦੀ ਉਸ ਵਿਚ ਰਜ਼ਾਮੰਦੀ ਨਾ ਹੋਏ ਤਾਂ ਅਜੇਹੀ ਆਗਿਆ ਨੂੰ ਟਾਲਿਆ ਵੀ ਜਾ ਸਕਦਾ ਹੈ; ਇਸ ਲਈ ਉਹ ਰਾਮ ਦੀ ਮਾਂ ਦੇ ਰੂਪ ਵਿਚ ਰਾਮ ਨੂੰ ਵਣ ਨਾ ਜਾਣ ਦੀ ਆਗਿਆ ਦੇਂਦੀ ਹੈ :-

> "ਜੋ ਕੇਵਲੁ ਪਿਤੁ ਆਯਸੁ ਤਾਤਾ ॥
> ਤੋ ਜਨਿ ਜਾਹੁ ਜਾਨਿ ਬੜਿ ਮਾਤਾ ॥
> ਜੋ ਪਿਤੁ ਮਾਤੁ ਕਹੇਉ ਬਨ ਜਾਨਾ ॥
> ਤੋ ਕਾਨਨ ਸਤ ਅਵਧ ਸਮਾਨਾ ॥"[105]

---

**103.** ਰਾ. ਮਾ. 3 : 36 : 5; 4 : 14 : 4; 6 : 60 : 6
**104.** ਰਾ. ਮਾ. 1 : 76 : 2; 2 : 176 : 2
**105.** ਵਾ. ਰਾ. 2 : 21 : 52

ਰਾਮ ਨੇ ਸਪਸ਼ਟ ਕੀਤਾ ਕਿ ਪਿਤਾ ਦਸਰਥ ਦੁਆਰਾ ਦਿੱਤੀ ਗਈ ਆਗਿਆ ਵਿਚ ਮਾਤਾ ਕੈਕਯੀ ਦੀ ਆਗਿਆ ਵੀ ਸ਼ਾਮਿਲ ਹੈ ਇਸ ਲਈ ਉਨ੍ਹਾਂ ਨੇ ਬਨਵਾਸ ਜਾਣਾ ਹੀ ਹੈ: ਉਨ੍ਹਾਂ ਨੂੰ ਮਾਤਾ ਪਿਤਾ ਦੀ ਆਗਿਆ ਮੰਨਣੀ ਚਾਹੀਦੀ ਹੈ। ਕੁਸ਼ਲਿਆ ਨੂੰ ਇਹ ਦਲੀਲ ਮੰਨਣੀ ਪੈਂਦੀ ਹੈ। ਰਾਮ ਚੰਦਰ ਬਨ ਜਾਣ ਸਮੇਂ ਲਛਮਣ ਨੂੰ ਆਪਣੇ ਨਾਲ ਜਾਣ ਤੋਂ ਰੋਕਦੇ ਹਨ। ਜਦੋਂ ਉਹ ਕਿਸੇ ਤਰ੍ਹਾਂ ਵੀ ਨਹੀਂ ਮੰਨਦਾ ਤਾਂ ਉਹ ਮਾਤਾ ਪ੍ਰਤਿ ਫ਼ਰਜ਼ ਯਾਦ ਕਰਵਾ ਕੇ ਰੋਕਦੇ ਹਨ; ਪੁੱਤਰ ਦਾ ਪਹਿਲਾ ਫਰਜ਼ ਹੈ ਮਾਤਾ ਦੀ ਸੇਵਾ ਕਰਨਾ। ਲਛਮਣ ਨੂੰ ਪਿਛੋਂ ਮਾਤਾ ਦੀ ਸੇਵਾ ਲਈ ਘਰ ਹੀ ਰਹਿਣਾ ਚਾਹੀਦਾ ਹੈ। ਜੋ ਲੋਗ ਮਾਤਾ ਪਿਤਾ ਗੁਰੂ ਅਤੇ ਸੁਆਮੀ ਦੀ ਸਿਖਿਆ ਨੂੰ ਬਿਨਾਂ ਕਿੰਤੂ ਦੇ ਸੁਭਾਵਿਕ ਹੀ ਸਿਰ ਮੱਥੇ ਮੰਨਦੇ ਹਨ, ਉਨ੍ਹਾਂ ਦਾ ਜਨਮ ਸਫ਼ਲ ਹੈ।[106]

ਰਾਮਾਇਣ ਵਿਚ ਰਾਮ-ਸੀਤਾ ਨੂੰ ਏਨੇ ਦੁਖ ਸਹਿਣੇ ਪਏ, ਇਸ ਸਭ ਦਾ ਮੁੱਖ ਕਾਰਨ ਕੈਕਯੀ-ਇਕ ਇਸਤਰੀ ਸੀ। ਇਸ ਸੰਬੰਧ ਵਿਚ ਉਸ ਉਤੇ ਹੀ ਸਾਰਾ ਦੋਸ਼ ਥੱਪਿਆ ਜਾਣਾ ਚਾਹੀਦਾ ਸੀ। ਰਾਮ ਲਈ ਚੌਦਾਂ ਸਾਲ ਦਾ ਬਨਵਾਸ ਅਤੇ ਭਰਤ ਲਈ ਆਯੁਧਿਆ ਦਾ ਰਾਜ-ਭਾਗ ਮੰਗਣ ਉਤੇ ਲਛਮਣ ਮਾਤਾ ਕੈਕਯੀ ਪ੍ਰਤਿ ਕਠੋਰ ਸ਼ਬਦ ਨਹੀਂ ਵਰਤਦਾ ਪਰ ਪਿਤਾ ਦਸਰਥ ਬਾਰੇ ਵਰਤਦਾ ਹੈ :- ਲਛਮਣ ਪਿਤਾ ਨੂੰ ਕੈਦ ਕਰਨ ਜਾਂ ਉਨ੍ਹਾਂ ਦਾ ਵਧ ਤਕ ਕਰ ਦੇਣ ਦਾ ਸੁਝਾਓ ਦੇਂਦਾ ਹੈ। [107]

ਇਸ ਹਵਾਲੇ ਤੋਂ ਵੀ ਇਹ ਸਪਸ਼ਟ ਹੁੰਦਾ ਹੈ ਕਿ ਮਾਂ ਨੂੰ ਕਿਸੇ ਵੀ ਅਪਰਾਧ ਲਈ ਕਠੋਰ ਸਜ਼ਾ ਦਿੱਤੀ ਜਾ ਸਕਦੀ ਸੀ। ਮਾਤਾ ਨੂੰ ਸਦਾ ਅਵੱਧ ਮੰਨਿਆ ਗਿਆ ਹੈ। ਉਸਨੂੰ ਮਾਰ ਦੇਣ ਵਰਗੇ ਨੀਚ ਖਿਆਲ ਤਾਂ ਵੱਡੇ ਤੋਂ ਵੱਡਾ ਪਾਪੀ ਵੀ ਨਹੀਂ ਰਖਦਾ ਸੀ।

ਮਾਂ ਦਾ ਪੁੱਤਰ ਤੋਂ ਵਿਛੜਨਾ ਬਹੁਤ ਦੁਖਦਾਈ ਹੁੰਦਾ ਸੀ। ਇਹ ਜੀਵਨ ਦੀ ਠੋਸ ਸਚਾਈ ਹੈ ਕਿ ਮਾਂ-ਬੱਚੇ ਦਾ ਪਿਆਰ ਸੰਸਾਰ ਵਿਚ ਬੇਮਿਸਾਲ ਹੈ। ਬੱਚੇ ਦੇ ਜਨਮ ਤੋਂ ਪਹਿਲਾਂ ਹੀ ਮਾਤਾ ਉਸ ਬਾਰੇ ਸੁਪਨੇ ਸਜਾਂਦੀ ਅਤੇ ਉਸ ਤੇ ਆਸਾਂ ਲਾਉਂਦੀ ਹੈ। ਵੱਡੀ ਤੋਂ ਵੱਡੀ ਔਕੜ ਵੀ ਉਹ ਆਪਣੇ ਬੱਚੇ ਦੇ ਲਈ ਹੱਸ ਕੇ ਸਹਿ ਲੈਂਦੀ ਹੈ। ਰਾਮ ਦੀ ਮਾਂ ਕੁਸ਼ਲਿਆ ਕੈਕਯੀ ਦੁਆਰਾ ਉਪੇਕਸ਼ਿਤ ਹੋਣ ਤੇ ਵੀ ਸਿਰਫ ਇਸ ਆਸ ਦੀ ਤੰਦ ਨਾਲ ਜੁੜੀ ਸਮਾਂ ਕੱਟਦੀ ਹੈ ਕਿ ਰਾਮ ਦੇ ਗੱਦੀ ਉਤੇ ਬੈਠਣ ਤੋਂ ਬਾਅਦ ਉਹ ਸੁਖੀ ਰਹਿ ਸਕੇਗੀ। ਆਪਣੇ ਬੱਚਿਆਂ ਦਾ ਮੂੰਹ ਵੇਖਦੀ ਉਹ ਸਾਰੇ ਦੁਖਾਂ ਨੂੰ ਭੁਲ ਜਾਂਦੀ ਹੈ ਪਰ ਜਦੋਂ ਉਸਨੂੰ ਰਾਮ ਦੇ ਬਨਵਾਸ ਜਾਣ ਦੀ ਆਗਿਆ ਦਾ ਦੁਖਦਾਈ ਸਮਾਚਾਰ ਮਿਲਦਾ ਹੈ ਤਾਂ ਉਹ ਬੇਹੋਸ਼ ਹੋ ਜਾਂਦੀ ਹੈ। ਪੁੱਤਰ ਦਾ ਵਿਛੋੜਾ ਉਸ ਲਈ ਅਸਿਹ ਹੋ ਜਾਂਦਾ ਹੈ।

---

106. ਰਾ. ਮਾ. 2 : 55 : 1 ਅਤੇ ਵਾ. ਰਾ. 2 : 21 : 24-25
107. ਵਾ. ਰਾ. 2 : 31 : 11; ਰਾ. ਮਾ. 2 : 60 : 3-4; 2 : 70; 2 : 73 : 3

ਉਹ ਮੁਰਦੇ ਦੀ ਤਰ੍ਹਾਂ ਹੋ ਜਾਂਦੀ ਹੈ।[108] ਇਸ ਬੇਹੋਸ਼ੀ ਪਿਛੇ ਉਸਦੇ ਪੁੱਤਰ ਦੇ ਧੁੰਦਲੇ ਭਵਿੱਖ ਦੀ ਝਲਕ ਸੀ ਜੋ ਉਸ ਲਈ ਅਸਹਿ ਸੀ। ਇਕ ਰਾਮ ਨੂੰ ਬਨ ਵਿਚ ਨਾ ਭੇਜਣ ਬਦਲੇ ਉਹ ਕੈਕਯੀ ਦੀ ਗੁਲਾਮੀ ਕਰਨ ਨੂੰ ਤਿਆਰ ਹੈ ਪਰ ਆਪਣੇ ਬੱਚਿਆਂ ਨੂੰ ਆਪਣੇ ਕੋਲ ਅੱਖਾਂ ਦੇ ਸਾਹਮਣੇ ਰਖਣਾ ਚਾਹੁੰਦੀ ਹੈ। ਉਹ ਆਪਣੇ ਦਿਲ ਹੱਥੋਂ ਮਜ਼ਬੂਰ ਹੈ। ਇਹੀ ਮਾਂ ਦੀ ਮਮਤਾ ਹੈ ਜੋ ਯੁੱਗਾਂ ਤੋਂ ਆਪਣੀ ਮਿਸਾਲ ਆਪ ਰਹੀ ਹੈ।

## (ਅ) ਮਹਾਂਭਾਰਤ ਕਾਲੀਨ ਵਿਚਾਰਧਾਰਾ ਅਤੇ ਇਸਤਰੀ

ਮਹਾਂਭਾਰਤ ਮਹਾਂਕਾਵਿ ਵਿਚ ਉਸ ਕਾਲ ਦੀ ਨਾਰੀ ਦੇ ਦੋ ਰੂਪ ਦ੍ਰਿਸ਼ਟੀਗੋਚਰ ਹੁੰਦੇ ਹਨ। ਇਕ ਸਨਮਾਨਿਤ ਅਤੇ ਦੂਜਾ ਅਪਮਾਨਿਤ। ਪਹਿਲੇ ਰੂਪ ਵਿਚ ਉਹ ਲਛਮੀ ਸਰੂਪਾ ਅਤੇ ਗੌਰਵਸ਼ੀਲ ਹੈ ਪਰ ਦੂਜੀ ਸਥਿਤੀ ਵਿਚ ਉਹ ਸਾਰੇ ਕੁਕਰਮਾਂ ਅਤੇ ਪਾਪਾਂ ਦਾ ਮੂਲ ਬੁਰਾਈਆਂ ਦੀ ਜੜ੍ਹ ਹੈ। ਮਹਾਂਭਾਰਤ ਦੇ ਆਦਿ ਪਰਵ, ਵਨਪਰਵ ਅਤੇ ਇਸਤਰੀ-ਪਰਵ ਵਿਚ ਔਰਤ ਜਾਤੀ ਪ੍ਰਤਿ ਆਦਰ ਅਤੇ ਸਨਮਾਨ ਪ੍ਰਗਟ ਕੀਤਾ ਗਿਆ ਹੈ। 'ਇਸਤਰੀ ਹੀ ਘਰ ਹੈ'[109] ਜਿਸ ਘਰ ਵਿਚ ਔਰਤ ਨਹੀਂ, ਉਹ ਮਕਾਨ ਹੋ ਸਕਦਾ ਹੈ ਪਰ ਘਰ ਨਹੀਂ। ਅਨੁਸ਼ਾਸਨ-ਪਰਵ ਵਿਚ ਪ੍ਰਸ਼ੰਸਾ ਕਰਦੇ ਹੋਏ ਉਸਨੂੰ ਗ੍ਰਹਿ ਲੱਛਮੀ ਕਿਹਾ ਹੈ। "ਇਸਤਰੀਆਂ ਭੋਲੀਆਂ ਅਤੇ ਸਨਮਾਨ ਪ੍ਰਾਪਤ ਕਰਨ ਯੋਗ ਹੁੰਦੀਆਂ ਹਨ। ਉਹ ਧਰਮ, ਅਰਥ, ਕਾਮ ਅਤੇ ਮੁਕਤੀ ਦਾ ਮੂਲ਼ ਅਤੇ ਆਦਮੀ ਦੀ ਸਭ ਤੋਂ ਵੱਡੀ ਮਿੱਤਰ ਹੈ।"[110]

ਇਸਦੇ ਉਲਟ ਮਹਾਂਭਾਰਤ ਦੇ ਪੰਚਚੂੜਾ ਅਤੇ ਨਾਰਦ-ਸੰਵਾਦ ਵਿਚ ਇਸਤਰੀ ਨੂੰ ਸਭ ਤੋਂ ਵੱਧ ਪਾਪੀ, ਮਾਇਆ, ਅੱਗ, ਸੱਪ, ਜ਼ਹਿਰ, ਝੂਠੀ, ਮੱਕਾਰ, ਚੰਚਲ ਚਰਿਤਰਹੀਣ ਅਤੇ ਅਕ੍ਰਿਤਘਨ ਕਿਹਾ ਗਿਆ ਹੈ। ਕੋਈ ਸੌ ਜੀਭਾਂ ਵਾਲਾ ਹੋਵੇ, ਉਹ ਸੌ ਸਾਲ ਤਕ ਜਿਉਂਦਾ ਹੋਇਆ ਸਦਾ ਨਾਰੀ ਦੇ ਦੋਸ਼ਾਂ ਦਾ ਵਰਣਨ ਹੀ ਕਰਦਾ ਰਹੇ ਤਾਂ ਵੀ ਉਸਦੇ ਸਾਰੇ ਦੋਸ਼ ਗਿਣੇ ਨਹੀਂ ਜਾ ਸਕਦੇ।"[111]

ਭੀਸ਼ਮ ਦਾ ਮੱਤ ਹੈ ਕਿ 'ਪੁਰਸ਼ ਕਿਸੇ ਪ੍ਰਕਾਰ ਵੀ ਨਾਰੀ ਦੀ ਰਖਿਆ ਨਹੀਂ ਕਰ

---

108. ਵਾ. ਰਾ. 2 : 21 : 12

109. ਵਾ. ਰਾ. 2 : 20 : 35-37

110. ਰਾਮ ਨਾਰਾਇਣ ਦੱਤ ਸਾਸਤਰੀ : ਮਹਾਂਭਾਰਤ 12/144/6; ਨ ਗ੍ਰਹੰ ਗ੍ਰਹਮਿਤਥਾਹੁ ਗ੍ਰਹਿਣੀ ਗ੍ਰਹਮੁਚੇਯਤੇ।

111. ਰਾਮ ਨਾਰਾਇਣ ਦੱਤ ਸ਼ਾਸਤਰੀ : 13/46/10-15; 1/47/41-43. 44 ਅਤੇ ਅਰਧਭਾਰਜਾ ਮਨੁਜਯਜਯ ਭਾਰਜਾ ਸੇਸਠਤਮਸਖਾ ਅਤੇ ਸਵਰਗਮੂਲੰ ਤ੍ਰਿਵਰਗਸਯ ਭਾਰਯਾ ਮੂਲੰ ਤਰਿਸ਼ਯਤ

ਸਕਦਾ ਕਿਉਂਕਿ ਉਹ ਸੰਜਮ ਰਹਿਤ ਹੈ।'[112] ਆਰੰਭ ਵਿਚ ਮਰਦ ਬਹੁਤ ਧਰਮਾਤਮਾ ਅਤੇ ਪਵਿੱਤਰ ਸੀ। ਪਰਮਾਤਮਾ ਨੂੰ ਡਰ ਪੈਦਾ ਹੋ ਗਿਆ ਕਿ ਜੇਕਰ ਆਦਮੀ ਇਸੇ ਤਰ੍ਹਾਂ ਚੰਗਾ ਰਿਹਾ ਤਾਂ ਛੇਤੀ ਹੀ ਸਵਰਗ ਭਰ ਜਾਵੇਗਾ। ਇਸ ਲਈ 'ਆਦਮੀ ਨੂੰ ਪਤਿਤ ਕਰਨ ਲਈ ਉਸਨੇ ਔਰਤ ਦੀ ਰਚਨਾ ਕੀਤੀ।'[113] ਪਰ ਸਭ ਇਸਤਰੀਆਂ ਹੀ ਬੁਰੀਆਂ ਨਹੀਂ ਹੁੰਦੀਆਂ। ਮਹਾਂਭਾਰਤ ਕਾਲ ਵਿਚ ਵੀ ਚੰਗੇ ਅਤੇ ਬੁਰੇ ਪਾਤਰ ਦ੍ਰਿਸ਼ਟੀਗੋਚਰ ਹੁੰਦੇ ਸਨ। ਸਮੁੱਚੇ ਅਧਿਐਨ ਤੋਂ ਨਾਰੀ ਪ੍ਰਤਿ ਚੰਗੀ ਭਾਵਨਾ ਦੀ ਬਹੁਲਤਾ ਹੀ ਮਿਲਦੀ ਹੈ। ਸ਼ਾਲਿਨੀ ਜੋਸ਼ੀ ਨੇ ਮਹਾਂਭਾਰਤ ਕਾਲ ਦੀ ਨਾਰੀ ਬਾਰੇ ਵਿਸਥਾਰਿਤ ਅਧਿਐਨ ਕਰਨ ਉਪਰੰਤ ਇਹ ਨਿਚੋੜ ਕਢਿਆ ਹੈ ਕਿ 'ਆਮ ਜੀਵਨ ਵਿਚ ਇਸਤਰੀ ਦਾ ਸਨਮਾਨਿਤ ਸਥਾਨ ਸੀ ਅਤੇ ਉਸਦੀ ਪ੍ਰਸੰਸਾ ਕੀਤੀ ਜਾਂਦੀ ਸੀ।'[114]

ਮਹਾਂਭਾਰਤ ਦੀਆਂ ਪ੍ਰਮੁਖ ਇਸਤਰੀਆਂ ਤਾਂ ਆਪਣੇ ਗੁਣ, ਗੌਰਵ ਅਤੇ ਸ਼ੀਲਤਾ ਕਾਰਨ ਵਿਸ਼ੇਸ਼ ਪ੍ਰਸ਼ੰਸਾ ਦੀਆਂ ਪਾਤਰ ਹਨ। ਗਾਂਧਾਰੀ ਦੇ ਨਾਂ ਤੇ ਹੀ ਸਿਰ ਸ਼ਰਧਾ ਨਾਲ ਝੁਕ ਜਾਂਦਾ ਹੈ। ਦ੍ਰੋਪਦੀ ਆਪਣੇ ਸਭ ਪਤੀਆਂ ਦੇ ਸੁਖ ਦਾ ਧਿਆਨ ਰਖਦੇ ਹੋਏ ਵੀ ਯੁਧਿਸ਼ਟਰ ਦੇ ਰਾਜਭਾਗ ਦੇ ਕੰਮਾਂ ਵਿਚ ਉਸਦੀ ਸਹਾਇਤਾ ਕਰਦੀ ਸੀ। ਕ੍ਰਿਸ਼ਨ ਦੀ ਪਤਨੀ ਸਤਯਭਾਮਾ ਬਹੁਤ ਬੁਧੀਮਤੀ ਅਤੇ ਅਨੁਭਵੀ ਸੀ। ਭਾਵੇਂ ਔਰਤਾਂ ਨੂੰ ਪਰਦੇ ਵਿਚ ਰਹਿਣਾ ਪੈਂਦਾ ਹੋਵੇਗਾ ਫਿਰ ਵੀ ਉਹ ਸਮਕਾਲੀਨ ਸਮਾਜ ਉਤੇ ਆਪਣੀ ਅਮਿਟ ਛਾਪ ਪ੍ਰਸਤੁਤ ਕਰਦੀਆਂ ਸਨ। ਦ੍ਰੋਪਦੀ, ਦਮਯੰਤੀ ਅਤੇ ਕੁੰਤੀ ਆਪਣੇ ਕਾਲ ਦੀ ਨਾਰੀ ਭਾਵਨਾ ਅਤੇ ਨਾਰੀ ਸਥਿਤੀ ਨੂੰ ਸਪਸ਼ਟ ਕਰਦੀਆਂ ਹਨ। ਇਨ੍ਹਾਂ ਦੇ ਚਰਿਤਰਾਂ ਤੋਂ ਉਸ ਕਾਲ ਦੀ ਕੰਨਿਆਂ, ਵਿਆਹੁਤਾ ਅਤੇ ਜਨਨੀ ਦੇ ਜੋ ਚਿਤਰ ਉਘੜਦੇ ਹਨ, ਉਨ੍ਹਾਂ ਦਾ ਵਰਣਨ ਅੱਗੇ ਕੀਤਾ ਗਿਆ ਹੈ।

## ਕੰਨਿਆਂ-ਰੂਪ

ਮਹਾਂਭਾਰਤ ਕਾਲ ਵਿਚ ਸੰਤਾਨ ਪ੍ਰਾਪਤੀ ਜੀਵਨ ਦੀ ਮੁੱਢਲੀ ਲੋੜ ਮੰਨੀ ਜਾਂਦੀ ਸੀ। ਬੇ-ਔਲਾਦ ਵਿਅਕਤੀ ਦੇ ਪਿਤਰਾਂ ਦੀ ਗਤੀ ਨਹੀਂ ਹੁੰਦੀ ਸੀ; ਉਨ੍ਹਾਂ ਦਾ ਪਤਨ ਹੋ ਜਾਂਦਾ ਸੀ। ਇਸ ਲਈ ਸੰਤਾਨ ਹੋਣਾ ਆਵੱਸ਼ਕ ਸੀ। ਹਾਂ, 'ਪੁੱਤਰ ਨਾ ਹੋਣ ਦੀ ਸੂਰਤ ਵਿਚ ਪੁੱਤਰੀ ਦੇ ਪੁੱਤਰ ਦੁਆਰਾ (ਦੋਹਤੇ) ਪਿੱਤਰਾਂ ਦਾ ਉਧਾਰ ਸੰਭਵ ਸੀ। ਪੁੱਤਰ ਦੀ ਕਮੀ ਨੂੰ ਇਸ ਤਰ੍ਹਾਂ ਦੋਹਤੇ ਰਾਹੀਂ ਪੂਰੀ ਕਰ ਲਿਆ ਜਾਂਦਾ ਸੀ।[115] ਨਲਾਇਕ ਅਤੇ ਗੁਣਹੀਣ ਪੁੱਤਰ ਨਾਲੋਂ ਸੁਸ਼ੀਲ ਅਤੇ ਸੁਯੋਗ ਕੰਨਿਆਂ ਨੂੰ ਤਰਜੀਹ ਦਿੱਤੀ ਜਾਂਦੀ ਸੀ। ਅਜੇਹੀ ਕੰਨਿਆ-ਪ੍ਰਾਪਤੀ ਲਈ ਭਗਤੀ ਕਰਕੇ ਵਰ ਪ੍ਰਾਪਤ ਕੀਤੇ ਜਾਂਦੇ ਸਨ। ਮਹਾਤਮਾ

---

112. ਮਹਾਂਭਾਰਤ 13/38/12,16; 13/40/4–5
113. ਮਹਾਂਭਾਰਤ 13/39/5–6, 13 : 14; 13/43/19
114. ਮਹਾਂਭਾਰਤ 13/40/7–8
115. Dr. Shalini Joshi : Women in Mahabharat

"ਦਰੁਪਦ ਨੇ ਕੰਨਿਆਂ ਦੀ ਇੱਛਾ ਕੀਤੀ; ਗਾਂਧਾਰੀ ਦੀ ਪੁੱਤਰੀ-ਪ੍ਰਾਪਤੀ ਦੀ ਤੀਬਰ ਇੱਛਾ ਸਰਬ ਗਿਆਤ ਹੈ।"[116]

ਜਨਮ ਉਪਰੰਤ ਪੁੱਤਰੀ ਪ੍ਰਤਿ ਪਿਆਰ ਦੀ ਪ੍ਰਬਲ ਭਾਵਨਾ ਵਿਦਮਾਨ ਰਹਿੰਦੀ ਸੀ। ਵਿਸ਼ੇਸ਼ ਕਰਕੇ ਪਿਤਾ-ਪੁੱਤਰੀ ਦਾ ਸਨੇਹ ਉਲੇਖਨੀਯ ਹੈ।' ਪਿਤਾ ਆਪਣੀ ਬੱਚੀ ਦੀ ਖੁਸ਼ੀ ਅਤੇ ਸੁਖ ਲਈ ਆਪਣਾ ਜੀਵਨ ਤਕ ਖਤਰੇ ਵਿਚ ਪਾ ਲੈਂਦਾ ਸੀ।'[117] ਸ਼ੁਕਰਾਚਾਰੀਆ ਦੇਵਯਾਨੀ ਦੀ ਖੁਸ਼ੀ ਲਈ ਕਚ ਨੂੰ ਤੀਜੀ ਵਾਰੀ ਜੀਵਿਤ ਕਰਦਾ ਹੋਇਆ ਆਪਣੀ ਜਾਨ ਗਵਾਉਂਦਾ ਹੈ ਭਾਵੇਂ ਕਚ ਉਸਨੂੰ ਮੁੜ ਸੁਰਜੀਤ ਕਰ ਦੇਂਦਾ ਹੈ। ਇਸੇ ਤਰ੍ਹਾਂ ਦੇਵਯਾਨੀ ਦੇ ਕ੍ਰੋਧਿਤ ਹੋ ਜਾਣ ਤੇ ਸੁਕਰਚਾਰੀਆ ਸਰਾਪ ਤਕ ਦੇਣ ਲਈ ਉੱਦਤ ਹੋ ਜਾਂਦਾ ਹੈ। ਦੇਵਯਾਨੀ ਦੇ ਖੁਸ਼ ਹੋ ਜਾਣ ਤੇ ਉਹ ਵੀ ਰਾਜੇ ਨੂੰ ਮੁਆਫ ਕਰ ਦੇਂਦਾ ਹੈ। ਪੁੱਤਰੀ ਵੀ ਪਿਤਾ ਅਤੇ ਉਸਦੀ ਕੁਲ ਮਰਯਾਦਾ ਲਈ ਆਪਾ ਵਾਰਨ ਲਈ ਤਤਪਰ ਰਹਿੰਦੀ ਸੀ।'[118] ਸੁਕੰਨਿਆਂ ਚਵਨ ਰਿਸ਼ੀ ਦੇ ਸਰਾਪ ਤੋਂ ਆਪਣੇ ਪਿਤਾ ਨੂੰ ਬਚਾਉਂਦੀ ਹੋਈ ਉਮਰ ਭਰ ਲਈ ਬੁੱਢੇ ਰਿਸ਼ੀ ਦੀ ਸੇਵਾ ਵਿਚ ਰਹਿਣ ਲਈ ਰਾਜੀ ਹੋ ਜਾਂਦੀ ਹੈ। ਰਾਜਾ ਨਿਮਿ ਦੀ ਕੰਨਿਆ ਅਗਸਤ ਮੁਨਿ ਦੇ ਨਾਲ ਭੇਜੀ ਗਈ; ਮਹਾਰਾਜ ਮਰੂਤ ਨੇ ਸੰਵਰਤ ਨੂੰ ਕੰਨਿਆਂ ਦਾਨ ਦਿੱਤੀ। ਰਾਜ ਰਿਸ਼ੀ ਮਦਿਰਾਸ਼ਵ ਦੀ ਸੁੰਦਰ ਕੰਨਿਆਂ ਹਿਰਣਯਹਸਤ ਕੋਲ ਰਹਿਣ ਲਈ ਰਜ਼ਾਮੰਦ ਹੋ ਗਈ ਤਾਂ ਰਾਜਰਿਸ਼ੀ ਲੋਮਪਾਦ ਦੀ ਕੰਨਿਆ ਸ਼ਾਂਤਾ ਰਿਸ਼ਯਸ੍ਰੰਗ ਦੀ ਸੇਵਾ ਵਿਚ ਰਹਿਣਾ ਕਬੂਲਦੀ ਹੈ।

ਪੁੱਤਰ ਨੂੰ ਆਤਮਾ ਕਹਿ ਕੇ ਵਡਿਆਇਆ ਜਾਂਦਾ ਸੀ ਅਤੇ ਪੁੱਤਰੀ ਨੂੰ ਸੰਕਟ ਸਮਝ ਕੇ ਛੁਟਿਆਇਆ ਜਾਂਦਾ ਸੀ। ਪਰ ਅਜੇਹੇ ਵਿਚਾਰ ਲੜਕੀਆਂ ਹੀ ਆਪਣੇ ਬਾਰੇ ਪ੍ਰਗਟਾਉਂਦੀਆਂ ਸਨ ਜੋ ਉਨ੍ਹਾਂ ਅੰਦਰ ਭਰਾਵਾਂ ਅਤੇ ਪਿਤਾ ਪ੍ਰਤਿ ਡੂੰਘਾ ਪਿਆਰ ਅਤੇ ਸਨਮਾਨ ਦੀਆਂ ਭਾਵਨਾਵਾਂ ਦਾ ਪ੍ਰਤੀਕ ਸਨ। ਆਮ ਜੀਵਨ ਵਿਚ 'ਪੁੱਤਰੀ ਪ੍ਰਤਿ ਵੀ ਉਚ ਭਾਵਨਾਵਾਂ ਅਤੇ ਸਨੇਹ ਦੇ ਉਲੇਖ ਥਾਂ ਪਰ ਥਾਂ ਮਹਾਂਭਾਰਤ ਵਿਚ ਉਪਲਬਧ ਹਨ। ਦ੍ਰੋਪਦੀ ਵੱਡੀ ਸਾਰੀ ਹੋ ਜਾਣ ਤੇ ਵੀ ਲਾਡ ਨਾਲ ਆਪਣੇ ਪਿਤਾ ਦੀ ਝੋਲੀ ਵਿਚ ਬੈਠਦੀ ਅਤੇ ਉਸ ਤੋਂ ਅਥਾਹ ਵਾਤਸਲ ਪ੍ਰਾਪਤ ਕਰਦੀ ਸੀ।'[119]

ਸਮਾਜਿਕ ਰਾਜਸੀ ਅਤੇ ਵਿਵਹਾਰਕ ਜੀਵਨ ਦੇ ਸ਼ੁਭ ਕੰਮਾਂ ਵਿਚ ਕੰਨਿਆਂ ਦੀ ਹੋਂਦ ਨੂੰ ਚੰਗਾ ਮੰਨਿਆ ਗਿਆ ਹੈ। ਕੰਨਿਆਂ ਦੇ ਦਰਸ਼ਨ ਕਰਕੇ ਆਰੰਭ ਕੀਤੇ ਕਾਰਜ ਦਾ ਸੰਪੂਰਨ ਹੋ ਜਾਣਾ ਲਗਭਗ ਨਿਸ਼ਚਿਤ ਹੁੰਦਾ ਸੀ। ਇਸੇ ਲਈ ਰਾਜ ਤਿਲਕ ਸਮੇਂ ਜਾਂ ਯੁੱਧ ਲਈ ਪ੍ਰਸਥਾਨ ਸਮੇਂ ਕੰਨਿਆਂ ਸੁਆਗਤ ਲਈ ਅੱਗੇ ਖੜੀਆਂ ਕੀਤੀਆਂ

116. ਮਹਾਂਭਾਰਤ 1/119/17–18
117. ਮਹਾਂਭਾਰਤ 1/166 (ਅਤਿਰਿਕਤ ਸ਼ਲੋਕ); 1/115/12–15
118. ਮਹਾਂਭਾਰਤ 1/76/60–62; 1/80/9–10; 1/198/13–15; 2/51/18–9; 5/86/8
119. ਮਹਾਂਭਾਰਤ 1/80/22–24; 1/158/11–12; 1/161/4; 1/214/24; 3/122/24

ਜਾਂਦੀਆਂ ਸਨ। 'ਉਨ੍ਹਾਂ ਦੀਆਂ ਅਰਦਾਸਾਂ ਅਤੇ ਆਸ਼ੀਰਵਾਦ ਕਦੇ ਵਿਅਰਥ ਨਹੀਂ ਸੀ ਜਾ ਸਕਦੇ' ਇਸ ਵਿਚਾਰਧਾਰਾ ਅਧੀਨ ਹੀ ਉਨ੍ਹਾਂ ਨੂੰ ਏਨੀ ਮਹੱਤਤਾ ਦਿੱਤੀ ਜਾਂਦੀ ਸੀ।

ਵਰ ਦੀ ਚੋਣ ਸੰਬੰਧੀ ਉਨ੍ਹਾਂ ਨੂੰ ਆਪਣੀ ਪਸੰਦ ਦਰਸਾਉਣ ਦਾ ਅਧਿਕਾਰ ਸੀ। ਸੁਯੰਬਰ ਰਾਹੀਂ ਉਹ ਆਪਣੀ ਮਰਜ਼ੀ ਦਾ ਪਤੀ ਵਰ ਸਕਦੀਆਂ ਸਨ। "ਕੁਝ ਇਕ ਤਾਂ ਪਾਠ ਪੂਜਾ ਅਤੇ ਕਠਿਨ ਤਪ ਕਰਕੇ ਮਨ ਭਾਉਂਦਾ ਵਰ ਪ੍ਰਾਪਤ ਕਰ ਲੈਂਦੀਆਂ ਸਨ ਜਿਨ੍ਹਾਂ ਵਿਚ ਪਤੀ ਪ੍ਰਾਪਤੀ ਵੀ ਸ਼ਾਮਿਲ ਸੀ। ਖਤਰੀਆਂ ਲਈ ਤਾਂ ਕੰਨਿਆਂ ਦਾਨ ਦਾ ਇਹ ਸਰਬੋਤਮ ਢੰਗ ਮੰਨਿਆ ਗਿਆ ਹੈ।"[120] ਪਰ ਕੰਨਿਆ ਆਪ ਮੁਹਾਰੇ ਹੀ ਵਿਆਹ ਕਰਵਾਉਣ ਲਈ ਸੁਤੰਤਰ ਨਹੀਂ ਸੀ। ਹਰ ਹਾਲਤ ਵਿਚ ਵਿਆਹ ਦੀ ਅੰਤਿਮ ਪਰਵਾਨਗੀ ਪਿਤਾ ਵਲੋਂ ਹੀ ਦਿੱਤੀ ਜਾਂਦੀ ਸੀ। ਜਿਵੇਂ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਪਿਤਾ-ਪੁਤਰੀ ਦੇ ਸੰਬੰਧ ਬੜੇ ਸੁਖਾਵੇਂ ਸਨ। ਇਸ ਲਈ ਪਿਤਾ ਆਮ ਤੌਰ ਤੇ ਆਪਣੀ ਪੁੱਤਰੀ ਦੀ ਚੋਣ ਪ੍ਰਤਿ ਰਜ਼ਾਮੰਦੀ ਪ੍ਰਗਟ ਕਰ ਦੇਂਦਾ ਸੀ। ਸ਼ਕੁੰਤਲਾ-ਦੁਸ਼ਯੰਤ ਨੂੰ ਚਾਹੁੰਦੀ ਸੀ ਪਰ ਵਿਆਹ ਕਰਵਾਉਣ ਲਈ ਆਪਣੇ ਧਰਮ ਪਿਤਾ ਕਣਵ ਰਿਸ਼ੀ ਦੀ ਆਗਿਆ ਲੈਣ ਲਈ ਦੁਸ਼ਯੰਤ ਨੂੰ ਬੇਨਤੀ ਕੀਤੀ। ਇਸੇ ਤਰ੍ਹਾਂ ਗੰਧਰਵ ਦਾਤਪਤੀ ਨੂੰ ਪ੍ਰਾਪਤ ਕਰਨ ਲਈ ਉਸਦੇ ਪਿਤਾ ਕੋਲ ਜਾਣ ਦਾ ਉਦਾਹਰਨ ਹੈ। ਤਪਤੀ ਅਜੇਹੀ ਆਗਿਆ ਬਿਨਾਂ ਗੰਧਰਵ ਨਾਲ ਜਾਣ ਨੂੰ ਤਿਆਰ ਨਹੀਂ ਸੀ।

ਪਿਤਾ ਆਪਣੀ ਬੱਚੀ ਦੇ ਦਾਜ ਵਿਚ ਆਪਣੀ ਖੁਸ਼ੀ ਨਾਲ ਹੀ ਬੜਾ ਕੁਝ ਦੇ ਦੇਂਦੇ ਸਨ। ਸਰਦੇ ਪੁਜਦੇ ਪਿਤਾ ਅਤੇ ਰਾਜੇ ਮਹਾਰਾਜੇ ਆਪਣੇ ਵੱਡਪਣ ਦਾ ਪੂਰਾ ਵਖਾਵਾ ਕਰਦੇ ਸਨ। ਇਥੋਂ ਤਕ ਕਿ ਦਾਜ ਵਿਚ ਦਾਸ ਦਾਸੀਆਂ ਵੀ ਦਿੱਤੇ ਜਾਂਦੇ ਸਨ। "ਦ੍ਰੋਪਦੀ ਦੇ ਦਾਜ ਵਿਚ ਹਾਥੀ, ਘੋੜੇ, ਅਸਤਰ, ਸ਼ਸ਼ਤਰ, ਸੋਨਾ, ਗਹਿਣੇ, ਦਸ ਹਜ਼ਾਰ ਦਾਸੀਆਂ, ਇਕ ਹਜ਼ਾਰ ਦਾਸ, ਸੌ ਪਾਲਕੀਆਂ ਅਤੇ ਪੰਜ ਸੌ ਕਟਾਰ ਦਿੱਤੇ ਸਨ। ਦੇਵਯਾਨੀ ਦੇ ਦਾਜ ਵਿਚ ਸਰਮਿਸ਼ਠਾ ਦੇ ਨਾਲ ਹੋਰ ਬਹੁਤ ਸਾਰੀਆਂ ਦਾਸੀਆਂ ਅਤੇ ਦਾਜ ਦਾ ਬਹੁਤ ਸਾਰਾ ਸਮਾਨ ਸੀ।"[121] ਪਿਤਾ ਦੀ ਸੰਪਤੀ ਵਿਚ ਕੰਨਿਆਂ ਵਾਰਿਸ ਨਹੀਂ ਹੋ ਸਕਦੀ ਸੀ। ਦਾਜ ਰੂਪ ਵਿਚ ਉਸਨੂੰ ਭਾਵੇਂ ਕਾਫ਼ੀ ਹਿੱਸਾ ਦੇ ਦਿੱਤਾ ਜਾਂਦਾ ਸੀ ਪਰ ਆਪਣੇ ਭਰਾਵਾਂ ਦੀ ਤਰ੍ਹਾਂ ਵੰਡ ਕੇ ਹਿੱਸਾ ਲੈਣ ਦੀ ਅਧਿਕਾਰੀ ਨਹੀਂ ਸੀ। ਹਾਂ, 'ਪੁੱਤਰ ਹੀਣ ਪਿਤਾ ਦੀ ਵਾਰਿਸ ਪੁੱਤਰੀ ਹੀ ਹੋ ਸਕਦੀ ਸੀ। ਉਹ ਵੀ ਆਪਣੇ ਪੁੱਤਰ ਦੁਆਰਾ ਹੀ।'[122] ਦੂਜੇ ਸ਼ਬਦਾਂ ਵਿਚ ਦੋਹਤਾ ਨਾਨੇ ਦਾ ਵਾਰਿਸ ਅਖਵਾਂਦਾ ਸੀ।

---

120. ਮਹਾਂਭਾਰਤ 2/32/65; 13/11/13–14; ਅਤੇ ਨਿਤ੍ਯੰ ਨਿਵਸਤੇ ਲਕਸ਼ਮਣ ਕਨ੍ਯਕਾਸ ਪ੍ਰਤਿਸ਼ਠਤ।
121. ਮਹਾਂਭਾਰਤ 9/48/3; 1/73/5–6; 1/81/26; 1/166 ਅਤਿਰਿਕਤ ਸ਼ਲੋਕ
122. ਮਹਾਂਭਾਰਤ 1/81/37–38; 1/82/19; 1/83/22–23; 1/197/16–17; 1/206/10–12

ਗਰੀਬ ਜਾਂ ਲੋੜਵੰਦ ਮਾਪੇ ਕੰਨਿਆਂ ਫੀਸ ਵੀ ਲੈਂਦੇ ਹੋਣਗੇ । ਜੇਕਰ ਇਹ ਧਨ ਪੁੱਤਰੀ ਦੇ ਵਿਆਹ ਵਿਚ ਉਸ ਲਈ ਲੋੜੀਂਦੀਆਂ ਵਸਤਾਂ, ਵਸਤਰ, ਗਹਿਣੇ ਆਦਿ ਉਤੇ ਹੀ ਖਰਚ ਕਰ ਦਿੱਤਾ ਜਾਵੇ ਤਾਂ ਇਹ ਕੰਨਿਆਂ-ਵੇਚਣਾ ਨਹੀਂ ਮੰਨਿਆ ਜਾਂਦਾ ਸੀ । ਸਗੋਂ ਉਸਦਾ ਸਤਿਕਾਰ ਅਤੇ ਮਾਣ ਹੁੰਦਾ ਸੀ । ਜੇਕਰ ਮਾਪੇ ਆਪਣੀ ਵਰਤੋਂ ਜਾਂ ਲੋੜਾਂ ਵਿਚ ਇਹ ਧਨ ਖਰਚਦੇ ਸਨ ਤਾਂ ਇਸਨੂੰ ਬੁਰਾ ਸਮਝਿਆ ਜਾਂਦਾ ਸੀ । 'ਚੰਗੀਆਂ ਭਾਵਨਾਵਾਂ ਨਾਲ ਧਨ ਲੈਣਾ ਬੁਰਾਈ ਨਹੀਂ ਸੀ ।'[123]

ਉਪਰੋਕਤ ਵਿਚਾਰਾਂ ਤੋਂ ਪੁੱਤਰੀ ਪ੍ਰਤਿ ਮਾਪਿਆਂ ਦੀ ਸੁਹਿਰਦਤਾ ਦਾ ਆਭਾਸ ਹੁੰਦਾ ਹੈ । ਹਰ ਪੱਖੋਂ ਉਸਦਾ ਖਿਆਲ ਰਖਿਆ ਜਾਂਦਾ ਸੀ । ਉਸਦੇ ਸੁਖੀ ਵਿਆਹੁਤਾ ਜੀਵਨ ਦੀ ਕਾਮਨਾ ਕੀਤੀ ਜਾਂਦੀ ਸੀ ।

## ਵਿਆਹੁਤਾ ਰੂਪ

ਵਿਆਹ ਨਾ ਕੇਵਲ ਸਮਾਜਿਕ ਅਤੇ ਸਰੀਰਕ ਬੰਧਨ ਸੀ ਸਗੋਂ ਅਤੁੱਟ ਆਤਮਿਕ ਸੰਬੰਧ ਸੀ । ਕੇਵਲ ਵਿਆਹੁਤਾ ਮਰਦ ਹੀ ਆਪਣੇ ਪਿੱਤਰ ਰਿਣ ਤੋਂ ਮੁਕਤ ਹੋ ਸਕਦਾ ਸੀ । ਪਤਨੀ ਰੂਪ ਵਿਚ ਇਸਤਰੀ ਦੇ ਕੁਝ ਫਰਜ਼ ਸਨ ਤਾਂ ਕੁਝ ਵਿਸ਼ੇਸ਼ ਅਧਿਕਾਰ ਵੀ ਸਨ । ਦੋਹਾਂ ਦਾ ਆਪਸੀ ਸਹਿਯੋਗ ਹੀ ਗ੍ਰਿਹਸਥ ਦੀ ਗੱਡੀ ਨੂੰ ਸੁਚਾਰੂ ਰੂਪ ਵਿਚ ਚਲਾ ਸਕਦਾ ਹੈ ! ਇਸੇ ਲਈ ਤਾਂ ਕਿਹਾ ਗਿਆ ਹੈ ਕਿ 'ਜਿਥੇ ਪਤੀ ਪਤਨੀ ਤੋਂ ਅਤੇ ਪਤਨੀ ਪਤੀ ਤੋਂ ਸੰਤੁਸ਼ਟ ਰਹਿੰਦੀ ਹੈ, ਉਥੇ ਸਦਾ ਕਲਿਆਣ ਹੁੰਦਾ ਹੈ । ਜਿਥੇ ਇਸਤਰੀਆਂ ਦੀ ਪੂਜਾ ਕੀਤੀ ਜਾਂਦੀ ਹੈ ਉਥੇ ਦੇਵਤਾ ਵਾਸ ਕਰਦੇ ਹਨ । ਪਤਨੀ ਨੂੰ ਪੁਰਸ਼ ਦਾ ਅੱਧਾ ਭਾਗ, ਸਰਬੋਤਮ ਸਾਥੀ ਅਤੇ ਗ੍ਰਹਿ-ਲਛਮੀ ਜੇਹੇ ਵਿਸ਼ੇਸ਼ਣਾਂ ਨਾਲ ਸੰਬੋਧਿਤ ਕੀਤਾ ਜਾਂਦਾ ਸੀ ।'[124] ਅਜੇਹੇ ਸਦਗੁਣਾਂ ਵਾਲੀ ਪਤਨੀ ਨੂੰ ਹੀ ਇਹ ਸਨਮਾਨਿਤ ਸਥਾਨ ਪ੍ਰਾਪਤ ਸੀ । ਪਤਨੀ ਲਈ ਆਪਣੇ ਸਤ ਧਰਮ ਉਤੇ ਕਾਇਮ ਰਹਿੰਦੇ ਹੋਏ ਪਤੀ-ਸੇਵਾ ਵਿਚ ਲੀਨ ਰਹਿਣ ਦੀ ਮਰਯਾਦਾ ਦਾ ਪਾਲਨ ਕਰਨਾ ਜ਼ਰੂਰੀ ਸੀ । ਪਤੀਵਰਤਾ ਹੀ ਸਮਾਜ ਵਿਚ ਸਨਮਾਨਿਤ ਜੀਵਨ ਬਤੀਤ ਕਰ ਸਕਦੀ ਸੀ । ਮੰਗੇਤਰ ਪ੍ਰਤਿ ਪਤੀ ਵਾਲੇ ਫ਼ਰਜ਼ ਹੀ ਪੂਰੇ ਕਰਨਾ ਲੜਕੀ ਦਾ ਕਰਤੱਵ ਸੀ । ਸਾਵਿਤਰੀ ਨੇ ਸਤਿਆਵਨ ਦੀ ਛੋਟੀ ਉਮਰ ਹੋਣ ਦੀ ਦਲੀਲ ਨੂੰ ਕੱਟਦੇ ਹੋਏ ਪਿਤਾ ਦੁਆਰਾ ਹੋਰ ਵਰ ਤਲਾਸ਼ ਕਰਨ ਦੀ ਪੇਸ਼ਕਸ਼ ਨੂੰ ਇਹ ਕਹਿ ਕੇ ਠੁਕਰਾ ਦਿੱਤਾ ਸੀ ਕਿ ਜਿਸਨੂੰ ਇਕ ਵਾਰੀ ਮਨ ਵਿਚ ਧਾਰ ਲਿਆ ਹੈ, ਉਹੀ ਪਤੀ ਹੈ ਭਾਵੇਂ ਉਹ ਅਲਪ ਆਯੂ ਹੈ ਜਾਂ ਦੀਰਘ ਆਯੂ, ਗੁਣਵਾਣ ਹੈ ਜਾਂ ਗੁਣਹੀਣ । ਇਹ ਆਦਰਸ਼ ਹੀ ਹਰ ਲੜਕੀ ਦੇ ਸਾਹਮਣੇ ਸੀ ।

ਸਤੀਤਵ ਅਤੇ ਪਤੀ ਸੇਵਾ ਅੱਗੇ ਤਪਸਵੀ ਦਾ ਸਰਾਪ ਤੁੱਛ ਹੈ ਅਤੇ ਮੈਲੀ ਅੱਖ

---

123. ਮਹਾਂਭਾਰਤ 13/45/11
124. 13/46/1-4

ਵਾਲ ਪਰ-ਪੁਰਸ਼ ਤਾਂ ਅਜੇਹੀ ਔਰਤ ਨੂੰ ਵੇਖ ਵੀ ਨਹੀਂ ਸਕਦੇ। 'ਪਤੀ ਦੀ ਹਰ ਧਰਮ ਅਨੁਕੂਲ ਜਾਂ ਪ੍ਰਤਿਕੂਲ ਆਗਿਆ ਉਤੇ ਫੂਲ ਚੜ੍ਹਾਉਣੇ ਨਾਰੀ-ਧਰਮ ਸੀ।'[125] ਸ਼ਾਂਡਿਲੀ, ਦ੍ਰੋਪਦੀ, ਸੁਕੰਨਿਆਂ ਅਤੇ ਇੰਦਰਸੈਨਾ ਸਦਾ ਪਤੀ ਸੇਵਾ ਵਿਚ ਲਗੀਆਂ ਰਹਿੰਦੀਆਂ ਸਨ। ਸਵਰਗਲੋਕ ਦੀ ਪ੍ਰਾਪਤੀ ਲਈ ਇਸਤਰੀ ਨੂੰ ਪੀਲੇ ਵਸਤਰ ਪਹਿਨਣ ਦੀ ਲੋੜ ਨਹੀਂ ਸੀ! ਪਤੀ ਅਤੇ ਸੱਸ-ਸਹੁਰੇ ਦੀ ਸੇਵਾ ਕਰਕੇ : ਬੱਚਿਆਂ ਦੀ ਭਲੀਭਾਂਤ ਪਾਲਨ ਪੋਸਣ ਕਰਕੇ ਅਤੇ ਨਿੰਦਾ ਚੁਗਲੀ ਤੋਂ ਦੂਰ ਰਹਿ ਕੇ ਹੀ ਉਹ ਉੱਤਮ ਲੋਕ ਦੀ ਅਧਿਕਾਰੀ ਹੋ ਜਾਂਦੀ ਹੈ। ਥਾਂ ਪਰ ਥਾਂ ਇਕ ਆਦਰਸ਼ ਇਸਤਰੀ ਦੇ ਗੁਣਾਂ ਦੀ ਵਿਆਖਿਆ ਕਰਦੇ ਹੋਏ ਪਤੀ ਦੀ ਆਗਿਆ ਵਿਚ ਰਹਿਣ ਵਾਲੀ ਪਤਨੀ ਨੂੰ ਪ੍ਰਸ਼ੰਸਨੀਯ ਕਿਹਾ ਹੈ।

ਆਮ ਤੌਰ ਤੇ ਇਸਤਰੀ ਪ੍ਰਤਿ ਉੱਚ ਵਿਚਾਰ ਮਿਲਦੇ ਹਨ। ਉਸਨੂੰ ਪੂਜਨੀਯ, ਸੁਭਾਗਵਤੀ, ਪੁੰਨ-ਦਾਨ ਕਰਨ ਵਾਲੀ ਅਤੇ ਘਰ ਦੀ ਸ਼ੋਭਾ ਕਹਿ ਕੇ ਸਨਮਾਨਿਆ ਜਾਂਦਾ ਸੀ। ਉਸਦੀ ਰਖਿਆ ਅਤੇ ਪਾਲਨਾ ਦੀ ਸਾਰੀ ਜ਼ਿਮੇਂਵਾਰੀ ਪਤੀ ਦੀ ਹੁੰਦੀ ਸੀ। "ਪੁਰਸ਼ ਪਤਨੀ ਦਾ ਭਰਨ ਕਰਨ ਕਰਕੇ ਭਰਤਾ ਅਤੇ ਪਾਲਨ ਕਰਨ ਕਰਕੇ ਪਤੀ ਅਖਵਾਂਦਾ ਹੈ। ਜੇਕਰ ਉਹ ਇਹ ਫਰਜ਼ ਪੂਰੇ ਨਹੀਂ ਕਰਦਾ ਤਾਂ ਉਹ ਭਰਤਾ ਅਤੇ ਪਤੀ ਨਹੀਂ ਰਹਿ ਜਾਂਦਾ। ਪਤਨੀ ਰਖਿਆ ਵਿਚ ਅਸਮਰਥ ਵਿਅਕਤੀ ਨਰਕਗਾਮੀ ਹੁੰਦਾ ਹੈ।[126]

ਵਿਦੁਰ ਜੀ ਕਹਿੰਦੇ ਹਨ ਕਿ ਪਤੀ ਨੂੰ ਪਤਨੀ ਪ੍ਰਤਿ ਕੋਮਲ ਅਤੇ ਮਿੱਠੇ ਬਚਨ ਬੋਲਨੇ ਚਾਹੀਦੇ ਹਨ, ਉਸ ਨਾਲ ਬਹਿਸ ਨਹੀਂ ਕਰਨੀ ਚਾਹੀਦੀ। ਜੋ ਵਿਅਕਤੀ ਇਸਤਰੀ ਨੂੰ ਮਾਰਦਾ ਹੈ, ਉਹ ਯਮਲੋਕ ਵਿਚ ਕਸ਼ਟ ਭੋਗਦਾ ਹੋਇਆ ਵੀਹ ਵਾਰੀ ਭੈੜੀਆਂ ਜੂਨਾਂ ਵਿਚ ਪੈਂਦਾ ਹੈ। ਪਤਨੀ ਨੂੰ ਤਾੜਨਾ ਜਾਂ ਮਾਰਨਾ ਠੀਕ ਨਹੀਂ ਹੈ। ਬ੍ਰਾਹਮਣ, ਇਸਤਰੀ ਅਤੇ ਗਾਵਾਂ ਉਤੇ ਹੱਥ ਚੁਕਣ ਵਾਲੇ ਪੱਕੇ ਫਲ ਦੀ ਤਰ੍ਹਾਂ ਡਿਗ ਪੈਂਦੇ ਹਨ। ਉਹ ਧਰਮਹੀਣ ਅਤੇ ਬ੍ਰਹਮਘਾਤੀ ਹੁੰਦੇ ਹਨ। "ਇਸਤਰੀ-ਵਧ ਬ੍ਰਹਮ-ਹਤਿਆ ਅਤੇ ਗਊ-ਹਤਿਆ ਦੀ ਤਰ੍ਹਾਂ ਮਹਾਂ ਪਾਪ ਹੈ ਜਿਸਦਾ ਕੋਈ ਪ੍ਰਾਸ਼ਚਿਤ ਨਹੀਂ ਹੈ। ਅਜੇਹਾ ਪਾਪੀ ਲੋਕ-ਪਰਲੋਕ ਵਿਚ ਦੁਰਗਤੀ ਨੂੰ ਪ੍ਰਾਪਤ ਹੁੰਦਾ ਹੈ। ਇਸ ਲਈ ਕਦੇ ਵੀ ਇਸਤਰੀਆਂ ਪ੍ਰਤਿ ਭੈੜਾ ਵਤੀਰਾ ਨਹੀਂ ਦਰਸਾਉਣਾ ਚਾਹੀਦਾ। ਇਸਤਰੀ ਨੂੰ ਭੈੜੇ ਸ਼ਬਦ ਬੋਲਨ ਵਾਲਾ ਨਰਕ ਦਾ ਭਾਗੀ ਹੁੰਦਾ ਹੈ। ਜਿਸ ਘਰ ਵਿਚ ਇਸਤਰੀਆਂ ਦੀ ਮਾਰ ਕੁਟਾਈ ਕੀਤੀ ਜਾਂਦੀ ਹੈ, ਉਹ ਘਰ ਪਾਪਾਂ ਕਾਰਨ ਦੂਸ਼ਿਤ ਹੋ ਜਾਂਦਾ ਹੈ।"[127]

---

125. ਮਹਾਂਭਾਰਤ 13/46/5–6; 15; 13/12?/17, 1/74/41–43
126. ਮਹਾਂਭਾਰਤ 1/73/27, 1/74/9–10, 1/121/4–8: 13/123/8–16 20, 13/146/35–55, 1/157/3–7, 24,
127. ਮਹਾਂਭਾਰਤ 12/266/36–38, 14/90/48–49
ਇਸਤ੍ਰੀ ਵਧ : ਪਰਿਵਰਤੇ ਤਿਵੇਲਮ ਅਤੇ 13/127/7,

ਸ਼ਕੁੰਤਲਾ ਪਤੀ ਲਈ ਪਤਨੀ ਦਾ ਮਹੱਤਵ ਦਰਸਾਂਦੀ ਹੋਈ ਕਹਿੰਦੀ ਹੈ—"ਪਤਨੀ ਪਤੀ ਦਾ ਅੱਧਾ ਭਾਗ, ਸਰਬੋਤਮ ਸਾਥੀ, ਭਵਸਾਗਰ ਪਾਰ ਕਰਨ ਦਾ ਸਾਧਨ, ਇਕਾਂਤ ਵਿਚ ਮਿੱਤਰ, ਧਰਮ ਕਰਮ ਵਿਚ ਪਿਤਾ ਅਤੇ ਦੁਖ ਸਮੇਂ ਮਾਤਾ ਹੈ। ਨਲ ਦਮਯੰਤੀ ਨੂੰ ਕਹਿੰਦਾ ਹੈ : ਦੁਖੀ ਆਦਮੀ ਲਈ ਇਸਤਰੀ ਦੇ ਸਮਾਨ (ਸੁਖ ਦੀ) ਕੋਈ ਦਵਾਈ ਨਹੀਂ ਹੈ।"[128] ਕੇਵਲ ਸਪਤਨੀਕ ਹੀ ਵਿਸ਼ਵਾਸ ਦਾ ਪਾਤਰ ਸੀ। ਪਤਨੀ ਪਤੀ ਦੀ ਵੱਡੀ ਸਲਾਹਕਾਰ ਹੁੰਦੀ ਸੀ। ਕਈ ਵਾਰੀ ਤਾਂ ਇਹ [illegible]

ਵਿਆਹ[132] ਦੇ ਉਲੇਖ ਵੀ ਹਨ । ਭਾਵੇਂ ਪੰਜ ਪਾਡਵਾਂ ਨਾਲ ਦ੍ਰੋਪਦੀ ਦੇ ਵਿਆਹ ਉਤੇ ਦਰੁਪਦ ਨੇ ਇਤਰਾਜ ਕੀਤਾ ਸੀ ਅਤੇ ਇਕ ਥਾਂ ਉਸ ਦੀ ਤੁਲਨਾ ਵੇਸਵਾ ਨਾਲ ਵੀ ਕੀਤੀ ਗਈ ਹੈ ।

ਇਸਤਰੀਆਂ ਆਮ ਤੌਰ ਤੇ ਪਰਦੇ ਵਿਚ ਰਹਿੰਦੀਆਂ ਸਨ । ਦ੍ਰੋਪਦੀ ਸੁਯੰਬਰ ਸਮੇਂ ਹੀ ਲੋਕਾਂ ਸਾਹਮਣੇ ਆਈ ਸੀ ।

ਵਿਧਵਾ ਇਸਤਰੀਆਂ ਦੇ ਮੁੜ ਵਿਆਹ ਦੀਆਂ ਇੱਕਾ-ਦੁੱਕਾ ਉਦਾਹਰਨਾਂ ਤੋਂ ਛੁੱਟ ਆਮ ਅਜੇਹਾ ਰਿਵਾਜ ਨਹੀਂ ਸੀ । 'ਸਤੀ ਹੋਣ ਦੀ ਪ੍ਰਥਾ ਪ੍ਰਚਲਿਤ ਸੀ ।'[133] ਪਾਂਡੂ ਪਤਨੀ ਮਾਦਰੀ ਵਾਸਦੇਵ ਦੀਆਂ ਚਾਰੇ ਪਤਨੀਆਂ-ਦੇਵਕੀ, ਭਦ੍ਰਾ, ਰੋਹਿਣੀ ਅਤੇ ਮਦਿਰਾ, ਭਗਵਾਨ ਕ੍ਰਿਸ਼ਨ ਦੀਆਂ ਰਾਣੀਆਂ ਆਦਿ ਦੇ ਸਤੀ ਹੋਣ ਦੇ ਪ੍ਰਮਾਣ ਮਿਲਦੇ ਹਨ । ਸਤੀ ਹੋਣਾ ਮਜ਼ਬੂਰੀ ਨਹੀਂ ਸੀ । ਜੋ ਸਤੀ ਨਹੀਂ ਹੋਣਾ ਚਾਹੁੰਦੀਆਂ ਸਨ ਉਹ 'ਨਿਯੋਗ ਦੁਆਰਾ ਪੁੱਤਰ ਪ੍ਰਾਪਤ ਕਰਕੇ'[134] ਉਸ ਦੀ ਪਾਲਨਾ ਵਿਚ ਜੀਵਨ ਅਰਪਨ ਕਰ ਦੇਂਦੀਆਂ ਸਨ । ਵਿਚਿਤਰਵੀਰ ਦੇ ਮਰ ਜਾਣ ਤੇ ਉਸਦੀ ਮਾਤਾ ਸਤਯਵਤੀ ਨੇ ਭੀਸ਼ਮ ਨੂੰ ਉਸਦੀਆਂ ਦੋਹਾਂ ਪਤਨੀਆਂ ਤੋਂ ਨਿਯੋਗ ਦੁਆਰਾ ਪੁੱਤਰ ਪ੍ਰਾਪਤੀ ਲਈ ਹੁਕਮ ਦਿੱਤਾ ਸੀ । ਭੀਸ਼ਮ ਦੇ ਇਨਕਾਰ ਕਰਨ ਤੇ ਵਿਆਸ ਜੀ ਨੂੰ ਅਜੇਹਾ ਕਰਨ ਦਾ ਆਦੇਸ਼ ਦਿੱਤਾ ਸੀ ਕਿਉਂਕਿ ਜਨਨੀ ਰੂਪ ਵਿਚ ਪਹੁੰਚ ਕੇ ਵਿਆਹੁਤਾ ਬੱਚੇ ਦੇ ਪਾਲਨ ਪੋਸਨ ਵਿਚ ਆਪਣਾ ਸਮੁੱਚਾ ਜੀਵਨ ਸਮਰਪਿਤ ਕਰ ਦੇਂਦੀ ਸੀ ਅਤੇ ਪਤੀ-ਵਿਯੋਗ ਦਾ ਦੁਖ ਸਹਿਣ ਦੇ ਸਮੱਰਥ ਹੋ ਜਾਂਦੀ ਸਾ ।

## ਜਨਨੀ-ਰੂਪ

ਮਹਾਂਭਾਰਤ ਕਾਲ ਵਿਚ ਮਾਤਾ ਨੂੰ ਪੂਜਣਯੋਗ ਮੰਨਿਆ ਜਾਂਦਾ ਸੀ । ਉਸਦਾ ਸਤਿਕਾਰ ਅਤੇ ਸੇਵਾ ਕਰਨੀ ਸੰਤਾਨ ਦਾ ਮੁੱਢਲਾ ਕਰਤੱਵ ਸੀ । ਮਾਤਾ ਪਿਤਾ ਦਾ ਹਿੱਤ ਚਾਹੁਣ ਵਾਲਾ, ਆਗਿਆਕਾਰ ਅਤੇ ਅਨੁਕੂਲ ਆਚਰਨ ਕਰਨ ਵਾਲਾ ਹੀ ਪੁੱਤਰ ਅਖਵਾਉਣ ਦਾ ਅਧਿਕਾਰੀ ਹੈ । 'ਜਨਨੀ ਰੂਪ ਇਸਤਰੀਪਨ ਦੀ ਸੰਪੂਰਨਤਾ ਦੀ ਸੀਮਾ ਅਤੇ ਸਾਰਥਕਤਾ ਸੀ ।'[135] ਸੰਤਾਨ ਬਿਨਾਂ ਔਰਤ ਅਧੂਰੀ ਅਤੇ ਬੇਲੋੜੀ ਬਣ ਕੇ ਰਹਿ ਜਾਂਦੀ ਹੈ । ਇਸੇ ਲਈ ਵਿਚ ਮਹਾਂਭਾਰਤ ਵਿਧਵਾ ਜਾਂ ਬਾਂਝ ਨਾਰੀ ਲਈ ਨਿਯੋਗ ਦੁਆਰਾ ਪੁੱਤਰ ਪ੍ਰਾਪਤੀ ਦਾ ਵਿਧਾਨ ਕੀਤਾ ਗਿਆ ਹੈ । 'ਵਿਧਵਾ ਇਸਤਰੀਆਂ ਇਸ ਢੰਗ ਦੁਆਰਾ

---

132. ਮਹਾਂਭਾਰਤ 1/220/16/17; 22–24; 13/4731, 47, 61
133. ਮਹਾਂਭਾਰਤ 1/94/27–28; 2/68/35–36
134. ਮਹਾਂਭਾਰਤ 1/124/28–31; 4/23/8; 5/148/10; ਮੌਸ਼ਲਪਰਵ 16/7–18
135. ਮਹਾਂਭਾਰਤ 1/104/8–10; 38–39; 1/105/2; 1/119/37

ਪ੍ਰਾਪਤ ਕੀਤੀ ਸੰਤਾਨ ਦੇ ਸਹਾਰੇ ਜੀਵਨ ਕੱਟ ਲੈਂਦੀਆਂ ਸਨ।'[136] ਮਹਾਰਾਣੀ ਮਦਯੰਤੀ ਨੂੰ ਵਸ਼ਿਸ਼ਟ ਦੁਆਰਾ, ਵਚਿਤਰਵੀਰ ਦੀ ਪਤਨੀ ਨੂੰ ਵਿਆਸ ਜੀ ਦੁਆਰਾ ਪੁੱਤਰ ਪ੍ਰਾਪਤੀ ਹੋਈ ਸੀ। ਮਹਾਂਭਾਰਤ ਵਿਚ ਹੋਰ ਵੀ ਅਣਗਿਣਤ ਉਦਾਹਰਨਾਂ ਮਿਲ ਜਾਂਦੀਆਂ ਹਨ।

ਗੌਰਵ ਵਿਚ ਮਾਤਾ ਨੂੰ ਅਚਾਰੀਆ, ਉਪਾਧਿਆਇ ਅਤੇ ਪਿਤਾ ਤੋਂ ਵੀ ਵੱਧ ਕੇ ਮੰਨਿਆ ਗਿਆ ਹੈ। ਦਸ ਆਚਾਰੀਆਂ ਤੋਂ ਵੱਧ ਇਕ ਉਪਾਧਿਆਇ, ਦਸ ਉਪਾਧਿਆਇਆਂ ਤੋਂ ਵੱਧ ਕੇ ਇਕ ਪਿਤਾ ਅਤੇ ਦਸ ਪਿਤਾ ਤੋਂ ਵੱਧ ਇਕ ਮਾਤਾ ਪ੍ਰਤਿਸ਼ਠਿਤ ਹੈ। ਮਾਤਾ ਆਪਣੇ ਗੌਰਵ ਨਾਲ ਸਮੁੱਚੀ ਪ੍ਰਿਥਵੀ ਨੂੰ ਤਿਰਸਕ੍ਰਤ ਕਰ ਦੇਂਦੀ ਹੈ। ਇਸ ਲਈ ਮਾਤਾ ਸ੍ਰੇਸ਼ਟ ਗੁਰੂ ਹੈ।'[137] ਜਿਹੜੀ ਸੰਤਾਨ ਮਾਤਾ-ਪਿਤਾ ਦੀ ਸੇਵਾ ਕਰਦੀ ਹੈ ਉਹ ਕਦੇ ਨਰਕ ਦੇ ਦਰਸ਼ਨ ਤਕ ਨਹੀਂ ਕਰਦੀ। ਮਾਤਾ-ਪਿਤਾ ਦੋਵੇਂ ਹੀ ਸੰਤਾਨ ਉਤੇ ਪੂਰੇ ਅਧਿਕਾਰ ਰਖਦੇ ਹਨ। ਜਿਵੇਂ ਪਿਤਾ ਪੁੱਤਰਾਂ ਦਾ ਸੁਆਮੀ ਹੈ, ਉਸੇ ਤਰ੍ਹਾਂ ਹੀ ਮਾਤਾ ਦਾ ਵੀ ਉਨ੍ਹਾਂ ਉਤੇ ਪੂਰਨ ਅਧਿਕਾਰ ਹੈ। ਇਥੋਂ ਤਕ ਕਿ ਮਾਤਾ ਦੇ ਜੀਵਤ ਹੋਣ ਤੇ ਵਿਅਕਤੀ ਸਨਾਥ ਹੈ ਅਤੇ ਉਸ ਇਕੋ ਦੇ ਸਵਰਗਧਾਮ ਚਲੇ ਜਾਣ ਤੇ ਉਹ ਅਨਾਥ ਹੋ ਜਾਂਦਾ ਹੈ। 'ਮਾਤਾ ਹੀ ਸੰਤਾਨ ਲਈ ਵੱਡਾ ਸਹਾਰਾ, ਉੱਤਮ ਰਖਿਅਕ, ਠੰਡੀ ਛਾਂ ਅਤੇ ਸਰਵਪ੍ਰਿਯ ਵਸਤੂ ਹੈ।'[138] ਮਾਤਾ ਤੁਲ ਸੰਸਾਰ ਵਿਚ ਕੋਈ ਸੰਬੰਧ ਨਹੀਂ ਹੈ। ਇਸ ਲਈ ਮਾਤਾ ਪ੍ਰਤਿ ਕਿਸੇ ਪ੍ਰਕਾਰ ਦੇ ਵੀ ਦੁਰਵਿਵਹਾਰ, ਦੁਰਆਚਰਨ, ਵਿਰੋਧ, ਅਵੱਗਿਆ ਜਾਂ ਉਲੰਘਨਾ ਦੀ ਆਗਿਆ ਨਹੀਂ ਹੈ। ਪਸ਼ੂ ਤਕ ਵੀ ਮਾਤਾ ਨੂੰ ਅਵੱਧ ਮੰਨਦੇ ਹਨ। ਇਨਸਾਨ ਨੂੰ ਤਾਂ ਉਸਦੇ ਚਰਨ ਧੋ ਕੇ ਪੀਣੇ ਚਾਹੀਦੇ ਹਨ। ਮਹਾਂਭਾਰਤ ਵਿਚ ਦ੍ਰੋਪਦੀ ਨੂੰ ਪੰਜਾਂ ਪਾਂਡਵਾਂ ਦੀ ਪਤਨੀ ਬਣਨਾ ਪਿਆ ਕਿਉਂਕਿ ਪਾਂਡਵ ਮਾਤਾ ਕੁੰਤੀ ਦੇ ਮੂੰਹੋਂ 'ਵੰਡ ਕੇ ਖਾ ਲਓ'[139] ਸ਼ਬਦ ਸਹਿਜ ਸੁਭਾਓ ਹੀ ਨਿਕਲ ਗਏ ਸਨ। ਮਾਂ ਦੇ ਸਾਧਾਰਨ ਸ਼ਬਦਾਂ ਉਤੇ ਫੁੱਲ ਚੜ੍ਹਾਉਂਦੇ ਹੋਏ ਪਾਂਡਵਾਂ ਨੇ ਅਜੇਹਾ ਕੀਤਾ। ਇਸ ਤੋਂ ਮਾਤਾ ਦੀ ਆਗਿਆ ਪਾਲਨ ਦੀ ਪ੍ਰਵਿਰਤੀ ਦਾ ਗਿਆਨ ਹੁੰਦਾ ਹੈ।

ਇਕ ਮਾਂ ਦੇ ਕ੍ਰੋਧਿਤ ਹੋ ਜਾਣ ਨਾਲ ਜੀਵਨ ਦੀ ਸਾਰੀ ਸ਼ਾਂਤੀ ਭੰਗ ਹੋ ਜਾਂਦੀ ਹੈ। ਸਾਰੇ ਸਰਾਪਾਂ ਦਾ ਪ੍ਰਤਿਕਾਰ ਸੰਭਵ ਹੈ, ਪਰ 'ਮਾਤਾ ਦੇ ਸਰਾਪ ਨਾਲ ਗ੍ਰਸਿਆਂ ਦਾ ਕੋਈ ਵੀ ਕਲਿਆਣ ਨਹੀਂ'[140] ਕਰ ਸਕਦਾ। ਕੇਵਲ ਮਾਂ ਨੂੰ ਖੁਸ਼ ਕਰਨ ਦੀ ਲੋੜ ਹੈ। ਇਹ

---

136. ਨਾਸ੍ਰਿਤਿ ਮਾਤ੍ਰਸਮਾ ਛਾਯਾ ਨਾਸ੍ਤਿ ਮਾਤ੍ਰਸਮਾ ਗਤਿ।
ਨਾਸ੍ਤਿ ਮਾਤ੍ਰਸਮੰ ਤ੍ਰਾਣੰ ਨਾਸ੍ਤਿ ਮਾਤ੍ਰਸਮਾ ਪ੍ਰਿਯਾ : ਅਤੇ ਮਹਾਂਭਾਰਤ 12/167/31; 1/85/25

137. ਮਹਾਂਭਾਰਤ 1/104/2–4; 19, 35–38; 1/186/43–45; 1/181/26; 12/343/18; 13/44/51

138. ਮਹਾਂਭਾਰਤ 13/105/14–16

139. ਮਹਾਂਭਾਰਤ 1/104/30–32, 12/266/26–27, 31; 42–43 13/75/40–41

140. ਮਹਾਂਭਾਰਤ 1/190/2; 1/195/17

ਮਾਤਾ ਦੇ ਸਵੈ-ਤਿਆਗ ਅਤੇ ਕੁਰਬਾਨੀ ਦੀ ਸ਼ਕਤੀ ਕਾਰਨ ਹੀ ਹੈ। ਮਾਤਾ ਆਪ ਤਿਆਗੇ ਜਾਣ ਤੇ ਵੀ ਪੁਤਰ ਨੂੰ ਪਿਤਾ ਦੁਆਰਾ ਤਿਆਗੇ ਜਾਣਾ ਨਹੀਂ ਵੇਖ ਸਕਦੀ। ਉਹ 'ਆਪਾ ਵਾਰ ਕੇ ਵੀ ਸੰਤਾਨ ਦਾ ਹਿਤ ਕਰਦੀ ਹੈ।'[141] ਵੱਡੀ ਤੋਂ ਵੱਡੀ ਔਕੜ ਸਹਿ ਕੇ ਵੀ ਸੰਤਾਨ ਅਤੇ ਪਰਿਵਾਰ ਲਈ ਖੁਸੀਆਂ ਜੁਟਾਂਦੀ ਹੈ।

## (ੲ) ਮਹਾਂਕਾਵਿ ਕਾਲੀਨ ਇਸਤਰੀ ਪ੍ਰਤੀਕ ਰੂਪ

ਮਹਾਂਕਾਵਿ ਕਾਲੀਨ ਇਸਤਰੀ ਦਾ ਆਦਰਸ਼ ਸੀਤਾ ਅਤੇ ਦ੍ਰੋਪਦੀ ਦੇ ਚਰਿਤਰਾਂ ਵਿਚ ਵੇਖਿਆ ਜਾ ਸਕਦਾ ਹੈ। ਉਨ੍ਹਾਂ ਦਾ ਅਸਤਿਤਵ "ਪੁਰਸ਼ ਦੇ ਅਸਤਿਤਵ ਵਿਚ ਲੀਨ ਨਾਰੀਤਵ ਨਹੀਂ ਹੈ, ਸਗੋਂ ਭਾਵਨਾਵਾਂ ਵਿਚਾਰਾਂ ਅਤੇ ਤਰਕਾਂ ਵਿਚ ਵਿਅਸਤ ਸ਼ਕਤੀਸ਼ਾਲੀ ਇਸਤਰੀਤਵ ਹੈ। ਜਿਸ ਤੋਂ ਸਾਧਾਰਨ ਇਸਤਰੀ ਜੀਵਨ ਦੀ ਪ੍ਰੇਰਨਾ ਲੈ ਸਕਦੀ ਹੈ। ਇਹ ਪਾਤਰ ਕੇਵਲ ਹੱਡ ਮਾਸ ਦੇ ਪੁੱਤਲੇ ਹੀ ਨਹੀਂ, ਭਿੰਨ ਭਿੰਨ ਗੁਣਾਂ ਦੇ ਪ੍ਰਤੀਕਾਂ ਵਜੋਂ ਵੀ ਚਿਤਰੇ ਗਏ ਹਨ। ਇਹ ਪਾਤਰ ਬਿੰਬ ਰੂਪ ਵਿਚ ਵਿਚਰਦੇ ਹੋਏ ਸਵੈ ਦੀ ਅਭਿਵਿਅਕਤੀ ਕਰਦੇ ਹਨ। ਦਿਸਦੇ ਹਾਵ-ਭਾਵ, ਕਾਰਜ ਅਤੇ ਪ੍ਰਗਟ ਵਿਚਾਰਧਾਰਾ ਦੇ ਪਿਛੋਕੜ ਵਿਚ ਕੁਝ ਵਿਸ਼ੇਸ਼ ਗੁਣ/ਔਗੁਣ ਕ੍ਰਿਆਸ਼ੀਲ ਹਨ। ਵਿਵੇਕਸ਼ੀਲ, ਸਨਮਾਨਿਤ, ਸੁਸ਼ੀਲ, ਸਿਸ਼ਟ ਅਤੇ ਸੰਜਮੀ ਪਾਤਰਾਂ ਦਾ ਉਦੇਸ਼ ਇਨ੍ਹਾਂ ਗੁਣਾਂ ਨੂੰ ਪ੍ਰਸਤੁਤ ਕਰਨਾ ਹੈ ਜਦੋਂ ਕਿ ਇਸਦੇ ਵਿਰੋਧੀ ਗੁਣਾਂ ਨੂੰ ਅਵਿਵੇਕਸ਼ੀਲ, ਅਪਮਾਨਿਤ, ਅਸ਼ਲੀਲ, ਅਤੇ ਅਸੰਜਮੀ ਪਾਤਰਾਂ ਰਾਹੀਂ ਰੂਪਾਇਮਾਨ ਕੀਤਾ ਗਿਆ ਹੈ।

ਸੀਤਾ ਅਤੇ ਦ੍ਰੋਪਦੀ ਅਜੇਹੀ ਸੰਘਾਰਨੀ ਸ਼ਕਤੀ ਨੂੰ ਚਿਤ੍ਰਿਤ ਕਰਦੀਆਂ ਹਨ ਜੋ ਹੰਕਾਰ ਦਾ ਨਾਸ ਕਰਕੇ ਸੇਵਾ ਭਾਵ, ਤਿਆਗ ਅਤੇ ਨਿਮਰਤਾ ਧਾਰਦੀ ਹੈ। ਪਤੀ ਨੂੰ ਮਰਥੋਤਮ ਮੰਨਦੀ ਇਕ-ਨਿਸ਼ਟਾ ਦਾ ਪ੍ਰਕਾਸ਼ ਹੈ, ਜੋ ਪਤੀ ਦੇ ਚਰਨਾਂ ਵਿਚ ਲੀਨ ਹੈ। ਅਨੁਸੂਈਆ ਅਤੇ ਅਹਿਲਯਾ ਈਰਖਾ ਰਹਿਤ ਪਵਿਤਰ ਬੁੱਧੀ ਦਾ ਚਿੰਨ੍ਹ ਹਨ ਤਾਂ ਅਰੁੰਧਤੀ, ਕੁਸ਼ਲਿਆ ਅਤੇ ਸੁਮਿਤਰਾ ਸਤ ਧਰਮ ਦਾ ਸਰੂਪ ਹਨ। ਦਮਯੰਤੀ ਅਤੇ ਉਰਮਿਲਾ ਸ਼ੀਲ ਅਤੇ ਸੰਜਮ ਦਾ ਪ੍ਰਤੀਕ ਹਨ ਤਾਂ ਦੇਵਕੀ ਅੰਤਹਕਰਨ ਦੀ ਸ਼ੁਧੀ ਦੀ ਸ਼ਕਤੀ; ਯਸ਼ੋਧਾ ਅਤੇ ਉਰਵਸ਼ੀ ਵਾਤਸਲ ਅਤੇ ਸੇਵਾ ਦਾ ਆਦਰਸ਼ ਹਨ ਤਾਂ ਸਤਯਭਾਮਾ ਸੱਤ ਦੇ ਆਧਾਰ ਤੇ ਕਰਮ ਕਰਨ ਦੀ ਪ੍ਰੇਰਨਾ । ਦੇਵਯਾਨੀ ਦਿਵਯ ਮਾਰਗ ਤੇ ਚਲਨ ਵਾਲੀ ਰਜੋਗੁਣੀ ਹੈ ਤਾਂ ਸਰਮਿਸ਼ਠਾ ਉਸੇ ਦਾ ਪਰਛਾਵਾਂ ਹੈ। ਅੰਬਾ ਪ੍ਰਕਾਸ਼ ਹੈ ਤਾਂ ਅੰਬਿਕਾ ਹਨੇਰੇ-ਚਾਨਣ ਦਾ ਸੁਮੇਲ ਅਤੇ ਅੰਬਾਲਿਕਾ ਹਨੇਰਾ ਜਾਂ ਤਮੋਗੁਣ ਦਾ ਭੰਡਾਰ। ਤਾੜਕਾ ਅਗਿਆਨ, ਆਲਸ, ਸ਼ੰਕਾ, ਭਰਮ, ਵਿਕ੍ਰਤ-ਰਜੋਗੁਣ ਨੂੰ ਰੂਪਾਇਮਾਨ ਕਰਦੀ ਹੈ ਤਾਂ ਮੰਥਾਰਾ ਸਾਡੇ ਅੰਦਰਲੇ ਜਨਮ ਜਨਮਾਤਰਾਂ ਦੇ ਸੰਸਕਾਰਾਂ ਦਾ ਪ੍ਰਤੀਕ ਹੈ। ਸਰੂਪਨਖਾ

141. ਮਹਾਂਭਾਰਤ 1/37/3-4

ਵਿਸ਼ੇ, ਭੋਗ, ਤ੍ਰਿਸ਼ਨਾਂ ਅਤੇ ਕਾਮਵਾਸ਼ਨਾ ਦੀ ਮੂਰਤ ਹੈ ਤਾਂ ਮੰਦੋਦਰੀ ਹੰਕਾਰ ਦੀ ਪ੍ਰਜਾਰਨ ਤਾਰਾ ਪੂਰਵ ਗਿਆਨ ਸ਼ਕਤੀ ਅਤੇ ਵਿਵੇਕਸ਼ੀਲਤਾ ਪ੍ਰਦੀਪਤ ਕਰਦੀ ਹੈ ਤਾਂ ਕੈਕਯੀ ਕਰਮਫਲ ਭੋਗ ਦਾ ਵਿਅਕਤੀਕਰਣ ਹੈ। ਸ਼ਬਰੀ ਸੁਰਸਤੀ ਦੇਵੀ ਰੂਪ ਹੈ ਛਲ ਕਪਟ ਰਹਿਤ ਨਿਮਰਤਾ ਦੀ ਮੂਰਤ। ਇਸੇ ਤਰ੍ਹਾਂ ਨਰ ਪਾਤਰਾਂ ਦੇ ਪ੍ਰਤੀਕ-ਰਾਮ ਅਤੇ ਯੁਧਿਸ਼ਟਰ ਧਰਮ ਹਨ ਤਾਂ ਦੁਰਯੋਧਨ-ਅਧਰਮ। ਧ੍ਰਿਤਰਾਸ਼ਟਰ ਅਗਿਆਨਤਾ ਦਾ ਬਿੰਬ ਹੈ ਤਾਂ ਰਾਵਣ ਅਗਿਆਨ-ਮਈ ਹੰਕਾਰ ਹੈ।

ਇਸਤਰੀ ਵਾਚਕ ਗੁਣਾਂ ਨੂੰ ਨਿਰਬਲ ਅਤੇ ਮੂੜ੍ਹ ਕਿਹਾ ਗਿਆ ਹੈ ਜਦੋਂ ਕਿ ਪੁਰਸ਼ਵਾਚੀ ਗੁਣ ਪ੍ਰਤਾਪੀ ਅਤੇ ਤੇਜਸਵੀ ਮੰਨੇ ਹੋਏ ਹਨ। ਅਜੇਹੇ ਵਿਚਾਰਾਂ ਤੋਂ ਮਰਦ ਦੀ ਇਸਤਰੀ ਉਤੇ ਪ੍ਰਭੁਤਾ ਸਿੱਧ ਹੁੰਦੀ ਹੈ :—

"ਗਿਆਨ ਬਿਰਾਗ, ਜੋਗ ਬਿਗਯਾਨਾ ॥
ਏ ਸਭ ਪੁਰਸ਼ ਸੁਨਹੁ ਹਰਿਜਾਨਾ ॥
ਪੁਰਸ਼ ਪ੍ਰਤਾਪ ਪ੍ਰਬਲ ਸਬ ਭਾਂਤੀ ॥
ਅਬਲਾ ਅਬਲ ਸਹਜ ਜੜ ਜਾਤੀ ॥[142]

ਗਿਆਨ, ਬੈਰਾਗ, ਜੋਗ ਅਤੇ ਵਿਗਿਆਨ-ਪੁਰਸ਼ਵਾਚੀ ਹਨ ਇਨ੍ਹਾਂ ਦਾ ਪ੍ਰਤਾਪ ਤੇਜ਼ ਹੈ ਹਰ ਪੱਖੋਂ ਪ੍ਰਬਲ। ਅਬਲਾ ਇਸਤਰੀਵਾਚੀ ਹੈ ਜੋ ਬਲ ਰਹਿਤ ਹੈ, ਜੜ ਹੈ, ਮੂਰਖ ਹੈ।

ਭਗਤੀ ਜੇਹੇ ਵਿਰਲੇ ਹੀ ਇਸਤਰੀਲਿੰਗ ਸ਼ਬਦ ਹਨ ਜੇਹੜੇ ਪਵਿੱਤਰਤਾ, ਨਿਮਰਤਾ ਅਤੇ ਸਦਗੁਣਾਂ ਦੇ ਲਛਣ ਹਨ :—

"ਮਾਯਾ ਭਗਤਿ ਸੁਨਹੁ ਤੁਮ ਦੋਊ ॥
ਨਾਰਿ ਵਰਗ ਜਾਨਇ ਸਭ ਕੋਊ ॥
ਪੁਨਿ ਰਘੁਬੀਰਹਿ ਭਗਤਿ ਪਿਆਰੀ ॥
ਮਾਯਾ ਖਲ ਨਰਤਕੀ ਬਿਚਾਰੀ।"[143]

ਮੁਕਦੀ ਗੱਲ ਕਿ ਪਤੀ ਬਿਨਾਂ ਪਤਨੀ ਦੀ ਗਤੀ ਨਹੀਂ ਸੀ। ਪਤਨੀ ਦਾ ਵਿਅਕਤਿਤਵ ਪਤੀ ਨਾਲ ਇਕ-ਮਿਕ ਹੋ ਚੁੱਕਾ ਸੀ। ਕੁਝ ਚਤੁਰ ਗ੍ਰਹਿਣੀਆਂ-ਕੁਸ਼ਲਿਆ, ਸੁਮਿਤ੍ਰਾ, ਤਾਰਾ, ਦਮੋਦਰੀ ਅਤੇ ਸੀਤਾ ਆਪਣੇ ਸਦਗੁਣਾਂ ਅਤੇ ਸ਼ਿਸ਼ਟਾਚਾਰ ਸਦਕਾ ਜਗਤ ਪ੍ਰਸਿੱਧ ਹੋ ਚੁੱਕੀਆਂ ਹਨ। ਕੁਝ ਭੈੜੀਆਂ ਰੁਚੀਆਂ ਅਤੇ ਨੀਚ ਵਿਚਾਰਾਂ ਵਾਲੀਆਂ ਘਿਰਨਾਂ ਦਾ ਕੇਂਦਰ ਵੀ ਸਨ ਪਰ ਇਹ ਦੋ ਅੰਤਿਮ ਸੀਮਾਵਾਂ ਹਨ ਜਿਨ੍ਹਾਂ ਦੇ ਵਿਚਾਲੇ ਵਿਚਰਦੀ ਔਸਤ ਇਸਤਰੀ ਸਮਾਜ ਦੁਆਰਾ ਤਾਂ ਕੀ ਆਪਣੇ ਆਪ ਨੂੰ ਵੀ ਪਹਿਚਾਨਣ

142. ਮਹਾਂਭਾਰਤ 1/74/71–72; 98
143. ਰਾ. ਮਾ. 7 : 114 : 8

ਦੇ ਅਯੋਗ ਸੀ। ਇਸਤਰੀ ਕੁਦਰਤ ਵਲੋਂ ਭੈੜੀ ਨਹੀਂ ਬਣਾਈ ਗਈ । ਚੰਗਾ ਵਾਤਾਵਰਨ, ਵਿਵਹਾਰ ਅਤੇ ਪਹਿਚਾਣ ਮਿਲਣ ਤੇ ਉਹ ਸੱਚੀ ਮਿੱਤਰ ਸੀ ਪਰ ਤਿਰਸਕ੍ਰਿਤ ਹੋਣ ਤੇ ਭਿਅੰਕਰ ਰੂਪ ਧਾਰ ਕੇ ਦੋਖੀ ਦਾ ਸੰਘਾਰ ਕਰਨ ਵਾਲੀ ਮਹਾਕਾਲੀ ਦਾ ਰੂਪ ਧਾਰ ਲੈਂਦੀ ਸੀ।

## (ਅ) ਆਗਮਕਾਲੀਨ ਵਿਚਾਰਧਾਰਾ ਅਤੇ ਇਸਤਰੀ

ਭਗਵਾਨ ਬੁਧ ਅਤੇ ਮਹਾਂਵੀਰ ਨੇ ਪੰਜਵੀਂ ਛੇਵੀਂ ਸੱਦੀ ਈਸਵੀ ਪੂਰਵ ਵਿਚ ਆਪਣੇ ਧਰਮਾਂ ਦਾ ਪ੍ਰਚਾਰ ਕੀਤਾ। ਬੋਧੀ ਆਗਮਾਂ ਵਿਚ 500 ਈਸਵੀ ਪੂਰਵ ਤੋਂ ਈਸਵੀ ਸਦੀ ਦੇ ਆਰੰਭ ਤਕ ਅਤੇ ਜੈਨੀ ਆਗਮਾਂ ਵਿਚ 500 ਈਸਵੀ ਪੂਰਵ ਤੋਂ ਈਸਵੀ ਤਕ ਦੇ ਸਮਾਜ ਦਾ ਚਿਤਰ ਮਿਲਦਾ ਹੈ।। ਜੈਨ ਧਰਮ ਨੂੰ ਬੁਧ ਧਰਮ ਤੋਂ ਬਹੁਤ ਪ੍ਰਾਚੀਨ ਮੰਨਿਆ ਜਾਂਦਾ ਹੈ ਪਰ ਮਹਾਂਵੀਰ ਜੈਨ ਜੋ ਜੈਨੀਆਂ ਦੇ ਚੌਵੀਵੇਂ ਅਤੇ ਅੰਤਿਮ ਤੀਰਥੰਕਰੁ ਹੋਏ ਹਨ, ਨੂੰ ਮਹਾਤਮਾ ਬੁੱਧ ਦਾ ਸਮਕਾਲੀ ਮੰਨਿਆ ਜਾਂਦਾ ਹੈ। ਇਹ ਸਮਾਂ ਮਨੁੱਖੀ, ਸੰਸਕ੍ਰਿਤੀ ਦੇ ਵਿਕਾਸ ਵਿਚ ਬਹੁਤ ਮਹੱਤਵਪੂਰਨ ਮੰਨਿਆ ਜਾਂਦਾ ਹੈ। ਦੁਨੀਆਂ ਦੇ ਮਹਾਨ ਵਿਚਾਰਵਾਨ ਏਸੇ ਯੁੱਗ ਵਿਚ ਹੋਏ ਹਨ। ਭਾਰਤ ਵਿਚ ਮਹਾਂਵੀਰ ਅਤੇ ਬੁੱਧ ਚੀਨ ਵਿਚ ਲਾਓਤਜ ਅਤੇ ਕਨਫਿਊਸ਼ਿਆਸ, ਯੂਨਾਨ ਵਿਚ ਪਰਮੈਂਡੀਜ਼ ਅਤੇ ਐਪੇਡੋਕਲੀਜ਼ ਅਤੇ ਫਾਰਸ ਵਿਚ ਜਬਰਦਸਤ ਆਦਿ ਹੋਏ ਹਨ ।ਇਸ ਕਾਲ ਵਿਚ ਭਾਰਤ ਵਿਚ ਜੈਨੀ ਅਤੇ ਬੋਧੀ ਵਿਚਾਰਧਾਰਾ ਦਾ ਜ਼ੋਰ ਸੀ। ਇਨ੍ਹਾਂ ਦੋਹਾਂ ਮੱਤਾਂ ਦੇ ਧਾਰਮਿਕ ਗ੍ਰੰਥਾਂ ਨੂੰ ਆਗਮ ਕਿਹਾ ਜਾਂਦਾ ਹੈ। ਇਸ ਲਈ ਇਸ਼ ਸਮਾਜ ਨੂੰ ਆਗਮ-ਕਾਲੀਨ ਸਮਾਜ ਕਿਹਾ ਜਾਂਦਾ ਹੈ।

ਬੋਧੀ ਆਗਮਾਂ ਵਿਚ ਹੇਠ ਲਿਖੇ ਗ੍ਰੰਥ ਸ਼ਾਮਿਲ ਹਨ :-

1. ਵਿਨਯਪਿਟਕ : ਪਾਰਾਜਿਕ ; ਪਾਚਿਤਿਯ ; ਮਹਾਂਵੱਗ ; ਚੁੱਲਵਗ ਅਤੇ ਪਰਿਵਾਰ।
2. ਸੁਤਪਿਟਕ ; ਦੀਘਨਿਕਾਯ , ਮੱਝਿਮ ਨਿਕਾਯ ; ਸੰਯੁਕਤ ਨਿਕਾਯ ; ਅੰਗੁਤਰ ਨਿਕਾਯ ਅਤੇ ਖੁੱਦਕ ਨਿਕਾਯ।
3. ਅਨੁਪਿਟਕ: ਮਿਲਿੰਦਪੰਹੋ।

ਅਤੇ ਜੈਨ ਆਗਮਾਂ ਵਿਚ ਸ਼ਾਮਿਲ ਹਨ :-

ਗਿਆਰਾਂ ਅੰਗ; ਬਾਰਾਂ ਉਪਾਂਗ; ਦਸ ਪ੍ਰਕੀਰਣਕ; ਛੇ ਛੇਦ ਸੂਤਰ; ਚਾਰ ਮੂਲ ਸੂਤਰ ਅਤੇ ਦੋ ਚੂਲਿਕਾ ਸੂਤਰ।

ਇਹ ਦੋਵੇਂ ਧਰਮ ਜੀਵਨ ਵਿਚ ਤਿਆਗ ਦੀ ਮਹੱਤਤਾ ਨੂੰ ਮੰਨਦੇ ਹੋਏ ਤਿਆਗ ਉਤੇ ਜ਼ੋਰ ਦੇਂਦੇ ਹਨ। ਦੋਹਾਂ ਮਹਾਂਪੁਰਸ਼ਾਂ ਨੇ ਤਿਆਗੀ ਜੀਵਨ ਦੀ ਨਿਜੀ ਉਦਾਹਰਨ ਪੇਸ਼

ਕੀਤੀ। ਸਰੀਰ ਨੂੰ ਘੋਰ ਕਸ਼ਟ ਦਿੱਤੇ ਅਤੇ ਸੱਚ ਦੀ ਭਾਲ ਵਿਚ ਜ਼ਿੰਦਗੀ ਦੇ ਬਹੁਤ ਸਾਰੇ ਵਰ੍ਹੇ ਲੰਘਾਏ। ਦੋਹਾਂ ਨੇ ਹੀ ਇਸਤਰੀ ਨੂੰ ਤਿਆਗਣ ਦਾ ਉਪਦੇਸ਼ ਦਿੱਤਾ। ਫਿਰ ਵੀ ਦੋਹਾਂ ਨੇ ਹੀ ਇਸਤਰੀਆਂ ਲਈ ਧਾਰਮਿਕ ਜੀਵਨ ਦੇ ਰਾਹ ਖੋਲ੍ਹੇ। ਬੁੱਧ ਨੇ ਉਨ੍ਹਾਂ ਲਈ ਵਖਰੇ ਸਘ ਦੀ ਸਥਾਪਨਾ ਕੀਤੀ ਅਤੇ ਜੈਨੀਆਂ ਦੀ 19ਵੀਂ ਤੀਰਥੰਕਰ ਇਕ ਇਸਤਰੀ ਮਲ੍ਹੀਨਾਥ ਹੋਈ ਹੈ। ਇਨ੍ਹਾਂ ਧਰਮਾਂ ਨੇ ਇਸਤਰੀਆਂ ਪ੍ਰਤਿ ਨਿਮਰਤਾ ਵਾਲਾ ਵਤੀਰਾ ਰਖਦਿਆਂ ਹੋਇਆਂ ਉਨ੍ਹਾਂ ਨੂੰ ਸਮਾਜਿਕ, ਧਾਰਮਿਕ ਅਤੇ ਅਧਿਆਤਮਕ ਖੇਤਰ ਵਿਚ ਉੱਨਤੀ ਦੇ ਮੌਕੇ ਦਿੱਤੇ। ਬੋਧੀ ਆਗਮਾਂ ਵਿਚ ਦਰਜ 'ਸਤ ਰਤਨਾਂ'[144] ਵਿਚੋਂ ਅਤੇ ਜੈਨੀ ਆਗਮਾਂ ਵਿਚ ਦਰਜ 'ਚੌਦਾਂ ਰਤਨਾਂ'[145] ਵਿਚੋਂ ਇਸਤਰੀ ਨੂੰ ਇਕ ਰਤਨ ਮੰਨਿਆ ਗਿਆ ਹੈ।

ਇਹ ਦੋਵੇਂ ਧਰਮ ਔਰਤ ਜਾਤੀ ਨੂੰ ਸਮਾਜਿਕ ਸਮਾਨਤਾ ਦੇਣ ਦੇ ਹੱਕ ਵਿਚ ਸਨ।[146] ਆਗਮਾਂ ਵਿਚ ਪਤੀਬ੍ਰਤਾ ਇਸਤਰੀ ਦੀ ਪ੍ਰਸ਼ੰਸਾ ਕੀਤੀ ਗਈ ਹੈ। ਹੁਣ ਅਸੀਂ ਦੋਹਾਂ ਵਿਚਾਰਧਾਰਾਵਾਂ ਅਨੁਸਾਰ ਇਸਤਰੀ ਬਾਰੇ ਵੱਖ ਵੱਖ ਵਿਚਾਰ ਕਰਾਂਗੇ।

## ਬੋਧੀ ਵਿਚਾਰਧਾਰਾ ਅਤੇ ਇਸਤਰੀ

ਕਿਸੇ ਵੀ ਕਾਲ ਦੀ ਸਾਂਸਕ੍ਰਿਤਿਕ ਦਸ਼ਾ ਦੀ ਜਾਣਕਾਰੀ ਲਈ ਉਸ ਕਾਲ ਦੀਆਂ ਇਸਤਰੀਆਂ ਦੀ ਅਵਸਥਾ ਦਾ ਗਿਆਨ ਬਹੁਤ ਜ਼ਰੂਰੀ ਹੈ। ਬੁੱਧ ਧਰਮ ਗ੍ਰਿਹਸਥੀਆਂ ਦਾ ਧਰਮ ਨਹੀਂ ਸੀ। ਇਸ ਕਰਕੇ ਇਸਤਰੀ ਪ੍ਰਤਿ ਵਿਸਥਾਰ ਵਿਚ ਚਰਚਾ ਨਹੀਂ ਮਿਲਦੀ। ਭਾਵੇਂ ਮਹਾਤਮਾ ਬੁੱਧ ਨੇ 'ਕਰੁਣਾ, ਨਿਮਰਤਾ ਅਤੇ ਸੰਜਮ ਦੇ ਉਪਦੇਸ਼ ਰਾਹੀਂ ਇਸਤਰੀਆਂ ਦੀ ਡਿਗਦੀ ਹਾਲਤ ਨੂੰ ਸੰਭਾਲਿਆ[147] ਅਤੇ ਸਮਾਂ ਪੈਣ ਤੇ ਉਨ੍ਹਾਂ ਨੂੰ ਭਿਕਸ਼ਣੀਆਂ ਵੀ ਬਣਾਇਆ।

ਬੁੱਧ ਧਰਮ ਦਾ ਜਨਮ ਵੈਦਿਕ ਧਰਮ ਦੇ ਕਰਮਕਾਂਡਾਂ, ਬਾਹਰੀ ਆਡੰਬਰਾਂ ਅਤੇ ਸੰਕੀਰਣਤਾ ਦੀ ਪ੍ਰਤੀਕਿਰਿਆ ਦੇ ਫਲਸਰੂਪ ਹੋਇਆ।[148] ਇਸ ਵਿਚ ਜਾਤੀ, ਧਰਮ, ਨਸਲ ਜਾਂ ਲਿੰਗ ਭੇਦ ਨੂੰ ਤਿਆਗ ਕੇ ਸੱਚ ਲਈ ਸਮਾਜਿਕ ਅਤੇ ਧਾਰਮਿਕ ਸਮਾਨਤਾ ਸੀ। ਆਦਮੀ ਅਤੇ ਔਰਤ ਦੀ ਧਾਰਮਿਕ ਅਜ਼ਾਦੀ ਅਤੇ ਸਮਾਜਿਕ ਸਮਾਨਤਾ ਦੀ ਗੱਲ ਕਰਨੀ ਕ੍ਰਾਂਤੀਕਾਰੀ ਵਿਚਾਰਧਾਰਾ ਦਾ ਲਖਾਇਕ ਸੀ। ਬੁੱਧ ਅਤੇ ਉਸਦੇ ਚੇਲੇ ਲਗਾਤਾਰ

144. ਰਾ. ਮਾ. 7 : 115 : 2
145. ਦੀਘ ਨਿਕਾਯ 1 : 77
146. ਜੰਬ ਦਵੀਪ ਪ੍ਰਗਯਪਤਿ 3 : 67
147. ਪੂਰਵ ਔਰ ਪਸ਼ਚਿਮ ਕੀ ਸੰਤ ਮਹਿਲਾਏਂ ਪੰਨਾ 174
148. ਬੈਜਨਾਥ ਸਿੰਘ ਵਿਨੋਦ : ਭਾਰਤੀਯ ਜੀਵਨ ਕੀ ਸਮਾਜਵਾਦੀ ਸਮੀਕਸ਼ਾ ਪੰਨਾ 46

ਜ਼ਾਤਪਾਤ, ਛੂਤਛਾਤ ਅਤੇ ਇਸਤਰੀਆਂ ਨੂੰ ਦਬਾਈ ਰਖਣਾ ਆਦਿ ਬੁਰਾਈਆਂ ਦੀ ਆਲੋਚਨਾ ਕਰਦੇ ਰਹੇ।[149] ਉਨ੍ਹਾਂ ਨੇ ਸੰਗਠਿਤ ਧਾਰਮਿਕ ਜੀਵਨ ਦੇ ਦਰਵਾਜ਼ੇ ਔਰਤ ਅਤੇ ਮਰਦ ਦੋਹਾਂ ਲਈ ਬਰਾਬਰ ਖੋਲ ਦਿੱਤੇ।[150]

ਇਸਤਰੀ ਜੀਵਨ ਸੰਬੰਧੀ ਬੋਧੀ ਆਗਮਾਂ ਤੇ ਆਧਾਰਿਤ ਦੋ ਪ੍ਰਸਿੱਧ ਗ੍ਰੰਥ ਲਿਖੇ ਗਏ ਹਨ ਜੋ ਇਸਤਰੀ ਜਾਤੀ ਦੇ ਸਰਬਪੱਖੀ ਜੀਵਨ ਉਤੇ ਚਾਨਣਾ ਪਾਉਂਦੇ ਹਨ :

1. Women In Buddhist Literature by Vimal Charn Law.
2. Women Under Primitive Buddhism by L.B. Horner.

'ਵੈਦਿਕ ਧਰਮ ਅਧੀਨ ਇਸਤਰੀ ਅਨਿਆਂ ਦੇ ਭਾਰ ਹੇਠ ਦਬੀ ਹੋਈ ਸੀ। ਸ਼ਾਸਤਰਕਾਰਾਂ ਨੇ ਤਾਂ ਉਸਨੂੰ ਵਿਅਕਤੀਗਤ ਪੂਜਾ ਅਤੇ ਅਰਾਧਨਾ ਦੇ ਅਧਿਕਾਰ ਤੋਂ ਵੀ ਵਾਂਝਿਆ ਕਰ ਦਿੱਤਾ ਸੀ। ਉਸੇ ਪੀੜਿਤ ਨਾਰੀ ਨੂੰ ਬੁੱਧ ਧਰਮ ਦੁਆਰਾ ਸਹਾਨੁਭੂਤਿ ਪ੍ਰਾਪਤ ਹੋਈ ਕਿਉਂਕਿ ਉਹ ਵਿਆਹੁਤਾ; ਕੁਆਰੀ; ਵਿਧਵਾ; ਔਤਰੀ; ਵੇਸਵਾ ਅਤੇ ਪਤਿਤ ਸਭ ਨੂੰ ਹੀ ਸਵੀਕਾਰ ਕਰ ਲੈਂਦਾ ਸੀ। ਇਸ ਧਰਮ ਦੁਆਰਾ ਧਾਰਮਿਕ ਜੀਵਨ ਦਾ ਅਧਿਕਾਰ ਸਭ ਤਰ੍ਹਾਂ ਦੀਆਂ ਇਸਤਰੀਆਂ ਨੂੰ ਪ੍ਰਾਪਤ ਹੋਇਆ।[151]

ਇਸਤਰੀ ਨੇ ਵਾਸਤਵ ਵਿਚ ਹੁਣ ਸੁਖ ਦਾ ਸਾਹ ਲਿਆ। ਸੰਘ ਤੋਂ ਬਾਹਰ ਵੀ ਸੁਜਾਤਾ, ਵਿਸ਼ਾਖਾ, ਅਤੇ ਸ਼ਾਸ਼ਵਤੀ ਨੇ ਜ਼ਿੰਦਗੀ ਦੇ ਭਿੰਨ ਭਿੰਨ ਖੇਤਰਾਂ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ। ਅਮਰਪਾਲੀ ਜੇਹੀਆਂ ਵੇਸਵਾਵਾਂ ਲਈ ਵੀ ਧਾਰਮਿਕ ਜੀਵਨ ਦਾ ਰਾਹ ਖੁਲ੍ਹਾ ਸੀ। ਥੇਰੀ ਗਥਾਵਾਂ ਵਿਚ ਉਪਲਵਾਨ, ਸੁਲਭਾ, ਕਿਸਾ ਗੌਤਮੀ, ਸੋਮਾ ਆਦਿ ਇਸਤਰੀਆਂ ਦਾ ਵਰਣਨ ਹੈ ਜਿਨ੍ਹਾਂ ਨੇ ਜਿੰਦਗੀ ਦੇ ਦੁਖਾਂ ਨੂੰ ਵੇਖ ਕੇ ਉਸਦਾ ਤਿਆਗ ਕੀਤਾ ਅਤੇ ਮੁਕਤੀ ਪ੍ਰਾਪਤੀ ਲਈ ਜੋ ਸੁਨਹਿਰੀ ਮੌਕਾ ਮਿਲਿਆ, ਉਸਦਾ ਉਨ੍ਹਾਂ ਨੇ ਪੂਰਾ ਲਾਭ ਉਠਾਇਆ।[152] ਪ੍ਰਸਿੱਧ ਬੋਧੀ ਸੰਤਨੀਆਂ ਵਿਚ 'ਗੋਪਾ' ਗੋਤਮ ਬੁੱਧ ਦੀ ਪਤਨੀ ਨੂੰ ਸਰਵ ਉਚ ਸਥਾਨ ਪ੍ਰਾਪਤ ਹੈ ਜਿਸਨੇ ਆਪਣੇ ਇਕਲੌਤੇ ਪੁਤਰ ਨੂੰ ਵੀ ਭਿਕਸ਼ੂ ਬਣਾ ਦਿੱਤਾ। ਰਾਜ ਘਰਾਣੇ ਵਿਚੋਂ ਬੁਧ ਦੀ ਮਾਂ ਅਤੇ ਪਤਨੀ ਤੋਂ ਬਿਨਾਂ ਭੈਣ ਨੰਦਾ, ਸੇਲਾ ਅਤੇ ਜਯੰਤੀ ਵੀ ਥੇਰੀਆਂ ਬਣੀਆਂ।

'ਵਿਦਵਾਨਾਂ ਦਾ ਮੱਤ ਹੈ ਕਿ ਮਾਨਸਿਕ, ਨੈਤਿਕ, ਪਰਿਵਾਰਿਕ ਅਤੇ ਸਮਾਜਿਕ ਦੁਖਾਂ ਤੋਂ ਛੁਟਕਾਰਾ ਪਾਉਣ ਲਈ ਇਸਤਰੀਆਂ ਸੰਘ ਵਿਚ ਸ਼ਾਮਿਲ ਹੁੰਦੀਆਂ ਸਨ। ਪਰ

---

149. ਵਾਚਸਪਤਿ ਗੈਰੋਲਾ : ਸੰਸਕ੍ਰਿਤ ਸਾਹਿਤਯ ਕਾ ਇਤਿਹਾਸ, ਪੰਨਾ 392
150. Gurbachan Singh Talib (Ed.) An Advanced Book of Religious Studies P. 38
151. Prof. P. V. Bapat (Ed.) 2500 years of Budhism P. 3
152. ਡਾ. ਵਲੱਭਦਾਸ ਤਿਵਾੜੀ : ਹਿੰਦੀ ਕਾਵਯ ਮੇਂ ਨਾਰੀ ਪੰਨਾ 81

ਬਹੁਤ ਸਾਰੀਆਂ ਚਿੰਤਨਸ਼ੀਲ ਇਸਤਰੀਆਂ ਬੌਧਿਕ ਅਤੇ ਅਧਿਆਤਮਕ ਖਿੱਚ ਕਾਰਨ ਵੀ ਸੰਘ ਵਿਚ ਸ਼ਾਮਿਲ ਹੋਈਆਂ ।'[153]

ਇਹ ਕਿਹਾ ਜਾਂਦਾ ਹੈ ਕਿ ਮਹਾਤਮਾ ਬੁੱਧ ਨੇ 'ਨਾ ਚਾਹੁੰਦੇ ਹੋਏ ਵੀ ਆਨੰਦ ਦੇ ਬਾਰ ਬਾਰ ਕਹਿਣ ਤੇ ਹੀ ਇਸਤਰੀਆਂ ਨੂੰ ਸੰਘ ਵਿਚ ਪਰਵੇਸ਼ ਕਰਨ ਦੀ ਆਗਿਆ ਦਿੱਤੀ ਸੀ । ਪਰ ਨਾਲ ਹੀ ਉਨ੍ਹਾਂ ਦੇ ਆਚਰਨ ਉਤੇ ਅੱਠ ਗੁਰੂ ਧਰਮ ਲਾ ਦਿੱਤੇ । ਇਸਤਰੀ ਸੰਘ ਲਈ ਉਨ੍ਹਾਂ ਦੀਆਂ ਸ਼ਰੀਰਕ ਲੋੜਾਂ, ਇਸਤਰੀ ਸੁਭਾ ਅਤੇ ਆਚਰਨ ਸੰਬੰਧੀ ਕਠੋਰ ਨਿਯਮ ਬਣਾਏ ਅਤੇ ਸੰਘ ਦੀ ਪ੍ਰਭੁਸੱਤਾ ਭਿਕਸ਼ੂਆਂ ਦੇ ਹੱਥ ਹੀ ਰਹੀ ।[154] ਪਰ ਵਾਸਤਵ ਵਿਚ 'ਇਹ ਰੋਕਾਂ ਸਿਖਲਾਈ ਲੈਣ ਵਾਲੀਆਂ ਭਿਕਸ਼ੂਣੀਆਂ ਉਤੇ ਹੀ ਲਾਗੂ ਸਨ । ਮਹਾਤਮਾ ਬੁੱਧ ਨੇ ਇਸਤਰੀਆਂ ਦੀ ਸਥਿਤੀ ਨੂੰ ਸੁਧਾਰਨ ਲਈ ਆਪਣੀਆਂ ਸਿਖਿਆਵਾਂ ਵਿਚ ਕੁਝ ਅਸੂਲ ਰਖੇ ਸਨ । ਉਨ੍ਹਾਂ ਅਨੁਸਾਰ :—

1) ਔਰਤ ਵੀ ਆਦਮੀ ਦੀ ਤਰ੍ਹਾਂ ਆਪਣੇ ਪਿਛਲੇ ਕਰਮਾਂ ਦਾ ਫਲ ਭੋਗਦੀ ਹੈ ।
2) ਬਾਂਝ ਅਤੇ ਵਿਧਵਾ ਵੀ ਧਾਰਮਿਕ ਰਸਮਾਂ ਪੂਰੀਆਂ ਕਰ ਸਕਦੀ ਹੈ ।
3) ਇਸਤਰੀਆਂ ਵੀ ਮੁਕਤੀ ਪ੍ਰਾਪਤ ਕਰ ਸਕਦੀਆਂ ਹਨ ।
4) ਵਿਆਹੁਤਾ ਅਤੇ ਕੁਆਰੀਆਂ ਸਭ ਹੀ ਭਿਕਸ਼ੂਣੀਆਂ ਬਣ ਸਕਦੀਆਂ ਹਨ ।
5) ਭਿਕਸ਼ੂਣੀਆਂ ਵੀ ਭਿਕਸ਼ੂਆਂ ਵਰਗੀ ਸਿਖਿਆ ਲੈ ਸਕਦੀਆਂ ਹਨ ।[155]

## ਕੰਨਿਆ ਰੂਪ

ਮਹਾਤਮਾ ਬੁੱਧ ਅਨੁਸਾਰ ਇਸਤਰੀ ਅਤੇ ਪੁਰਸ਼ ਦੋਵੇਂ ਹੀ ਪੂਰਬਲੇ ਜਨਮਾਂ ਦੇ ਫਲ ਭੋਗਦੇ ਹਨ । ਇਸ ਲਈ 'ਸਿਰਫ਼ ਪੁੱਤਰ ਦੁਆਰਾ ਸਵਰਗ ਪ੍ਰਾਪਤੀ ਸੰਭਵ ਹੈ ਇਹ ਵਿਚਾਰ ਗਲਤ ਹੈ ਹਾਲੇ ਤਕ ਪੁਤਰੀ ਦਾ ਜਨਮ ਅਸ਼ੁਧ ਨਹੀਂ ਸੀ ਮੰਨਿਆ ਜਾਣ ਲਗਾ ।[156] ਪੁੱਤਰ/ਪੁੱਤਰੀ ਦਾ ਭੇਦ ਖਤਮ ਹੀ ਸੀ । ਸੰਤਾਨ ਪ੍ਰਾਪਤੀ ਦੇ ਹਵਾਲੇ ਹਨ ਪਰ ਪੁੱਤਰ ਵਿਸ਼ੇਸ਼ ਦਾ ਜ਼ਿਕਰ ਨਹੀਂ ਹੈ । ਉਤਰ ਕਾਲੀਨ ਗ੍ਰੰਥਾਂ ਵਿਚ ਕੰਨਿਆਂ ਦੇ ਜਨਮ ਉਤੇ ਮਨੁੱਖਾਂ ਨੂੰ ਖੁਸ਼ ਹੁੰਦੇ ਵਿਖਾਇਆ ਗਿਆ ਹੈ । ਉਬੱਰੀ ਆਪਣੀ ਲੜਕੀ ਦੀ ਮੌਤ

---

153. Prof P. V. Bapat P. 4
154. ਬੈਜਨਾਥ ਸਿੰਘ ਵਿਨੋਦ ਪੰਨਾ 36
155. ਚੁੱਲਵੱਗ ਪੰਨਾ 375, 382–91 ਅਤੇ ਡਾ. ਕੋਮਲ ਚੰਦ੍ਰ ਜੈਨ : ਬੌਧ ਔਰ ਜੈਨ ਆਗਮੋ ਮੇਂ ਨਾਰੀ ਜੀਵਨ ਪੰਨਾ 179
156. Swamy Madhvarand and R. C. Majumdar Ed.) Great Women of India P. 254
Advaita Ashrama. Almora Himalayas

ਉਤੇ ਬਹੁਤ ਦੁੱਖੀ ਹੁੰਦੀ ਹੈ ।[157] ਪੁੱਤਰੀ ਪਿਆਰ ਦੀ ਪਾਤਰ ਸੀ ਅਤੇ ਮਾਪਿਆਂ ਨੂੰ ਸੁਖ ਦੇਣ ਵਾਲੀ ਮੰਨੀ ਜਾਂਦੀ ਸੀ। ਉਨ੍ਹਾਂ ਨੇ ਪੁੱਤਰ ਨੂੰ ਮਹੱਤਤਾ ਦੇਣ ਵਾਲੇ ਕਾਰਨਾਂ ਨੂੰ ਮਾਨਤਾ ਨਾ ਦਿੱਤੀ। ਲੜਕੀਆਂ ਵਿਚ ਸਵੈ-ਮਾਨ ਦੀ ਭਾਵਨਾ ਪੈਦਾ ਕਰਨ ਵਾਲੇ ਸਿਧਾਂਤਾਂ ਦਾ ਪ੍ਰਸਾਰ ਕੀਤਾ ਅਤੇ ਪੁੱਤਰ ਦੇ ਨਾਂ ਨਾਲ ਜੁੜੀ ਧਾਰਮਿਕ ਮਹੱਤਤਾ ਨੂੰ ਖਤਮ ਕਰ ਦਿੱਤਾ ।'[158]

'ਉਸ ਕਾਲ ਵਿਚ ਇਸਤਰੀ ਸਿਖਿਆ ਲਈ ਕਿਸੇ ਵਿਦਿਆਲੇ ਦਾ ਉਲੇਖ ਨਹੀਂ ਮਿਲਦਾ। ਉਨ੍ਹਾਂ ਨੂੰ ਘਰਾਂ ਵਿਚ ਹੀ ਸਿਖਿਆ ਦਿੱਤੀ ਜਾਂਦੀ ਸੀ। ਸੰਘ ਬਣ ਜਾਣ ਉਪਰੰਤ ਮਠਾਂ ਵਿਚ ਉਨ੍ਹਾਂ ਦੀ ਸਿਖਿਆ ਦਾ ਪ੍ਰਬੰਧ ਕੀਤਾ ਜਾਣ ਲੱਗਾ ।'[159] ਲੜਕੀ ਨੂੰ 'ਸ਼ਿਲਪ ਅਤੇ ਕਲਾ ਦੀ ਸਿਖਿਆ ਤੋਂ ਵਧੇਰੇ ਪਤੀ ਕੁਲ ਅਨੁਕੂਲ ਸਦਾਚਾਰ ਹੀ ਦੀ ਸਿਖਿਆ ਦਿੱਤੀ ਜਾਂਦੀ ਸੀ ਤਾਂ ਜੋ ਉਹ ਪਤੀ ਦੁਆਰਾ ਤਿਆਗੀ ਨਾ ਜਾਵੇ ।'[160] ਕੰਨਿਆਂ ਨੇ ਪਤੀ-ਗ੍ਰਹਿ ਵਿਚ ਬਾਕੀ ਜੀਵਨ ਬਤੀਤ ਕਰਨਾ ਹੁੰਦਾ ਸੀ। ਉਸਨੂੰ ਭਾਵੀ ਜੀਵਨ ਲਈ ਤਿਆਰ ਕੀਤਾ ਜਾਂਦਾ ਸੀ। ਸਦਾ ਪਤੀ ਆਗਿਆ ਵਿਚ ਰਹਿਣ ਦੀ ਸਿਖਿਆ ਦਿੱਤੀ ਜਾਂਦੀ ਸੀ। 'ਬੁਧ ਕਾਲ ਵਿਚ ਕੰਨਿਆ ਦਾ ਵਿਆਹ ਕਰਨਾ ਜ਼ਰੂਰੀ ਨਹੀਂ ਸੀ ਅਤੇ ਨਾ ਹੀ ਕੁਆਰੇ ਰਹਿਣ ਉਤੇ ਕੋਈ ਪਾਬੰਦੀ ਜਾਂ ਦੁਰਦਸ਼ਾ ਹੁੰਦੀ ਸੀ ।'[161] ਕੰਨਿਆਂ ਵਿਸ਼ੇਸ਼ ਦੀ ਸਵੈ-ਇੱਛਾ ਤੇ ਨਿਰਭਰ ਸੀ ਕਿ ਉਹ ਵਿਆਹੁਤਾ ਜੀਵਨ ਦੀ ਇੱਛੁਕ ਸੀ ਜਾਂ ਜੀਵਨ ਭਰ ਕੁਆਰੀ ਰਹਿਕੇ ਧਾਰਮਿਕ ਜੀਵਨ ਨਿਭਾਉਂਦੀ ਸੀ। 'ਵਿਆਹ ਤੋਂ ਪਹਿਲਾਂ ਪਿਤਾ ਪੁਤਰੀ ਦੀ ਸਲਾਹ ਲੈਂਦਾ ਸੀ ਅਤੇ ਕਦੇ ਕਦੇ ਭਾਵੀ ਪਤੀ ਵੀ ਲੜਕੀ ਤੋਂ ਹਾਮੀ ਲੈਂਦਾ ਸੀ। ਲੜਕੀ ਵਿਆਹ ਦਾ ਪ੍ਰਸਤਾਵ ਮੰਨਣ ਜਾਂ ਨਾ ਮੰਨਣ ਲਈ ਸੁਤੰਤਰ ਸੀ ।'[162] ਬੁਧ ਆਗਮਾਂ ਵਿਚ ਵਿਆਹ ਸੰਬੰਧੀ ਕਿਸੇ ਰਸਮ ਰਿਵਾਜ ਜਾਂ ਉਤਸਵ ਦਾ ਜ਼ਿਕਰ ਨਹੀਂ ਹੈ। ਪ੍ਰੋਹਿਤ ਦੀ ਲੋੜ ਨਹੀਂ ਹੁੰਦੀ ਸੀ ਭਾਵ ਵਿਆਹ ਨੂੰ ਧਾਰਮਿਕ ਕਰਤੱਵ ਨਹੀਂ ਸੀ ਮੰਨਿਆ ਜਾਂਦਾ। 'ਬਾਲ ਵਿਆਹ ਦੀ ਹੋਂਦ ਦਾ ਵੀ ਕੁਝ ਥਾਵਾਂ ਤੇ ਉਲੇਖ ਮਿਲਦਾ ਹੈ ।'[163]

ਉਸਦਾ ਮਾਪਿਆਂ ਦੀ ਜਾਇਦਾਦ ਤੇ ਅਧਿਕਾਰ ਨਹੀਂ ਸੀ ਕੇਵਲ ਪਾਲਨ-ਪੋਸਣ

---

157. L. B. Horrer : Women Under Primitive Budhism P. 19-20 London-1930
158. ਨਾਯ 1 : 2 : 40; ਵਿਵਾਗਨੁਯ. 1 : 7 : 137; ਨਿਰ. 3 : 116; ਥੇਰੀ 3 : 5 : 52 (ਉਧਰਤ)
159. ਡਾ. ਕੋਮਲ ਚੰਦ੍ਰ ਜੈਨ-ਪੰਨਾ 15
160. ਬੈਜਨਾਥ ਸਿੰਘ ਵਿਨੋਦ-ਪੰਨਾ 37
161. ਥੇਰੀ 15 : 1 : 409
162. L. B. Horrer P. 25
163. ਥੇਰੀ 16 : 1 : 464; 16 : 1 : 467; 16 : 1 : 484

ਕਰਾਉਣ ਦਾ ਅਧਿਕਾਰ ਸੀ।'[164] ਉਹ ਜਾਇਦਾਦ ਵਿਚੋਂ ਹਿੱਸਾ ਲੈ ਕੇ ਵੱਖਰੀ ਨਹੀਂ ਰਹਿ ਸਕਦੀ ਸੀ। ਜਾਇਦਾਦ ਉਤੇ ਵਿਰਾਸਤ ਦਾ ਹੱਕ ਕੇਵਲ ਪੁੱਤਰਾਂ ਨੂੰ ਹੀ ਸੀ। ਭਰਾ ਆਪਣੀ ਭੈਣ ਦੇ ਪਾਲਨ ਪੋਸਨ ਲਈ ਉਚਿਤ ਪ੍ਰਬੰਧ ਕਰਨ ਲਈ ਵਚਨਬੱਧ ਸੀ। ਵਿਆਹ ਹੋ ਜਾਣ ਪਿਛੋਂ ਪੁੱਤਰੀ ਦਾ ਪਿਤਾ ਦੀ ਜਾਇਦਾਦ ਉਤੇ ਹੱਕ ਨਹੀਂ ਰਹਿ ਜਾਂਦਾ ਸੀ।

## ਵਿਆਹੁਤਾ ਰੂਪ

'ਪਤਨੀ ਰੂਪ ਵਿਚ ਇਸਤਰੀ ਨੂੰ ਪੁਰਸ਼ ਦੇ ਬਰਾਬਰ ਕਿਹਾ ਜਾਂਦਾ ਸੀ। ਉਹ ਘਰ ਸੰਚਾਲਿਕਾ ਅਤੇ ਪਤੀ ਦੀ ਸਰਬੋਤਮ ਮਿੱਤਰ ਮੰਨੀ ਜਾਂਦੀ ਸੀ।'[165] ਪਰ ਇਸਦੇ ਨਾਲ ਹੀ 'ਬੋਧੀ ਸਾਹਿਤ ਵਿਚ ਇਸਤਰੀ ਨੂੰ ਸਾਰਵਜਨਿਕ ਉਪਯੋਗ ਦੀ ਵਸਤੂ ਕਹਿੰਦੇ ਹੋਏ ਨਦੀ, ਰਸਤਾ, ਸ਼ਰਾਬਖਾਨਾ, ਧਰਮਸ਼ਾਲਾ ਅਤੇ ਪਿਆਉ ਨਾਲ ਤੁਲਨਾ ਦੇਂਦੇ ਹੋਏ ਨਿੰਦਾ ਕੀਤੀ ਗਈ ਹੈ।'[166] ਜਿਸ ਤਰ੍ਹਾਂ ਇਹ ਸਭ ਸਰਬ-ਸਾਂਝੀਆਂ ਥਾਵਾਂ ਹਨ, ਉਸੇ ਤਰ੍ਹਾਂ ਇਸਤਰੀ ਵੀ ਸਭ ਦੇ ਸੁਖ ਲਈ ਬਣੀ ਹੈ।

'ਮਹਾਤਮਾ ਬੁਧ ਬੁਧ-ਧਰਮ ਦੇ ਬਾਨੀ ਨੇ ਆਪ ਵੀ ਵਿਆਹੁਤਾ ਜੀਵਨ ਦਾ ਤਿਆਗ ਕੀਤਾ। ਇਸਤਰੀ ਨੂੰ ਆਪਣੀ ਤਰੱਕੀ ਅਤੇ ਨਿਰਵਾਣ ਪ੍ਰਾਪਤੀ ਦੇ ਮਾਰਗ ਵਿਚ ਰੁਕਾਵਟ ਸਮਝਿਆ।'[167] ਬੁਧ ਨੇ ਭਾਵੇਂ ਇਸਤਰੀਆਂ ਨੂੰ ਪਹਿਲਾਂ ਤੋਂ ਉਚਾ ਸਥਾਨ ਦਿੱਤਾ ਅਤੇ 'ਸੰਘ ਵਿਚ ਵੀ ਸ਼ਾਮਿਲ ਕੀਤਾ ਪਰ ਉਹ ਪੁਰਸ਼ਾਂ ਦੇ ਬਰਾਬਰ ਨਾ ਹੋ ਸਕੀਆਂ।'[168] ਵਿਆਹ ਆਮ ਤੌਰ ਤੇ ਜੁਆਨੀ ਦੀ ਅਵਸਥਾ ਵਿਚ ਹੀ ਹੁੰਦੇ ਸਨ। ਸੁਯੰਬਰ ਦਾ ਰਿਵਾਜ ਸੀ ਜਿਸ ਵਿਚ ਕੰਨਿਆਂ ਨੂੰ ਵਰ-ਚੋਣ ਵਿਚ ਆਪਣੀ ਪਸੰਦ ਵਰਤਣ ਦਾ ਮੌਕਾ ਮਿਲ ਜਾਂਦਾ ਸੀ। ਕਿਧਰੇ ਕਿਧਰੇ ਬੇਜੋੜ ਵਿਆਹ ਦੇ ਉਲੇਖ ਵੀ ਮਿਲਦੇ ਹਨ। ਵਿਆਹ ਨੂੰ ਕਿਸੇ ਤਰ੍ਹਾਂ ਦਾ ਅਧਿਆਤਮਕ ਜਾਂ ਪਵਿੱਤਰ ਸੰਬੰਧ ਨਾ ਮੰਨ ਕੇ ਸਿਰਫ਼ ਸਮਾਜਿਕ ਬੰਧਨ ਅਤੇ ਲੋੜ ਹੀ ਮੰਨਿਆ ਜਾਂਦਾ ਸੀ। ਸਤੀ ਪ੍ਰਥਾ ਦੀ ਹੋਂਦ ਨਹੀਂ ਸੀ। ਵਿਧਵਾ ਵਿਆਹ ਦਾ ਉਲੇਖ ਵ। ਹੈ। ਕੇਵਲ ਨੀਵੀਆਂ ਸ਼੍ਰੇਣੀਆਂ ਵਿਚ ਹੀ ਤਲਾਕ ਅਤੇ ਵਿਧਵਾ ਵਿਆਹ ਪ੍ਰਚਲਿਤ ਸਨ। ਪਤੀ ਤਲਾਕ ਦੇ ਸਕਦਾ ਸੀ ਪਤਨੀ ਨਹੀਂ। ਉਹ ਪਤੀ ਤੋਂ ਅਸੰਤੁਸ਼ਟ ਹੋਣ ਦੀ ਹਾਲਤ ਵਿਚ ਉਸਦੀ ਆਗਿਆ ਨਾਲ

164. ਪਾਚਿਤਯ ਪੰਨਾ 441 (ਉਧਰਤ)
165. ਡਾ. ਕੋਮਲ ਚੰਦ ਜਨ ਪੰਨਾ 227
166. ਡਾ. ਕੋਮਲ ਚੰਦ ਜੈਨ ਪੰਨਾ 186
167. ਅਨਭਿਰਤ ਜਾਤਕ ਸੰਖਿਆ 65
168. A:L. Basam : The wonder that was India P. 177

ਭਿਕਸ਼ੂਣੀ ਬਣ ਸਕਦੀ ਸੀ ।'[169] ਭਿਕਸ਼ੂ ਹੋ ਚੁੱਕੇ ਪਤੀ ਦੀ ਪਤਨੀ ਨੂੰ ਵੀ ਵਿਧਵਾ ਹੀ ਮੰਨਿਆ ਜਾਂਦਾ ਸੀ । ਦਹੇਜ ਦੇ ਨਾਂ ਤੇ ਇਸਤਰੀ ਨੂੰ ਕੁਝ ਧਨ ਦਿੱਤਾ ਜਾਂਦਾ ਸੀ ਜਿਸਨੂੰ ਇਸਤਰੀ ਧਨ ਕਿਹਾ ਜਾਂਦਾ ਸੀ । ਕਿਤੇ ਕਿਤੇ ਤਲਾਕ ਦਾ ਜ਼ਿਕਰ ਹੈ । ਬਹੁ-ਪਤਨੀ ਵਿਆਹ ਦੀਆਂ ਉਦਾਹਰਨਾਂ ਵੀ ਮਿਲਦੀਆਂ ਹਨ ਜਿਥੇ ਸੌਕਣਾਂ ਇਕ ਦੂਜੇ ਨਾਲ ਲੜਦੀਆਂ ਸਨ । ਰਾਜਿਆਂ ਦੀਆਂ ਤਾਂ ਸੈਂਕੜੇ ਰਾਣੀਆਂ ਹੁੰਦੀਆਂ ਸਨ । ਜਿਵੇਂ ਬੁਧ ਦੇ ਸਮਕਾਲੀ ਰਾਜੇ ਬਿੰਬਸਾਰ, ਪ੍ਰਸੇਨਜਿਤ, ਉਦਯਨ ਅਤੇ ਅਜਾਤਸ਼ਤਰੂ ਦੀਆਂ ।

'ਪਰਦੇ ਦਾ ਰਿਵਾਜ ਕੇਵਲ ਉਚ ਘਰਾਨਿਆਂ ਵਿਚ ਹੀ ਪ੍ਰਚਲਿਤ ਸੀ । ਆਮ ਇਸਤਰੀਆਂ ਸਪਰਿਵਾਰ ਉਤਸਵਾਂ ਵਿਚ ਜਾਂਦੀਆਂ ਸਨ । ਉਹ ਸੁਤੰਤਰਤਾ ਨਾਲ ਵਿਚਰਦੀਆਂ ਸਨ । ਧਰਮ ਸ਼ਾਸਤਰਾਂ ਵਿਚ ਪਤੀ ਦੇ ਤਿਆਗ ਜਾਂ ਸਾਧਵੀ ਪਤਨੀ ਦੇ ਤਿਆਗ ਨੂੰ ਬੁਰਾ ਕਿਹਾ ਗਿਆ ਹੈ । ਵਿਭਚਾਰੀ ਪਤੀ ਨੂੰ ਰਾਜੇ ਵਲੋਂ ਸਜ਼ਾ ਦਿੱਤੀ ਜਾਂਦੀ ਸੀ ਪਰ ਵਿਭਚਾਰੀ ਪਤਨੀ ਨੂੰ ਕੇਵਲ ਪਤੀ ਹੀ ਸਜ਼ਾ ਦੇ ਸਕਦਾ ਸੀ । ਕਈ ਵਾਰੀ ਉਸਨੂੰ ਘਰੋਂ ਵੀ ਕੱਢ ਦਿੱਤਾ ਜਾਂਦਾ ਸੀ ।'[170]

'ਸਾਂਝੇ ਪਰਿਵਾਰਾਂ ਵਿਚ ਅਸ਼ਾਂਤੀ ਸੀ ਅਤੇ ਆਮ ਤੌਰ ਤੇ ਸੱਸ ਸਹੁਰੇ ਦੀ ਮਰਜ਼ੀ ਪ੍ਰਧਾਨ ਹੁੰਦੀ ਸੀ । ਆਗਿਆਕਾਰੀ ਨੂੰਹ ਨੂੰ ਸਹੁਰੇ ਘਰ ਵਿਚ ਪੂਰਾ ਸਨਮਾਨ ਮਿਲਦਾ ਸੀ । ਕਈ ਵਾਰੀ ਨੂੰਹ-ਸੱਸ ਇਕ ਦੂਜੀ ਉਤੇ ਅਤਿਆਚਾਰ ਵੀ ਕਰਦੀਆਂ ਸਨ ।'[171] ਬੋਧੀ ਸਾਹਿਤ ਅਤੇ ਥੇਰੀ ਗਾਥਾਵਾਂ ਵਿਚ ਅਜੇਹੀਆਂ ਪਰਿਸਥਿਤੀਆਂ ਦੇ ਉਲੇਖ ਹਨ ਜਦੋਂ ਸੱਸ ਨੂੰਹ ਤੋਂ ਸਤ ਕੇ ਆਤਮ-ਹਤਿਆ ਕਰ ਲੈਂਦੀ ਸੀ ਜਾਂ ਨੂੰਹ ਨੂੰ ਸੱਸ-ਸਹੁਰੇ ਦੇ ਕਠੋਰ-ਕੰਟਰੋਲ ਹੇਠ ਰਹਿਣਾ ਪੈਂਦਾ ਸੀ । ਭਿਕਸ਼ੂ ਬਣ ਰਹੇ ਪਤੀ ਨੂੰ ਪਤਨੀ ਰੋਕ ਨਹੀਂ ਸਕਦੀ ਸੀ ਅਤੇ ਨਾ ਹੀ ਭਿਕਸ਼ੂ ਬਣ ਰਿਹਾ ਪਤੀ ਜਾਣ ਸਮੇਂ ਪਤਨੀ ਨਾਲ ਕੋਈ ਗੱਲ ਹੀ ਕਰਦਾ ਸੀ । ਸਿਰਫ-ਮਾਤਾ ਪਿਤਾ ਦੀ ਆਗਿਆ ਹੀ ਕਾਫੀ ਸੀ । ਇਸ ਤੋਂ ਸਾਂਝੇ ਪਰਿਵਾਰ ਵਿਚ ਨੂੰਹ ਦੀ ਕਰੁਣਾਮਈ ਸਥਿਤੀ ਤੇ ਚਾਨਣਾ ਪੈਂਦਾ ਹੈ ।

'ਉਸ ਸਮੇਂ ਇਸਤਰੀਆਂ ਵਿਚ ਸੇਵਾ ਭਾਵ, ਅਤੇ ਸਵੈਮਾਨ ਕਾਫ਼ੀ ਸੀ; ਉਹ ਸ਼ੀਲਵੰਤੀਆਂ ਅਤੇ ਕੁਰਬਾਨੀ ਦੀਆਂ ਪੁੰਜ ਸਨ । ਇਸਤਰੀਆਂ ਆਮ ਤੌਰ ਤੇ ਪਤੀਵਰਤਾ ਹੁੰਦੀਆਂ ਸਨ ਜਾਤਕ ਕਥਾਵਾਂ ਵਿਚ ਇਸਦੀਆਂ ਅਣਗਿਣਤ ਉਦਾਹਰਨਾਂ ਹਨ ।'[172]

---

169. Sheikh M. H. Kidwai : Women under Different Social & Religious laws P. 10
170. ਥੇਰੀ 1 : 11 : 11; ਨਾਯਾ. 1 : 14 : 105; ਨੰਦ ਜਾਤਕ ਸੰ. 39; ਅਤੇ ਡਾ. ਮਦਨਮੋਹਨ ਸਿੰਘ : ਬੁੱਧਕਾਲੀਨ ਸਮਾਜ ਔਰ ਧਰਮ ਪੰਨਾ 54
171. ਜਾਤਕ 4 ਪੰਨਾ 45–49
172. ਧਰਮਪਦ 115 324; ਥੇਰੀ 45, ਜਾਤਕ 432

ਪਰ ਕੁਝ ਇਸਤਰੀਆਂ ਵਿਭਚਾਰ ਵਲ ਪ੍ਰੇਰਿਤ ਹੋ ਜਾਂਦੀਆਂ ਸਨ ਅਤੇ ਦੋ ਵਿਆਹ ਵੀ ਕਰ ਲੈਂਦੀਆਂ ਸਨ। ਇਸੇ ਲਈ ਕਈ ਥਾਵਾਂ ਤੇ ਇਨ੍ਹਾਂ ਨੂੰ ਨੀਚ ਵੀ ਮੰਨਿਆ ਗਿਆ ਹੈ।'[173] ਪਰ ਨੀਚ ਨਾਰੀਆਂ ਦੀ ਗਿਣਤੀ ਬਹੁਤ ਘੱਟ ਹੁੰਦੀ ਸੀ। ਸਾਧਾਰਨ ਇਸਤਰੀ ਆਪਣੇ ਫਰਜ਼ਾਂ ਪ੍ਰਤਿ ਸੁਚੇਤ ਭਾਵੇਂ ਨਹੀਂ ਸੀ। ਉਸ ਵਿਚ ਬਗਾਵਤ ਦੀ ਗੰਧ ਨਹੀਂ ਸੀ। ਪਰ ਜਦੋਂ ਪਾਣੀ ਸਿਰੋਂ ਲੰਘ ਜਾਂਦਾ ਸੀ ਤਾਂ ਉਹ ਵਿਦਰੋਹ ਕਰ ਉਠਦੀ ਸੀ। ਆਤਮ-ਹਤਿਆ, ਘਰ ਦਾ ਤਿਆਗ, ਭਿਕਸ਼ੁਣੀ ਹੋ ਜਾਣਾ, ਘਰ ਵਿਚ ਮਾਰ ਕੁਟਾਈ ਆਦਿ ਉਸ ਦੀ ਅਸਧਾਰਨ ਮਾਨਸਿਕ ਅਵਸਥਾ ਨੂੰ ਪ੍ਰਤਿਬਿੰਬਿਤ ਕਰਦੇ ਸਨ। ਪਰ ਜਨਨੀ ਬਣ ਜਾਣ ਉਪਰੰਤ ਉਸ ਵਿਚ ਸਹਿਨਸ਼ੀਲਤਾ ਹੋਰ ਵੀ ਵਧ ਜਾਂਦੀ ਸੀ।

## ਜਨਨੀ ਰੂਪ

ਕੁਝ ਵਿਦਵਾਨ 'ਬੁਧ ਭਿਕਸ਼ੁਣੀ ਸੰਘ ਸਥਾਪਤ ਕਰਨ ਦਾ ਸੇਹਰਾ ਬੁਧ ਦੀ ਮਤਰੇਈ ਮਾਂ ਗੌਤਮੀ ਦੇ ਸਿਰ ਦੇਂਦੇ ਹਨ ਜਿਸ ਨੇ ਪੰਜ ਸੌ ਇਸਤਰੀਆਂ ਸਮੇਤ ਬੋਧੀ ਸੰਘ ਵਿਚ ਪ੍ਰਵੇਸ਼ ਕੀਤਾ।[174] 'ਅਮਿਤਾਯੁਰਧਿਆਨ ਸੂਤਰ ਵਿਚ ਮਾਤਾ ਨੂੰ ਪਿਤਾ ਤੋਂ ਵੀ ਉੱਚਾ ਕਿਹਾ ਗਿਆ ਹੈ। ਬੁਰੇ ਪਿਤਾ-ਰਾਜੇ ਤਕ ਨੂੰ ਪੁੱਤਰ/ਧੀਆਂ ਮਾਰ ਦੇਂਦੇ ਸਨ ਪਰ ਕਦੇ ਕਿਸੇ ਨੇ ਆਪਣੀ ਮਾਂ ਦਾ ਵੱਧ ਨਹੀਂ ਕੀਤਾ।'[175]

ਬੋਧੀ ਆਗਮਾਂ ਵਿਚ ਮਾਂ ਦੁਆਰਾ ਪੁੱਤਰੀ ਦੇ ਮਨ ਵਿਚ ਧਾਰਮਿਕ ਭਾਵਨਾ ਪੈਦਾ ਕਰਨ ਦੇ ਉਦਾਹਰਨ ਮਿਲਦੇ ਹਨ। ਮਹਾਤਮਾ ਬੁਧ ਅਤੇ ਮਹਾਤਮਾ ਈਸਾ ਮਸੀਹ ਦੋਹਾਂ ਦੀਆਂ ਮਾਵਾਂ ਨੂੰ ਉਨ੍ਹਾਂ ਦੇ ਅਨੁਯਾਈਆਂ ਵਲੋਂ ਬਹੁਤ ਇੱਜ਼ਤ ਅਤੇ ਮਾਣ ਦਿੱਤਾ ਗਿਆ। ਆਮ ਜੀਵਨ ਵਿਚ ਵੀ ਮਾਂ ਨੂੰ ਵਿਸ਼ੇਸ਼ ਸਤਿਕਾਰ ਦਿੱਤਾ ਜਾਂਦਾ ਸੀ। ਏਥੋਂ ਤਕ ਕਿ ਭਿਕਸ਼ੂ ਬਣਨ ਸਮੇਂ ਪੁੱਤਰ ਕੇਵਲ ਮਾਤਾ ਪਿਤਾ ਤੋਂ ਆਗਿਆ ਲੈ ਕੇ ਹੀ ਭਿਕਸ਼ੂ ਬਣ ਸਕਦਾ ਸੀ। ਆਪਣੀ ਪਤਨੀ ਨਾਲ ਇਸ ਬਾਰੇ ਕੋਈ ਗੱਲ ਤਕ ਕਰਨ ਦੀ ਲੋੜ ਨਹੀਂ ਹੁੰਦੀ ਸੀ। ਮਾਪਿਆਂ ਦਾ ਸੰਤਾਨ ਉਤੇ ਪੂਰਨ ਅਧਿਕਾਰ ਸੀ। ਭਿਕਸ਼ੂ ਹੋ ਜਾਣ ਦਾ ਭਾਵ ਸੀ ਮਾਤਾ-ਪਿਤਾ ਦਾ ਪੁੱਤਰ ਉਤੋਂ ਸਭ ਅਧਿਕਾਰਾਂ ਦਾ ਅੰਤ। ਇਸ ਲਈ ਉਨ੍ਹਾਂ ਵਲੋਂ ਪ੍ਰਵਾਨਗੀ ਜ਼ਰੂਰੀ ਸੀ। ਇਸ ਤਰ੍ਹਾਂ ਮਾਂ ਦੀ ਸਥਿਤੀ ਪ੍ਰਭਾਵਸ਼ਾਲੀ ਸੀ ਅਤੇ ਪਰਿਵਾਰ ਉਤੇ ਹੁਕਮ ਚਲਾਂਦੀ ਸੀ।

## (ii) ਜੈਨੀ ਵਿਚਾਰਧਾਰਾ ਅਤੇ ਇਸਤਰੀ

ਭਾਰਤ ਵਿਚ ਇਸਤਰੀਆਂ ਦੀ ਸਮਾਜਿਕ ਅਤੇ ਅਧਿਆਤਮਕ ਸਥਿਤੀ ਵਿਚ ਪਰਿਵਰਤਨ ਲਿਆਉਣ ਦਾ ਸੇਹਰਾ ਭਗਵਾਨ ਮਹਾਂਵੀਰ ਦੇ ਸਿਰ ਹੈ। ਜਿੰਨ੍ਹਾਂ ਦਾ ਜਨਮ

173. ਜਾਤਕ 267, ਫਾਸਬੋਲ ਜਾਤਕ 546
174. ਕੰਡਿਨ ਜਾਤਕ 13, ਅਨਭਿਰਤ ਜਾਤਕ 65, 198, ਉਛੰਗ ਜਾਤਕ 67
175. ਪੂਰਵ ਔਰ ਪਸ਼ਚਿਮ ਕੀ ਸੰਤ ਮਹਿਲਾਏਂ ਪੰਨਾ 181

599 ਈਸਵੀ ਪੂਰਵ ਵਿਚ ਹੋਇਆ ਅਤੇ 527 ਈਸਵੀ ਪੂਰਵ ਵਿਚ ਦੇਹਾਂਤ ਹੋਇਆ। ਉਹ ਮਹਾਤਮਾ ਬੁਧ (560 ਈ. ਪੂ. ਤੋਂ 480 ਈ. ਪੂ.) ਦੇ ਸਮਕਾਲੀ ਸਨ ਪਰ ਉਮਰ ਵਿਚ ਉਨ੍ਹਾਂ ਤੋਂ ਵੱਡੇ ਸਨ। ਉਨ੍ਹਾਂ ਨੂੰ ਇਸਤਰੀਆਂ ਦੇ ਜੈਨ ਧਰਮ ਵਿਚ ਸ਼ਾਮਿਲ ਹੋਣ ਉਤੇ ਕੋਈ ਇਤਰਾਜ਼ ਨਹੀਂ ਸੀ।[176]

'ਜੈਨੀ ਆਗਮਾਂ ਵਿਚ ਦਰਜ ਚੋਦਾਂ ਰਤਨਾਂ ਵਿਚੋਂ ਇਸਤਰੀ ਨੂੰ ਇਕ ਰਤਨ ਮੰਨਿਆ ਗਿਆ ਹੈ।'[177] ਇਸਤਰੀ ਨੂੰ ਦਿੱਤੀ ਜਾਂਦੀ ਪ੍ਰਤਿਸ਼ਠਾ ਦਾ ਇਹ ਇਕ ਪ੍ਰਮਾਣ ਹੈ। ਹੜ੍ਹ ਅਤੇ ਡਾਕੇ ਸਮੇਂ ਪਹਿਲਾਂ ਇਸਤਰੀ ਨੂੰ ਬਚਾਉਣ ਦਾ ਉਪਦੇਸ਼ ਦਿੱਤਾ ਗਿਆ ਹੈ ਕਿਉਂਕਿ ਉਹ ਸਵੈ ਰਖਿਆ ਦੇ ਸਮਰੱਥ ਨਹੀਂ ਸੀ। ਪਰ ਨਾਲ ਹੀ ਇਹ ਵੀ ਮੰਨਿਆ ਜਾਂਦਾ ਹੈ ਕਿ 'ਇਸਤਰੀ ਮੁੱਢਲੇ ਰੂਪ ਵਿਚ ਬੁਰੀ ਹੈ। ਉਸਨੂੰ ਆਦਮੀ ਦੀ ਸਭ ਤੋਂ ਵੱਡੀ ਦੁਸ਼ਮਣ, ਟੂਣੇਹਾਰੀ, ਭਾਵਨਾਵਾਂ ਜਗਾਉਣ ਵਾਲੀ, ਮਰਦ ਦੇ ਤਨ ਦੀ ਪ੍ਰੇਮਣ ਅਤੇ ਉਸਨੂੰ ਧੋਖੇ ਨਾਲ ਵਸ ਵਿਚ ਕਰਨ ਵਾਲੀ ਕਿਹਾ ਹੈ।'[178]

ਹਰ ਇਕ ਨਾਰੀ ਵਿਚ ਦੋ ਵਿਰੋਧੀ ਭਾਵ ਪਿਆਰ ਅਤੇ ਘਿਰਨਾ-ਚਰਮਸੀਮਾ ਵਿਚ ਵਿਦਮਾਨ ਹੁੰਦੇ ਹਨ। ਜਿਹੜਾ ਭਾਵ ਉਜਾਗਰ ਹੋ ਜਾਂਦਾ ਹੈ ਉਸ ਨਾਲ ਓਤਪੋਤ ਇਸਤਰੀ ਉਸੇ ਦਾ ਵਿਅਕਤੀਕਰਨ (Personification) ਹੋ ਜਾਂਦੀ ਹੈ।' ਜਦੋਂ ਉਹ ਪਿਆਰ ਕਰਦੀ ਹੈ ਤਾਂ ਮਿਸ਼ਰੀ ਦੀ ਤਰ੍ਹਾਂ ਮਿੱਠੀ ਹੋ ਜਾਂਦੀ ਹੈ ਪਰ ਜਦੋਂ ਪਿਆਰ ਦਾ ਸੋਮਾ ਮੁੱਕ ਜਾਂਦਾ ਹੈ ਤਾਂ ਅੱਕ ਤੋਂ ਵੀ ਕੌੜੀ ਹੋ ਜਾਂਦੀ ਹੈ।'[179] ਪਹਿਲੇ ਰੂਪ ਵਿਚ ਉਹ ਪਿਆਰ ਦਾ ਮੁਜੱਸਮ ਅਤੇ ਆਕਰਸ਼ਨ ਦਾ ਮੁਲੱਮਾ ਹੈ ਤਾਂ ਦੂਜੇ ਰੂਪ ਵਿਚ ਸਰਬ-ਸਮੱਰਥ ਵਿਨਾਸ਼ਕਾਰੀ ਸ਼ਕਤੀ-ਚੰਡੀ ਦਾ ਪ੍ਰਤੀਕ ਹੈ।

ਜੈਨ ਧਰਮ ਵੀ ਤਿਆਗੀਆਂ ਅਤੇ ਸੰਨਿਆਸੀਆਂ ਦਾ ਧਰਮ ਸੀ। ਇਸਤਰੀ ਇਸ ਮਾਰਗ ਦੀ ਮੁੱਖ ਬਾਧਾ ਹੈ। ਇਸ ਲਈ ਉਸਦਾ ਤਿਆਗ ਆਵੱਸ਼ਕ ਹੈ। ਨਿੰਦਿਤ ਸ਼ਬਦਾਂ ਦੀ ਵਰਤੋਂ ਰਾਹੀਂ ਉਸ ਪ੍ਰਤਿ ਘਿਰਨਾ ਪੈਦਾ ਕੀਤੀ ਜਾਂਦੀ ਸੀ ਤਾਂ ਜੋ ਤਿਆਗ ਦੀ ਭਾਵਨਾ ਤੀਬਰਤਾ ਨਾਲ ਜਾਗ੍ਰਿਤ ਹੋਵੇ। ਇਸਤਰੀ ਦੀ ਜੂਨ ਵਿਚ ਮੁਕਤੀ ਸੰਭਵ ਨਹੀਂ। ਉਸਨੂੰ ਪਹਿਲਾਂ ਸਾਧਨਾਂ ਦੁਆਰਾ ਮਰਦ ਜੂਨ ਪ੍ਰਾਪਤ ਕਰਨੀ ਪਵੇਗੀ। 'ਦਿਗੰਬਰ ਸ਼ਾਖਾ ਨੇ ਤਾਂ ਇਸਤਰੀ ਦੇ ਭਿਕਸ਼ੁਣੀ ਬਣਨ ਨੂੰ ਵੀ ਵਿਅਰਥ ਹੀ ਕਿਹਾ ਹੈ ਕਿਉਂਕਿ ਉਸਦੇ ਚੋਲੇ ਵਿਚ ਨਿਰਵਾਣ ਪ੍ਰਾਪਤੀ ਦਾ ਮਾਰਗ ਨਹੀਂ ਮਿਲ ਸਕਦਾ।'[180]

---

176. P. Thomas : Indian Women Through The Ages P. 91
Asia Publishing House New York 1964
177. ਪੂਰਵ ਔਰ ਪਸ਼ਚਿਮ ਕੀ ਸੰਤ ਮਹਿਲਾਯੇਂ ਪੰਨਾ 185
178. ਦੀਘ ਨਿਕਾਯ 1 : 77; ਜੰਬੂ 3 : 67
179. P. Thomas P. 110
180. J. C. Jain : Life in Ancient India as Depicted in Jain Canors.

ਜੈਨ ਆਚਾਰਾਂਗ ਸੂਤਰ (1 ਤੋਂ 4) ਵਿਚ ਇਸਤਰੀ ਨੂੰ ਅਗਿਆਨਤਾ, ਦੁੱਖ, ਮੌਤ ਅਤੇ ਨਰਕ ਦਾ ਦਰਵਾਜ਼ਾ ਮੰਨਿਆ ਹੈ, ਉਹ ਮਨੁੱਖ ਲਈ ਸਿੱਧੀ ਪ੍ਰਾਪਤੀ ਦੇ ਰਾਹ ਵਿਚ ਸਭ ਤੋਂ ਵੱਡਾ ਰੋੜਾ; ਮਾਇਆ ਰੂਪ ਅਤੇ ਮੌਤ ਦਾ ਫੰਦਾ ਹੈ। ਇਸਤਰੀਆਂ ਦੀ ਜ਼ਬਾਨ ਉਤੇ ਅੰਮ੍ਰਿਤ ਪਰ ਦਿਲ ਵਿਚ ਜ਼ਹਿਰ ਭਰਿਆ ਹੋਇਆ ਹੈ, ਉਹ ਸੁਭਾਅ ਤੋਂ ਹੀ ਕੁਟਿਲ ਹਨ। ਉਹ ਪੁਰਸ਼ ਨੂੰ ਬਿਜਲੀ ਦੀ ਅੱਗ ਅਤੇ ਸੱਪ ਦੀ ਦਾੜ ਦੇ ਸਮਾਨ ਭੈ ਅਤੇ ਦੁੱਖ ਦੇਣ ਵਾਲੀਆਂ ਹੁੰਦੀਆਂ ਹਨ।'[181] ਉਨ੍ਹਾਂ ਵਲੋਂ ਸਦਾ ਸੁਚੇਤ ਰਹਿਣ ਦੀ ਆਵਸ਼ਕਤਾ ਹੈ। ਉਹ ਵਿਸ਼ਵਾਸ ਯੋਗ ਨਹੀਂ ਹਨ। ਇਸਤਰੀ ਮਾਇਆ, ਅਪਕਾਰੀ ਅਤੇ ਕੁਲ ਵਿਚ ਕਲੰਕ ਲਗਾਉਣ ਵਾਲੀ ਹੈ।'[182] ਉਹ ਛੇਤੀ ਹੀ ਭਾਵਨਾਵਾਂ ਵਿਚ ਵਹਿ ਤੁਰਦੀ ਹੈ। ਉਸਦੀ ਪੂਰੀ ਰਾਖੀ ਕਰਨ ਦੀ ਲੋੜ ਹੈ।

ਜੈਨੀਆਂ ਦੇ ਇਸਤਰੀਆਂ ਪ੍ਰਤਿ ਅਜੇਹੇ ਵਿਚਾਰ ਹੋਣ ਦੇ ਬਾਵਜੂਦ ਵੀ ਇਸ ਕਾਲ ਦੀਆਂ ਇਸਤਰੀਆਂ ਵਿਚ ਵਾਸਤਵ ਵਿਚ ਆਪਣਾ ਕਰਤਵ ਪਾਲਨ ਅਤੇ ਤਿਆਗ ਦੀ ਭਾਵਨਾ ਬਹੁਤ ਪ੍ਰਬਲ ਸੀ। 'ਇਸ ਲਈ ਉਸ ਨੂੰ ਪੁਰਸ਼ ਵਾਂਗ ਹੀ ਧਾਰਮਿਕ ਖੇਤਰ ਵਿਚ ਵਿਚਰਨ ਵਾਲੀ ਮੰਨਿਆ ਗਿਆ ਹੈ।'[183]

ਭਗਵਾਨ ਮਹਾਂਵੀਰ ਨੇ ਆਪ ਕਈ ਇਸਤਰੀਆਂ ਦਾ ਉਧਾਰ ਕੀਤਾ। ਤਿਰਸਕ੍ਰਿਤ ਨਾਰੀਆਂ ਉਤੇ ਉਹ ਜ਼ਿਆਦਾ ਮੇਹਰਬਾਨ ਸਨ ਕਿਉਂਕਿ ਉਨ੍ਹਾਂ ਨੂੰ ਸਹੀ ਰਸਤੇ ਉਤੇ ਪਾਉਣਾ ਮਹਤਵਪੂਰਨ ਪ੍ਰਾਪਤੀ ਸੀ। ਉਹ ਵਧੇਰੇ ਨਿਸ਼ਠਾਵਾਨ ਅਤੇ ਸ਼ਰਧਾਲੂ ਹੁੰਦੀਆਂ ਸਨ। ਚੰਦਨਾ ਸਤੀ ਇਕ ਤਿਰਕ੍ਰਿਤ ਔਰਤ ਸੀ ਜਿਸਨੂੰ ਭਗਵਾਨ ਮਹਾਂਵੀਰ ਨੇ ਆਰਯਕਾ ਬਣਾਇਆ।'[184] ਪਰ ਸਿਰਫ਼ ਉਹ ਇਸਤਰੀਆਂ ਹੀ ਧਾਰਮਿਕ ਜੀਵਨ ਵਿਚ ਪ੍ਰਵੇਸ਼ ਕਰਦੀਆਂ ਸਨ ਜਿਨ੍ਹਾਂ ਨੂੰ ਗਿਆਨ ਪ੍ਰਾਪਤੀ ਦੀ ਤੀਬਰ ਲਾਲਸਾ ਹੁੰਦੀ ਸੀ।'[185] ਕੰਨਿਆ ਰੂਪ ਵਿਚ ਉਹ ਪੁੱਤਰ ਵਾਂਗ ਹੀ ਲਾਡ ਪਿਆਰ ਪ੍ਰਾਪਤ ਕਰਦੀ ਸੀ।

## ਕੰਨਿਆ ਰੂਪ

ਪੁੱਤਰੀ ਦੀ ਸਥਿਤੀ ਕਾਫ਼ੀ ਚੰਗੀ ਸੀ। ਪੁੱਤਰ-ਪੁੱਤਰੀ ਦਾ ਭੇਦ ਲਗਭਗ ਖਤਮ ਹੋ ਚੁੱਕਾ ਸੀ। 'ਕਈ ਥਾਵਾਂ ਤੇ ਸੰਤਾਨ ਪ੍ਰਾਪਤੀ ਦੀ ਕਾਮਨਾ ਕਰਨ ਦੇ ਉਦਾਹਰਨ ਮਿਲਦੇ ਹਨ, ਪੁੱਤਰ ਵਿਸ਼ੇਸ਼ ਦੇ ਨਹੀਂ।'[186] ਪੁੱਤਰ ਦੇ ਨਾਂ ਨਾਲ ਜੁੜੀ ਧਾਰਮਿਕਤਾ ਅਤੇ ਪਿਤਰਾਂ

---

181. ਰਾਮਧਾਰੀ ਸਿੰਘ ਦਿਨਕਰ, ਸੰਸਕ੍ਰਿਤ ਕੇ ਚਾਰ ਅਧਿਆਇ ਪੰਨਾ 141
182. ਸ੍ਰੀ ਸ਼ੁਭ ਚੰਦ ਆਚਾਰਯ : ਗਿਆਨਾਰਣਵ 12 : 2–35
183. ਆਚਾਰਯ ਅਮਿਤਗਤਿ : ਸੁਭਾਸ਼ਿਤ ਰਤਨਸੰਦੋਹ ਪੰਨਾ 116
184. ਅੰਤਗਡਦਸਾਓ ਪੰਨਾ 7–8; ਨਾਯਾ 1 : 8
185. ਪੰ. ਪਰਮੇਸ਼ਠੀਦਾਸ ਜੈਨ : ਜੈਨ ਧਰਮ ਕੀ ਉਦਾਰਤਾ
186. ਕੋਮਲ ਚੰਦ੍ ਜੈਨ ਪੰਨਾ 32

ਦੇ ਉਧਾਰ ਵਾਲੀ ਮਹੱਤਤਾ ਅਲੋਪ ਹੋ ਰਹੀ ਸੀ। 'ਕਈ ਵਾਰੀ ਤਾਂ ਕੰਨਿਆਂ ਦਾ ਜਨਮ ਸਗੋਂ ਵਧੇਰੇ ਖੁਸ਼ੀ ਦਾ ਕਾਰਨ ਬਣ ਜਾਂਦਾ ਸੀ। ਵਿਸ਼ੇਸ਼ ਕਰਕੇ ਜਦੋਂ ਕੰਨਿਆਂ ਅਤਿਅੰਤ ਸੁੰਦਰ ਹੁੰਦੀ ਸੀ ਕਿਉਂਕਿ ਉਸਦਾ ਸੰਬੰਧ ਕਿਸੇ ਉਚ-ਘਰਾਨੇ/ਰਾਜ ਘਰਾਣੇ ਵਿਚ ਹੋ ਜਾਣ ਦੀ ਆਸ ਹੁੰਦੀ ਸੀ।'[187] ਉਨ੍ਹਾਂ ਦੀ ਚੰਗੀ ਕੰਨਿਆਂ ਫੀਸ ਪ੍ਰਾਪਤ ਹੋ ਜਾਂਦੀ ਸੀ। ਜੈਨੀ ਆਗਮਾਂ ਵਿਚ ਕੰਨਿਆਂ ਫੀਸ ਦੀ ਚਰਚਾ ਆਮ ਹੈ।'[188] ਇਸ ਤੋਂ ਕੰਨਿਆਂ ਨੂੰ ਵੇਚਣ ਦੇ ਰਿਵਾਜ ਦੀਆਂ ਸੰਭਾਵਨਾਵਾਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਜੇਕਰ ਇਹ ਧਨ ਲੜਕੀ ਉਤੇ ਹੀ ਖਰਚ ਕਰ ਦਿੱਤਾ ਜਾਂਦਾ ਸੀ ਤਾਂ ਇਸ ਵਿਚ ਕੋਈ ਬੁਰਾਈ ਨਹੀਂ ਸੀ ਪਰ ਜਦੋਂ ਮਾਪੇ ਸੁਆਰਥ ਵਸ ਅਜੇਹਾ ਕਰਦੇ ਸਨ ਤਾਂ ਇਹ ਕੰਨਿਆਂ ਪ੍ਰਤਿ ਘੋਰ ਅਨਿਆਂ ਹੁੰਦਾ ਸੀ।

'ਜੇ ਲੜਕੀ ਉਮਰ ਭਰ ਕੁਆਰੀ ਰਹਿਣਾ ਚਾਹੁੰਦੀ ਤਾਂ ਉਹ ਸਨਮਾਨ ਨਾਲ ਆਪਣੇ ਪਿਤਾ ਦੇ ਘਰ ਰਹਿ ਸਕਦੀ ਸੀ।'[189] ਉਸ ਨੂੰ ਵਰ ਦੀ ਚੋਣ ਵਿਚ ਸਲਾਹ ਦੇਣ ਦਾ ਅਧਿਕਾਰ ਸੀ। 'ਕਦੇ ਕਦੇ ਸੁਯੰਬਰ ਰਾਹੀਂ ਵਰ ਚੋਣ ਦੀ ਖੁਲ੍ਹ ਵੀ ਦੇ ਦਿੱਤੀ ਜਾਂਦੀ ਸੀ। ਜੈਨੀ ਆਗਮਾਂ ਤਕ ਪਿਤਾ-ਪੁੱਤਰੀ ਪਿਆਰ ਏਨਾ ਵਧ ਗਿਆ ਸੀ ਕਿ ਪਿਤਾ ਕਈ ਵਾਰੀ ਘਰ-ਜੁਆਈ ਰਖਣ ਦੀ ਸ਼ਰਤ ਲਾ ਦੇਂਦਾ ਸੀ।'[190] ਵਿਸ਼ੇਸ਼ ਕਰਕੇ ਜਦੋਂ ਪੁੱਤਰੀ ਇਕਲੌਤੀ ਸੰਤਾਨ ਹੁੰਦੀ ਸੀ। ਵੱਡਾ ਭਰਾ ਛੋਟੀ ਭੈਣ ਦਾ ਪਾਲਨ ਪੋਸਣ ਪਿਤਾ ਦੀ ਤਰ੍ਹਾਂ ਕਰਦਾ ਸੀ। ਭਿਕਸ਼ੂ ਬਣਨ ਵਾਲੇ ਦੀ ਛੋਟੀ ਭੈਣ ਕੁਆਰੀ ਹੋਣ ਤੇ ਉਸਨੂੰ ਭੈਣ ਪ੍ਰਤਿ ਫਰਜ਼ ਦੀ ਯਾਦ ਕਰਵਾਈ ਜਾਂਦੀ ਸੀ।'[191] ਕੰਨਿਆਂ ਨੂੰ ਮਾਪਿਆਂ ਦੇ ਜਿਉਂਦੇ ਜੀਅ ਉਨ੍ਹਾਂ ਦੀ ਜਾਇਦਾਦ ਵਰਤਣ ਦਾ ਪੂਰਾ ਅਧਿਕਾਰ ਸੀ ਪਰ ਪਿਛੋਂ ਭਰਾ-ਭਰਜਾਈ ਦੇ ਅਧੀਨ ਰਹਿਣਾ ਪੈਂਦਾ ਸੀ। 'ਆਗਮਾਂ ਵਿਚ ਜੇਠੇ ਪੁੱਤਰ ਨੂੰ ਹੀ ਵਾਰਸ ਬਣਾਉਣ ਦੇ ਉਲੇਖ ਹਨ। ਲੜਕੀ ਨੂੰ ਵਾਰਸ ਬਣਾਉਣ ਦਾ ਇਕ ਵੀ ਉਦਾਹਰਣ ਨਹੀਂ ਹੈ।'[192] ਇਸ ਤੋਂ ਵਿਰਾਸਤ ਦੇ ਅਧਿਕਾਰ ਦੀ ਅਣਹੋਂਦ ਦੀ ਪੁਸ਼ਟੀ ਹੁੰਦੀ ਹੈ। ਪੁੱਤਰ ਵਿਰਾਸਤ ਲਈ ਪਿਤਾ ਨਾਲ ਲੜਾਈ ਝਗੜਾ ਅਤੇ ਮਾਰ ਕੁਟਾਈ ਕਰਦੇ ਹੋਣਗੇ। 'ਧਨ ਦੇ ਲਾਲਚ ਵਿਚ ਪਿਤਾ ਨੂੰ ਪੁੱਤਰਾਂ ਦੁਆਰਾ ਕਸ਼ਟ ਦੇਣ ਅਤੇ ਮਾਰੇ ਜਾਣ ਦੀਆਂ ਉਦਾਹਰਨਾਂ ਵੀ ਗ੍ਰੰਥ ਵਿਚ ਮਿਲਦੀਆਂ ਹਨ ਪਰ ਪੁੱਤਰੀ ਵਲੋਂ ਅਜੇਹੇ ਕੁਕਰਮ ਦਾ ਉਲੇਖ ਨਹੀਂ ਮਿਲਦਾ।'[193] ਇਸ ਤੋਂ ਪਿਤਾ ਪੁੱਤਰੀ ਦੇ ਸੁਖਾਵੇਂ ਸੰਬੰਧ ਅਤੇ ਪੁੱਤਰੀ ਦੀ ਵਿਰਾਸਤ

---

187. ਨਾਯਾ. 1 : 2 : 40; ਵਿਵਾਗ. 1 : 7 : 137; ਨਿਰਯਾ. 3 : 116
188. ਨਾਯਾ. 1 : 14 : 101; ਵਿਵਾਗ. 1 : 9 : 176; ਅੰਤ. 3 : 8 : 48–49
189. ਨਾਯਾ. 1 : 8 : 14; 16, 75, 75, 77; 1 : 14 : 101; ਵਿਵਾਗ. 1 . 9 : 177
190. ਨਾਯਾ. 2 : 1 : 151; 1 : 16 : 118
191. ਨਾਯਾ. 1 : 1 : 24; 1 : 5 : 58; 1 : 8 : 69; 1 : 16 : 115, 121
192. ਸੂਯ. 3 : 2 : 3
193. ਨਾਯਾ. 1 : 8 : 69; ਉਪਾਸਕ. 1 : 65

ਵਿਚ ਬੇਦਖਲੀ ਦੇ ਸੰਕੇਤ ਮਿਲਦੇ ਹਨ।

ਜੈਨ ਕਾਲ ਵਿਚ ਵਿਆਹ ਧਾਰਮਿਕ ਬੰਧਨ ਨਾ ਹੋ ਕੇ ਇਕ ਸਮਾਜਿਕ ਰਸਮ ਹੀ ਮੰਨੀ ਜਾਂਦੀ ਸੀ। ਜੇਕਰ ਕਿਸੇ ਲੜਕੀ ਨੂੰ ਉਸਦਾ ਪਤੀ ਤਿਆਗ ਦੇਂਦਾ ਸੀ ਤਾਂ ਉਹ ਪਿਤਾ ਦੇ ਘਰ ਭਾਰ ਨਹੀਂ ਮੰਨੀ ਜਾਂਦੀ ਸੀ।'[194] ਇਸ ਨਾਲ ਪਿਤਾ ਦੀ ਮਨੋਸਥਿਤੀ ਉਤੇ ਕੋਈ ਧਾਰਮਿਕ ਜਾਂ ਆਤਮਿਕ ਚਿੰਤਾ ਦਾ ਦੂਰ ਪ੍ਰਭਾਵ ਨਹੀਂ ਪੈਂਦਾ ਸੀ। ਲੜਕੀ ਵੀ ਆਤਮ-ਗਿਲਾਨੀ ਜਾਂ ਹੀਣਤਾ ਭਾਵ ਦਾ ਸ਼ਿਕਾਰ ਨਹੀਂ ਹੁੰਦੀ ਸੀ। ਮੰਗਣੀ ਹੋ ਚੁੱਕੀ ਕੁੜੀ ਦਾ ਵਿਆਹ ਨਹੀਂ ਹੋ ਸਕਦਾ ਸੀ। ਇਸ ਆਸ਼ੇ ਲਈ ਉਸਨੂੰ ਵਿਧਵਾ ਮੰਨਿਆ ਜਾਂਦਾ ਸੀ। ਵਿਆਹ ਪਿਛੋਂ 'ਵਰ-ਬਧੂ ਨੂੰ ਵਰ ਦੇ ਪਿਤਾ ਵਲੋਂ ਪ੍ਰੀਤੀ-ਦਾਨ ਵੀ (ਦਹੇਜ) ਦਿੱਤਾ ਜਾਂਦਾ ਸੀ।'[195] ਜਿਸ ਉਤੇ ਦੰਪਤੀ ਦਾ ਪੂਰਾ ਅਧਿਕਾਰ ਹੁੰਦਾ ਸੀ।

'ਕੰਨਿਆਂ ਨੂੰ ਦੇਵਤਿਆਂ ਦੇ ਬੈਠਣ ਵਾਲੀ ਪਵਿੱਤਰਤਾ ਦੀ ਧਾਰਨੀ ਮੰਨਿਆ ਜਾਂਦਾ ਸੀ।'[196] ਪਰਮਾਤਮਾ ਨੇ ਉਸ ਅੰਦਰ ਸ਼ੁੱਧਤਾ ਭਰੀ ਜੋ ਆਜੀਵਨ ਉਸ ਅੰਦਰ ਵਿਦਮਾਨ ਰਹਿੰਦੀ ਸੀ।

ਉੱਚ ਕੁਲਾਂ ਵਿਚ ਇਸਤਰੀ ਸਿਖਿਆ ਦਾ ਕਾਫੀ ਰਿਵਾਜ ਸੀ। ਸਥੂਲ ਭੱਦਰ ਦੀਆਂ ਸਤ ਭੈਣਾਂ ਦੇ ਨਾਂ ਵਿਸ਼ੇਸ਼ ਵਰਣਨ ਯੋਗ ਹਨ।'[197] ਹੁਣ ਤਕ ਇਸਤਰੀ ਜੀਵਨ ਕਾਫੀ ਵਿਕਸਿਤ ਹੋ ਗਿਆ ਸੀ। ਉਹ ਧਾਰਮਿਕ ਜੀਵਨ ਅਪਨਾਉਣ ਲਈ ਸੁਤੰਤਰ ਸਨ ਪਰ ਕੇਵਲ ਉਹੀ ਲੜਕੀਆਂ ਧਾਰਮਿਕ ਜੀਵਨ ਵਿਚ ਪ੍ਰਵੇਸ਼ ਕਰਦੀਆਂ ਸਨ ਜਿਨ੍ਹਾਂ ਨੂੰ ਗਿਆਨ ਪ੍ਰਾਪਤੀ ਦੀ ਤੀਬਰ ਲਾਲਸਾ ਸੀ। ਜੈਨ ਭਿਕਸ਼ੁਣੀ ਸੰਘ ਬੋਧੀ ਭਿਕਸ਼ੁਣੀ ਸੰਘ ਤੋਂ ਪ੍ਰਾਚੀਨ ਹੈ। ਕੁਝ ਪ੍ਰਸਿੱਧ ਜੈਨ ਭਿਕਸ਼ੁਣੀਆਂ ਵਿਚ ਆਰੀਆ ਚੰਦਨਾ, ਜਯੰਤੀ, ਮਿਰਗਾਵਤੀ, ਰਾਜੀਮਤੀ, ਕਣਕੀ, ਸਥੂਲਭਦਰਾ, ਸੁਲੋਚਨਾ, ਅੰਜਨਾ, ਯਾਕਿਨੀ ਮਹੱਤਰਾ, ਗੁਣਾ-ਸਾਧਵੀ, ਗੁਣ-ਸਮਧੀ ਮਹੱਤਰਾ, ਮੈਨਾ ਸੁੰਦਰੀ ਅਤੇ ਮਹਾਨੰਦਾ ਸ੍ਰੀ ਮਹੱਤਰਾ ਦੇ ਨਾਂ ਉਲੇਖਨੀਯ ਹਨ। 'ਜੈਨ ਕਥਾਵਾਂ ਵਿਚ ਇਸਤਰੀਆਂ ਨੂੰ ਕਈ ਕਲਾਵਾਂ ਵਿਚ ਨਿਪੁੰਨ ਅਤੇ ਧਰਮ ਪਰਚਾਰ ਕਰਦੀਆਂ ਦਰਸਾਇਆ ਗਿਆ ਹੈ। ਚੰਦਨਬਾਲਾ ਅਜੇਹੀ ਪਹਿਲੀ ਚੇਲੀ ਸੀ।[198] ਇਸ ਤਰ੍ਹਾਂ ਕੰਨਿਆਂ ਰੂਪ ਵਿਚ ਇਸਤਰੀ ਨੂੰ ਵਿਸ਼ੇਸ਼ ਅਧਿਕਾਰ ਪ੍ਰਾਪਤ ਸਨ ਜੋ ਵਿਆਹੁਤਾ ਰੂਪ ਵਿਚ ਨਹੀਂ ਸਨ।

## ਵਿਆਹੁਤਾ ਰੂਪ

'ਪਤਨੀ ਦੇ ਰੂਪ ਵਿਚ ਇਸਤਰੀ ਦੇ ਅਧਿਕਾਰਾਂ ਵਿਚ ਕਾਫੀ ਤੇਜੀ ਨਾਲ ਵਾਧਾ

194. ਨਿਰ. 1 : 1 : 35:; ਮਹਾਵੰਸੋ. 4 : 1 :–2
195. ਕੋਮਲ ਚੰਦ੍ ਜੈਨ–ਪੰਨਾ 28
196. ਨਾਯਾ. 1 : 1 : 24; ਅੰਤਰਾ. 3 : 6 : 22
197. ਦੀਘ. 1 : 12:; ਸੁਮੰਗਲ ਵਿਲਸਿਨੀ 1 : 97
198. Umakant Premanand Shaw : Great Women of India P. 284

ਹੋ ਰਿਹਾ ਸੀ।'[199] ਪਤਨੀ ਨੂੰ ਚੰਗਿਆਈ ਅਤੇ ਬੁਰਿਆਈ ਦੀ ਪਹਿਚਾਣ ਹੋ ਗਈ ਸੀ ਅਤੇ ਉਸਦਾ ਜੀਵਨ ਪ੍ਰਤੀ ਵਤੀਰਾ ਸੁਹਿਰਦ ਹੁੰਦਾ ਜਾ ਰਿਹਾ ਸੀ। ਇਸਤਰੀਆਂ ਵਿਚ ਪਤੀਵਰਤਾ ਅਤੇ ਸਤੀਤਵ ਦੇ ਧਰਮ-ਪਾਲਨ ਉਤੇਬਹੁਤ ਜ਼ੋਰ ਦਿੱਤਾ ਜਾਂਦਾ ਸੀ। ਇਸ ਯੁੱਗ ਵਿਚ ਇਸਤਰੀ ਕੁਰਬਾਨੀ ਦੀ ਪੁੰਜ ਅਤੇ ਆਪਣੇ ਕਰਤੱਵ ਪ੍ਰਤੀ ਸੁਚੇਤ ਸੀ।

ਜੈਨੀ ਆਗਮਾਂ ਵਿਚ ਪਤੀ ਉਤੇ ਪਤਨੀ ਦੇ ਅਨੁਚਿਤ ਅਧਿਕਾਰ ਦੇ ਉਲੇਖ ਨਹੀਂ ਮਿਲਦੇ ਸਗੋਂ 'ਪਤਨੀ ਆਪਣੇ ਪਤੀ ਪ੍ਰਤੀ ਸ਼ਰਧਾ ਦੀ ਭਾਵਨਾ ਰਖਦੀ ਸੀ ਅਤੇ ਪਤੀ ਆਪਣੀ ਪਤਨੀ ਦੀ ਇਛਾ ਦਾ ਸਤਿਕਾਰ ਕਰਦਾ ਸੀ।'[200] ਪਤਨੀ ਘਰ ਦੇ ਅੰਦਰੂਨੀ ਸਾਰੇ ਕੰਮਾਂ ਲਈ ਜ਼ਿੰਮੇਵਾਰ ਹੁੰਦੀ ਸੀ ਅਤੇ ਪਤੀ ਘਰ ਤੋਂ ਬਾਹਰਲੀ ਸਾਰੀ ਜ਼ਿੰਮੇਵਾਰੀ ਸੰਭਾਲਦਾ ਸੀ।

'ਬਹੁ-ਪਤਨੀਤਵ ਦਾ ਰਿਵਾਜ ਵਧ ਰਿਹਾ ਸੀ। ਜਿਸ ਨਾਲ ਘਰਾਂ ਵਿਚ ਘੋਰ ਅਸ਼ਾਂਤੀ ਹੋ ਜਾਂਦੀ ਸੀ। ਲਾਡਲੀ ਪਤਨੀ ਸੌਂਕਣਾਂ ਨਾਲ ਬਹੁਤ ਭੈੜਾ ਸਲੂਕ ਕਰਦੀ ਸੀ। ਇਸੇ ਤਰ੍ਹਾਂ ਦੂਜੀਆਂ ਪਤਨੀਆਂ ਵੀ ਉਸਨੂੰ ਜਾਨੋਂ ਮਾਰ ਦੇਣ ਦੇ ਯਤਨ ਕਰਦੀਆਂ ਸਨ। ਇਸੇ ਲਈ ਸੌਂਕਣ ਦਾ ਨਾ ਹੋਣਾ ਲੜਕੀ ਦਾ ਸੁਭਾਗ ਮੰਨਿਆ ਜਾਂਦਾ ਸੀ।'[201]

ਜੈਨੀ ਆਗਮਾਂ ਵਿਚ ਕਈ ਥਾਵਾਂ ਤੇ ਇਸਤਰੀ-ਧਨ ਦੀ ਚਰਚਾ ਹੈ ਜਿਸਦੀ ਵਰਤੋਂ ਉਹ ਆਪਣੀ ਮਰਜ਼ੀ ਨਾਲ ਕਰ ਸਕਦੀ ਸੀ। ਪਰ ਪਤਨੀ ਨੂੰ ਪਰਿਵਾਰ ਦੇ ਨਾਲ ਨਾਲ ਸਮਾਜਿਕ ਸਦਾਚਾਰ ਦਾ ਵੀ ਖਿਆਲ ਰਖਣਾ ਪੈਂਦਾ ਸੀ।'[202] ਗ੍ਰਿਹਸਥ ਇਸਤਰੀਆਂ ਵਿਚ ਧਾਰਮਿਕ ਉਤਸ਼ਾਹ ਅਤੇ ਵਿਸ਼ਵਾਸ ਦੀ ਪ੍ਰਸ਼ੰਸਾ ਵੇਖਣ ਨੂੰ ਮਿਲਦੀ ਸੀ।'[203] ਉਹ ਧਾਰਮਿਕਤਾ ਦੇ ਖੇਤਰ ਵਿਚ ਪੂਰਨ ਸੁਤੰਤਰ ਸਨ। ਭਿਕਸ਼ੁਣੀ ਵਰਗ ਸੰਯਮਿਤ ਹੋ ਗਿਆ ਸੀ। ਹਰ ਕੋਈ ਭਿਕਸ਼ੁਣੀ ਬਣਨ ਲਈ ਤਿਆਰ ਨਹੀਂ ਹੋ ਪੈਂਦੀ ਸੀ ਭਾਵੇਂ ਭਿਕਸ਼ੁਣੀ ਬਣਨ ਉਤੇ ਰੋਕ ਨਹੀਂ ਸੀ। ਕੇਵਲ ਸੰਜਮੀ ਇਸਤਰੀਆਂ ਹੀ ਇਹ ਜੀਵਨ ਢੰਗ ਅਪਨਾਉਂਦੀਆਂ ਸਨ। ਇਸਤਰੀ ਤੀਰਥੰਕਰ ਬਣ ਸਕਦੀ ਸੀ ਅਤੇ ਬਣੀ ਵੀ। ਭਿਕਸ਼ੂ ਬਣਨ ਵਾਲੇ ਪਤੀ ਆਪਣੀਆਂ ਪਤਨੀਆਂ ਦੇ ਜੀਵਨ ਦਾ ਨਿਰਬਾਹ ਦਾ ਇਕ ਸਾਲ ਦਾ ਪ੍ਰਬੰਧ ਪਹਿਲਾਂ ਹੀ ਕਰ ਦੇਂਦੇ ਸਨ।'[204] ਪਤਨੀ ਕੁਝ ਸਮੇਂ ਲਈ ਆਰਥਿਕ

199. ਡਾ: ਜਗਦੀਸ਼ ਚੰਦਰ ਜੈਨ : ਦੋ ਹਜ਼ਾਰ ਸਾਲ ਪੁਰਾਣੀ ਕਹਾਣੀਆਂ ਪੰਨਾ 101
200. ਨਾਯਾ. 1 : 1 : 14; 1 : 2 : 46; ਨਿਰਯਾ. 1 : 1 ; 26
201. ਨਾਯਾ. 1 : 2 : 42
202. ਵਿਵਾਗ. 1 : 9, 165, 171: ਦਸਾ. ਪੰ. 423 ਓਘਣ ਪੰਨਾ 79
203. ਓਧਾ. 8 : 230; ਨਾਯਾ. 1 : 16 : 113
204. ਨਾਯਾ. 115 : 58

ਔਕੜ ਤੋਂ ਬਚ ਜਾਂਦੀ ਸੀ ਅਤੇ ਇਕ ਸਾਲ ਤੇ ਸਮੇਂ ਵਿਚ ਉਹ ਆਪਣੀ ਰੋਜ਼ੀ ਦੀ ਵਿਵਸਥਾ ਕਰ ਲੈਂਦੀ ਹੋਵੇਗੀ।

'ਆਗਮਾਂ ਵਿਚ ਸਤੀ ਪ੍ਰਥਾ ਦੀ ਹੋਂਦ ਦਾ ਕੋਈ ਸੰਕੇਤ ਨਹੀਂ ਮਿਲਦਾ । ਇਸ ਕਾਲ ਵਿਚ ਕੁਝ ਇਸਤਰੀਆਂ ਰਾਜ-ਭਾਗ ਦੇ ਕੰਮ ਵੀ ਕਰਦੀਆਂ ਹੋਣਗੀਆਂ ਕਿਉਂਕਿ 'ਰਾਜਾ ਕ੍ਰਿਸ਼ਨ ਦੂਜੇ ਦੇ ਸਮੇਂ ਇਕ ਪਤਨੀ ਨੂੰ ਪਤੀ ਦੇ ਮਰ ਜਾਣ ਤੇ ਨਗਰਖੰਡ ਦਾ ਅਧਿਕਾਰੀ ਬਣਾਇਆ ਗਿਆ ਸੀ।'[205] ਇਸ ਤੋਂ ਬਿਨਾਂ ਉੱਚ ਕੋਟੀ ਦੀਆਂ ਵਿਦਵਾਨ ਇਸਤਰੀਆਂ ਦੀਆਂ ਉਦਾਹਰਣਾਂ ਵੀ ਮਿਲਦੀਆਂ ਹਨ।

'ਨੂੰਹ ਦੇ ਰੂਪ ਵਿਚ ਇਸਤਰੀ ਨੂੰ ਸੱਸ-ਸਹੁਰੇ ਦੇ ਸਖਤ ਕੰਟਰੋਲ ਵਿਚ ਰਹਿਣਾ ਪੈਂਦਾ ਸੀ। ਕਦੇ ਕਦੇ ਉਸ ਤੋਂ ਦਾਸੀ ਦਾ ਕੰਮ ਵੀ ਲਿਆ ਜਾਂਦਾ ਸੀ। ਇਸੇ ਲਈ ਕਈ ਵਾਰੀ ਨੂੰਹਾਂ ਆਪਣੇ ਸਹੁਰੇ ਨੂੰ ਵੇਖ ਕੇ ਡਰ ਜਾਂਦੀਆਂ ਸਨ। ਪਰ ਚੰਗੀਆਂ ਅਤੇ ਆਗਿਆਕਾਰ ਨੂੰਹਾਂ ਨੂੰ ਸਹੁਰੇ ਘਰ ਵਿਚ ਪੂਰਨ ਸਨਮਾਨ ਵੀ ਮਿਲਦਾ ਸੀ ਅਤੇ ਉਨ੍ਹਾਂ ਨੂੰ ਕਿਸੇ ਵੀ ਔਕੜ ਸਮੇਂ ਕੋਈ ਚਿੰਤਾ ਨਹੀਂ ਹੁੰਦੀ ਸੀ। ਅਜੇਹੀਆਂ ਇਸਤਰੀਆਂ ਦੇ ਉਲੇਖ ਹਨ ਜੋ ਪਤੀ ਦੇ ਨਾਂ ਹੋਣ ਤੇ ਵੀ ਸਨਮਾਨ ਨਾਲ ਸਹੁਰੇ ਘਰ ਰਹਿੰਦੀਆਂ ਰਹੀਆਂ।'[206] ਕ੍ਰੋਧੀ ਅਤੇ ਦੁਰਾਚਾਰੀ ਵਿਆਹੁਤਾ ਨੂੰ ਤ੍ਰਿਸਕ੍ਰਿਤ ਜੀਵਨ ਬਤੀਤ ਕਰਨਾ ਪੈਂਦਾ ਸੀ ਪਰ ਜਨਨੀ ਬਣ ਜਾਣ ਤੇ ਉਸਦੀ ਸਥਿਤੀ ਵਿਚ ਸੁਧਾਰ ਹੋ ਜਾਂਦਾ ਸੀ।

## ਜਨਨੀ ਰੂਪ

'ਜੈਨ ਧਰਮ ਵਿਚ ਇਸਤਰੀ ਦੀ ਜਨਨੀ ਰੂਪ ਵਿਚ ਬੜੀ ਇੱਜ਼ਤ ਕੀਤੀ ਜਾਂਦੀ ਸੀ ਅਤੇ ਮਾਪਿਆਂ ਦੀ ਸੇਵਾ ਨੂੰ ਬਹੁਤ ਮਹੱਤਤਾ ਦਿੱਤੀ ਜਾਂਦੀ ਸੀ।'[207] ਜੈਨ ਆਗਮਾਂ ਵਿਚ ਕਿਧਰੇ ਵੀ ਮਾਤਾ-ਵਧ ਜੇਹੇ ਕੁਕਰਮਾਂ ਦੀ ਚਰਚਾ ਨਹੀਂ ਮਿਲਦੀ । ਮਾਂ ਨੂੰ ਘੋਰ ਤੋਂ ਘੋਰ ਅਪਰਾਧ ਲਈ ਵੀ ਦੰਡ ਨਹੀਂ ਦਿੱਤਾ ਜਾ ਸਕਦਾ ਸੀ। ਉਸਦੀ ਤਿਆਗ ਭਰੀ ਜੀਵਨੀ ਉਸਨੂੰ ਹਰ ਕਸੂਰ ਤੋਂ ਮੁਕਤ ਕਰ ਦੇਂਦੀ ਸੀ। ਜਨਨੀ ਰੂਪ ਵਿਚ ਨਾਰੀ ਨੂੰ ਪੂਰੀ ਸੁਤੰਤਰਤਾ ਸੀ। ਉਹ ਬਿਨਾਂ ਰੋਕ ਟੋਕ ਦੇ ਕਿਧਰੇ ਵੀ ਆ ਜਾ ਸਕਦੀ ਸੀ।'[208] ਪਤੀ ਵੀ ਆਪਣੀ ਪਤਨੀ ਪ੍ਰਤਿ ਸੁਚੇਤ ਹੋ ਜਾਂਦਾ ਸੀ ਅਤੇ ਉਸ ਦੀਆਂ ਸੁਖ ਸੁਵਿਧਾਵਾਂ ਦਾ ਧਿਆਨ ਵੀ ਰਖਦਾ ਸੀ।

ਜੈਨ ਧਰਮ ਵਿਚ 24 ਤੀਰਥੰਕਰ ਹੋਏ ਹਨ । ਉਨ੍ਹਾਂ ਦੀਆਂ ਮਾਵਾਂ ਨੂੰ ਬਹੁਤ ਆਦਰ ਦਿੱਤਾ ਜਾਂਦਾ ਸੀ। ਮਰੂਦੇਵੀ ਪਹਿਲੇ ਤੀਰਥੰਕਰ ਰਿਸ਼ਭਨਾਥ ਦੀ ਮਾਤਾ ਸੀ

---

205. ਨਾਯਾ. 115 : 58
206. Umakant Premanand Shaw P. 284
207. ਸੂਤ. 1 : 4 : 1 : 15 ਨਾਯਾ. 1 : 1 : 24
208. ਸੂਯ. 1 : 3 : 2 : 4

ਜਿਸਨੂੰ ਵਿਸ਼ੇਸ਼ ਮਹੱਤਤਾ ਪ੍ਰਾਪਤ ਸੀ ਅਤੇ ਮਲੀ ਨਾਥ ਆਪ ਵੀ 19ਵੀਂ ਤੀਰਥੰਕਰ ਹੋਈ ਹੈ ।

ਪੱਥਰ ਦੀ ਬਣੀ ਮੂਰਤੀ ਜਿਸ ਵਿਚ 24 ਤੀਰਥੰਕਰ ਆਪਣੀਆਂ ਮਾਵਾਂ ਦੀਆਂ ਝੋਲੀਆਂ ਵਿਚ ਬੈਠੇ ਹਨ—ਹੁਣ ਵੀ ਜੈਨੀ ਮੰਦਰਾਂ-ਅਬੂ, ਗਿਰਿਨਾਰ, ਪਾਟਨ, ਓਸੀਆ ਆਦਿ ਵਿਚ ਪੂਜੀ ਜਾਂਦੀ ਹੈ ।

'ਸਮੁੱਚੇ ਰੂਪ ਵਿਚ ਨਾਰੀ ਦੀ ਸਥਿਤੀ ਤਰਸਯੋਗ ਨਹੀਂ ਸੀ । ਉਸਨੂੰ ਸਾਰੇ ਸਮਾਜਿਕ ਅਧਿਕਾਰ ਪ੍ਰਾਪਤ ਸਨ ।'[209] ਉਹ ਰੋਜ਼ਾਨਾ ਜੀਵਨ ਵਿਚ ਹਰ ਪ੍ਰਕਾਰ ਦੀ ਖੁਲ੍ਹ ਮਾਣਦੀ ਸੀ ।

——

209. ਨਾਯਾ. 1 : 5 : 59 ਅਤੇ ਉਦਾਨ. 2 : 9

210. ਨਾਯਾ. 1 : 5 : 58

ਅਧਿਆਇ ਤੀਜਾ

# ਸਾਮੀ ਵਿਚਾਰਧਾਰਾ ਅਤੇ ਇਸਤਰੀ

ਹਜ਼ਰਤ ਨੂਹ ਦੇ ਪੁੱਤਰ ਸਾਮ ਦੀ ਔਲਾਦ/ਨਸਲ ਨੂੰ ਸਾਮੀ ਕਿਹਾ ਜਾਂਦਾ ਹੈ। ਜਿਨ੍ਹਾਂ ਵਿਚੋਂ ਹਜ਼ਰਤ ਮੂਸਾ ਅਤੇ ਈਸਾ ਮਸੀਹ ਹੋਏ। 'ਓਲਡ ਟੈਸਟਾਮੈਂਟ' ਅਤੇ 'ਨਿਊ ਟੈਸਟਾਮੈਂਟ' ਮੂਸਾਈ ਅਤੇ ਈਸਾਈ ਧਾਰਮਿਕ ਗ੍ਰੰਥ ਹਨ। ਅਰਬੀ ਵੀ ਸਾਮੀ ਨਸਲ ਦੀ ਭਾਸ਼ਾ ਹੈ। 'ਕੁਰਾਨ ਸ਼ਰੀਫ' ਅਰਬੀ ਰਚਨਾ ਹੈ ਜਿਸ ਦੀਆਂ ਆਇਤਾਂ ਹਜ਼ਰਤ ਮੁਹੰਮਦ ਸਾਹਿਬ ਨੂੰ ਰੱਬ ਵਲੋਂ ਨਾਜ਼ਲ ਹੋਈਆਂ ਸਨ। ਇਹ ਇਸਲਾਮੀ ਪਵਿਤਰ ਗ੍ਰੰਥ ਹੈ। ਕੋਈ ਵੀ ਵਿਅਕਤੀ ਜੋ ਹਜ਼ਰਤ ਮੁਹੰਮਦ ਈਸਾ ਜਾਂ ਮੁਹੰਮਦ ਸਾਹਿਬ ਤੇ ਈਮਾਨ ਲਿਆਉਂਦਾ ਹੈ ਭਾਵ ਵਿਸ਼ਵਾਸ ਕਰਦਾ ਹੈ, ਉਹ ਈਸਾਈ ਜਾਂ ਇਸਲਾਮ ਧਰਮ ਗ੍ਰਹਿਣ ਕਰ ਸਕਦਾ ਹੈ। ਹਜ਼ਰਤ ਮੂਸਾ ਦੀ ਔਲਾਦ ਯਹੂਦੀ ਹਨ ਪਰ ਕੋਈ ਗੈਰ ਯਹੂਦੀ ਨਸਲ ਵਾਲਾ ਯਹੂਦੀ ਧਰਮ ਨਹੀਂ ਅਪਣਾ ਸਕਦਾ।

ਤਿੰਨੇ ਧਰਮਾਂ ਦੀਆਂ ਵਿਚਾਰਧਾਰਾਵਾਂ ਆਪਸ ਵਿਚ ਕਾਫੀ ਮੇਲ ਖਾਂਦੀਆਂ ਹਨ। ਸ੍ਰਿਸ਼ਟੀ ਦੀ ਰਚਨਾ ਅਤੇ ਮਨੁੱਖ ਦੀ ਉਤਪਤੀ ਬਾਰੇ ਵੀ ਮੌਲਿਕ ਧਾਰਨਾ ਇਕੋ ਹੀ ਹੈ। ਤਿੰਨਾਂ ਧਰਮਾਂ ਦੇ ਅਨੁਯਾਈ ਇਕੋ ਜੇਹੀਆਂ ਮਰਯਾਦਾਵਾਂ ਦਾ ਪਾਲਨ ਕਰਕੇ ਆਦਰਸ਼ ਜੀਵਨ ਬਤੀਤ ਕਰ ਸਕਦੇ ਹਨ। ਸਾਡੀ ਵਿਚਾਰਧਾਰਾ ਦਾ ਵਿਸ਼ਾ ਕੇਵਲ ਇਸਤਰੀ ਤਕ ਹੀ ਸੀਮਿਤ ਹੈ। ਇਸ ਸੰਬੰਧੀ ਵਿਚਾਰ ਕਰਦੇ ਹੋਏ ਇਨ੍ਹਾਂ ਧਰਮਾਂ ਦੇ ਧਾਰਮਿਕ ਗ੍ਰੰਥਾਂ- ਓਲਡ ਟੈਸਟਾਮੈਂਟ, ਨਿਊ ਟੈਸਟਾਮੈਂਟ ਅਤੇ ਕੁਰਾਨ ਸ਼ਰੀਫ਼ ਨੂੰ ਹਵਾਲੇ ਰੂਪ ਵਿਚ ਵਰਤ ਕੇ ਵਿਆਖਿਆ ਕੀਤੀ ਜਾਵੇਗੀ। ਨੰਬਰ ਦੇਂਦੇ ਸਮੇਂ ਪੁਸਤਕ ਦਾ ਨੰਬਰ, ਅਧਿਆਏ, ਸ਼ਲੋਕ ਜਾਂ ਆਇਤ ਨੰਬਰ ਕ੍ਰਮਵਾਰ ਲਿਖੇ ਗਏ ਹਨ।

ਪ੍ਰਾਚਨੀ ਸ਼ਕਤੀ (ਓਲਡ ਟੈਸਟਾਮੈਂਟ) ਦੀ ਮੂਲ ਭਾਸ਼ਾ ਇਬਰਾਨੀ ਹੈ। ਯਹੂਦੀ, ਈਸਾਈ ਅਤੇ ਇਸਲਾਮ ਤਿੰਨਾਂ ਧਰਮਾਂ ਦੀ ਪਰੰਪਰਾ ਇਕ ਹੀ ਹੈ। ਤਿੰਨਾਂ ਧਰਮਾਂ ਨੂੰ

ਭਲੀ-ਭਾਂਤੀ ਸਮਝਣ ਲਈ ਮੂਸਾ ਦੀਆਂ ਇਹ ਪੰਜੇ ਪੁਸਤਕਾਂ ਹੀ ਅਧਾਰ ਹਨ। ਬਾਈਬਲ ਦੀਆਂ ਇਹ ਪਹਿਲੀਆਂ ਪੰਜ ਪੁਸਤਕਾਂ ਮੂਸਾ ਦੀ ਆਤਮਕਥਾ ਆਖੀਆਂ ਜਾ ਸਕਦੀਆਂ ਹਨ। ਬਾਈਬਲ ਮੂਸਾ ਤੋਂ ਲਗਭਗ ਚਾਰ ਸੌ ਸਾਲ ਤੋਂ ਛੇ ਸੌ ਸਾਲ ਪਿਛੋਂ ਲਿਖੀ ਗਈ ਮੰਨੀ ਜਾਂਦੀ ਹੈ। ਪ੍ਰਾਚੀਨ ਸ਼ਕਤੀ ਚਮੜੇ ਉਤੇ ਲਿਖੀ ਗਈ ਸੀ। ਪੁਸਤਕ ਰੂਪ ਨਹੀਂ। ਇਸੇ ਲਈ ਯਹੂਦੀ ਲੋਕ ਅੱਜ ਵੀ ਉਨ੍ਹਾਂ ਨੂੰ ਚਮੜੇ ਉਪਰ ਲਿਖਣਾ ਵਧੇਰੇ ਪਵਿੱਤਰ ਮੰਨਦੇ ਹਨ।

'ਆਰੀਆ ਨੇ ਜੇਕਰ ਬੁੱਧ, ਜਰਦਸਤੂ, ਸਾਫੋਕਲੀਜ਼, ਸੁਕਰਾਤ, ਪਲੈਟੋ ਅਤੇ ਅਰਸਤੂ ਆਦਿ ਤੱਤਵ-ਗਿਆਨੀ ਪੈਦਾ ਕੀਤੇ ਹਨ ਤਾਂ ਸਾਮੀਆਂ ਨੇ ਮੂਸਾ, ਯੋਸ਼ੂਆ, ਇਸ਼ਿਯਾਹ, ਜ਼ਰਮੋਹਾ, ਇਜ਼ਕੀਲ, ਈਸਾ ਮਸੀਹ ਅਤੇ ਮੁਹੰਮਦ ਪੈਦਾ ਕੀਤੇ ਹਨ। ਯਹੂਦੀ, ਈਸਾਈ, ਬੁੱਧ ਅਤੇ ਇਸਲਾਮ ਧਰਮ ਵਿਸ਼ਵ-ਧਰਮ ਹਨ ਅਤੇ ਇਕ ਈਸ਼ਵਰ-ਵਾਦੀ ਹਨ: ਨਿਰਾਕਾਰ ਪੂਜਾ ਦੇ ਸਮਰਥਕ।[1] ਹੁਣ ਅਸੀਂ ਕ੍ਰਮਵਾਰ ਇਬਰਾਨੀ, ਈਸਾਈ ਅਤੇ ਇਸਲਾਮੀ ਵਿਚਾਰਧਾਰਾ ਅਨੁਸਾਰ ਇਸਤਰੀ ਦਾ ਵਰਣਨ ਕਰਾਂਗੇ।

## (ੳ) ਇਬਰਾਨੀ ਵਿਚਾਰਧਾਰਾ ਅਤੇ ਇਸਤਰੀ

'ਇਬ੍ਰ-ਮੱਧ ਏਸ਼ੀਆ ਦਾ ਉਹ ਇਲਾਕਾ ਹੈ ਜੋ ਦਰਿਆ ਫਰਾਤ ਦੇ ਪੱਛਮੀ ਕੰਢੇ ਅਤੇ ਅਰਬ-ਰੇਤਥਲ ਦੇ ਵਿਚਕਾਰ ਫੈਲਿਆ ਹੋਇਆ ਹੈ। ਇਥੇ ਹੀ 'ਇਬ੍ਰ' ਨਾਉਂ ਦਾ ਕਬੀਲਾ ਹੋਂਦ ਵਿਚ ਆਇਆ ਜਿਸ ਨੇ ਹਜ਼ਰਤ ਨੂਹ ਜੇਹੇ ਪੈਗੰਬਰਾਂ ਨੂੰ ਜਨਮ ਦਿੱਤਾ। ਇਥੋਂ ਦੇ ਵਾਸੀਆਂ ਦੀ ਭਾਸ਼ਾ ਇਬਰਾਨੀ ਅਰਥਾਤ ਹੈਬ੍ਰਿਊ ਅਖਵਾਉਂਦੀ ਹੈ। ਇਸੇ ਆਧਾਰ ਉਤੇ ਇਨ੍ਹਾਂ ਦੀ ਵਿਚਾਰਧਾਰਾ ਨੂੰ ਇਬਰਾਨੀ ਕਿਹਾ ਜਾਂਦਾ ਹੈ।

ਸ੍ਰਿਸ਼ਟੀ ਦੀ ਉਤਪਤੀ ਬਾਰੇ ਯਹੂਦੀਆਂ ਦੇ ਵਿਚਾਰ ਪੜ੍ਹ ਕੇ ਹੀ ਇਸਤਰੀ ਪ੍ਰਤਿ ਉਨ੍ਹਾਂ ਦਾ ਦ੍ਰਿਸ਼ਟੀਕੋਣ ਕਾਫੀ ਹੱਦ ਤਕ ਸਪਸ਼ਟ ਹੋ ਜਾਂਦਾ ਹੈ। ਉਨ੍ਹਾਂ ਅਨੁਸਾਰ ਪ੍ਰਭੂ ਨੇ ਛੇ ਦਿਨਾਂ ਵਿਚ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ ਅਤੇ ਸਤਵੇਂ ਦਿਨ ਪੂਰਾ ਅਰਾਮ ਕੀਤਾ। ਆਦਮ ਨੇ ਪ੍ਰਭੂ ਪਾਸ ਆ ਕੇ ਫਰਿਆਦ ਕੀਤੀ ਕਿ ਇਕੱਲ ਤੋਂ ਬਚਾਉਣ ਲਈ ਉਸਦੇ ਇਕ ਸਾਥੀ ਦੀ ਰਚਨਾ ਕਰ ਦਿੱਤੀ ਜਾਵੇ। ਜੈਨੇਸਿਜ਼ (ਮੂਸਾ ਦੀ ਪ੍ਰਥਮ ਪੁਸਤਕ) ਵਿਚ ਪੁਰਸ਼ ਅਤੇ ਇਸਤਰੀ ਦੀ ਉਤਪਤੀ ਬਾਰੇ ਲਿਖਿਆ ਗਿਆ ਹੈ:—

'ਫਿਰ ਰੱਬ ਨੇ ਮਨੁੱਖ/ਇਸਤਰੀ ਨੂੰ ਆਪਣੇ ਰੂਪ ਵਿਚ ਉਤਪੰਨ ਕੀਤਾ ਅਤੇ ਉਨ੍ਹਾਂ ਨੂੰ ਅਸੀਸ ਦਿੱਤੀ ਕਿ ਵਧੋ, ਫੂਲੋ, ਫਲੋ, ਸੰਤਾਨ ਪੈਦਾ ਕਰੋ, ਧਰਤੀ ਨੂੰ ਅਬਾਦ ਕਰੋ ਅਤੇ ਧਰਤੀ ਨੂੰ ਅਧੀਨ ਕਰੋ।[2]

---

1. ਰਘੁਨਾਥ ਸਿੰਘ ਐਮ. ਪੀ. ਵਿਸ਼ਵ ਕੇ ਧਰਮ ਪ੍ਰਵਰਤਕ ਪੰਨਾ 240
2. The Holy Bible Catholic Biblical Association of Great Britain, London, 1966

ਪ੍ਰਭੂ ਨੇ ਆਦਮ ਦੇ ਇਕੱਲੇਪਨ ਉਤੇ ਤਰਸ ਖਾਧਾ। ਉਸ ਨੇ ਸੋਚਿਆ ਕਿ "ਪੁਰਸ਼ ਦਾ ਇਕੱਲਾ ਰਹਿਣਾ ਦਯਨੀਯ ਹੈ। ਮੈਂ ਉਸ ਲਈ ਸਹਾਇਕ ਬਣਾ ਕੇ ਉਸਦੀ ਮੱਦਦ ਕਰਾਂਗਾ।"[3] ਇਹ ਨਿਸਚਾ ਕਰਕੇ ਰੱਬ ਨੇ ਆਦਮੀ ਨੂੰ ਡੂੰਘੀ ਨੀਂਦ ਸੁਆ ਦਿੱਤਾ। 'ਉਸਦੀ ਛਾਤੀ ਵਿਚੋਂ ਇਕ ਪਸਲੀ ਕੱਢ ਕੇ ਔਰਤ ਬਣਾਈ।'[4] ਜਿਸ ਨੂੰ ਹੱਵਾ ਕਿਹਾ ਜਾਣ ਲਗਾ। ਦੋਵੇਂ ਇਕ ਮਾਸ ਦੇ ਬਣੇ ਹੋਣ ਕਾਰਨ ਸਮਾਨ ਹੋਏ। ਮਰਦ ਮਾਪੇ ਛੱਡ ਕੇ ਵੀ ਔਰਤ ਪਾਸ ਰਹਿਣਾ ਲੋਚਦਾ ਹੈ ਅਤੇ ਰਹਿੰਦਾ ਵੀ ਹੈ। ਪ੍ਰਭੂ ਨੇ ਦੋਹਾਂ ਨੂੰ ਅਦਨ ਦੇ ਬਾਗ ਵਿਚ ਭੇਜ ਦਿੱਤਾ ਪਰ ਇਕ ਵਿਸ਼ੇਸ਼ ਦਰਖਤ ਦੇ ਫਲ ਖਾਣ ਤੋਂ ਹੋੜ ਦਿੱਤਾ। 'ਔਰਤ ਨੇ ਵਰਜਿਤ ਫਲ ਖਾਧਾ ਅਤੇ ਆਦਮੀ ਨੂੰ ਫਲ ਖਾਣ ਲਈ ਮਜ਼ਬੂਰ ਕੀਤਾ। ਦੋਹਾਂ ਦੇ ਗਿਆਨ ਨੇਤਰ ਖੁਲ੍ਹ ਗਏ।'[5] ਉਨ੍ਹਾਂ ਨੂੰ ਆਪਣੇ ਨੰਗੇਜ ਦਾ ਗਿਆਨ ਹੋ ਗਿਆ। ਉਨ੍ਹਾਂ ਨੇ ਅੰਜੀਰ ਦੇ ਪੱਤੇ ਸੀਕੇ ਚੋਗੇ ਬਣਾ ਲਏ। ਬਾਗ ਵਿਚ ਰੱਬ ਦੇ ਆਉਣ ਤੇ ਦੋਵੇਂ ਸ਼ਰਮ ਦੇ ਮਾਰੇ ਲੁਕ ਗਏ। ਰੱਬ ਨੂੰ ਉਨ੍ਹਾਂ ਦੀ ਅਵੱਗਿਆ ਉਤੇ ਬਹੁਤ ਕ੍ਰੋਧ ਆਇਆ। ਮਰਦ ਦੁਆਰਾ ਔਰਤ ਨੂੰ ਦੋਸ਼ੀ ਠਹਿਰਾਏ ਜਾਣ ਤੇ ਰੱਬ ਨੇ ਇਸਤਰੀ ਨੂੰ ਕਿਹਾ "ਮੈਂ ਤੇਰੇ ਦੁਖਾਂ ਅਤੇ ਕੁੱਖ ਨੂੰ ਬੇਅੰਤ ਵਧਾਵਾਂਗਾ। ਤੂੰ ਦੁਖ ਵਿਚ ਬੱਚੇ ਪੈਦਾ ਕਰੇਂਗੀ ਅਤੇ ਤੇਰਾ ਮਰਦ ਸਦਾ ਤੇਰੇ ਤੇ ਹਕੂਮਤ ਕਰੇਗਾ।[6] ਉਸ ਦਿਨ ਤੋਂ ਹੀ ਉਹ ਸਰਾਪੀ ਗਈ।

ਇਸ ਕਹਾਣੀ ਤੋਂ ਇਹ ਸਿੱਧ ਹੁੰਦਾ ਹੈ ਕਿ ਔਰਤ ਨੇ ਪਹਿਲਾਂ ਆਪ ਅਵੱਗਿਆ ਕੀਤੀ; ਫਿਰ ਮਰਦ ਨੂੰ ਉਕਸਾ ਕੇ ਗਲਤ ਕੰਮ ਕਰਵਾਇਆ ਅਤੇ ਇਸ ਤਰ੍ਹਾਂ ਉਸ ਨੂੰ ਸਵਰਗ ਵਿਚੋਂ ਕਢਵਾ ਦਿੱਤਾ। ਔਰਤ ਨੇ ਮੁਢ ਤੋਂ ਹੀ ਨਿੰਦਣਯੋਗ ਅਮਲ ਕੀਤੇ। ਉਸਦੇ ਭਾਗਾਂ ਵਿਚ ਪਰਾਧੀਨਤਾ ਲਿਖੀ ਗਈ ਅਤੇ ਮਰਦ ਉਸਤੇ ਭਾਰੂ ਹੋਣ ਲਈ ਸੁਤੰਤਰ ਹੋ ਗਿਆ। ਇਸੇ ਲਈ ਲੜਕਿਆਂ ਨੂੰ ਰੱਬ ਦੇ ਪੁੱਤਰ ਕਿਹਾ ਗਿਆ ਹੈ ਜਦੋਂ ਕਿ ਲੜਕੀਆਂ ਨੂੰ ਮਨੁੱਖ ਦੀਆਂ ਪੁੱਤਰੀਆਂ ਕਿਹਾ ਹੈ। 'ਰੱਬ ਦੇ ਪੁੱਤਰਾਂ ਨੇ ਮਨੁਖ ਦੀਆਂ ਲੜਕੀਆਂ ਵਿਚੋਂ ਸੁੰਦਰ ਸੁੰਦਰ ਚੁਣ ਕੇ ਆਪਣੀਆਂ ਇਸਤਰੀਆਂ ਬਣਾ ਲਿਆ।[7] ਮੂਸਾਈ ਮਤ ਵਿਚ ਹਰ ਇਕ ਨੂੰ ਇਕ ਨੇਕ, ਸੁਸ਼ੀਲ ਅਤੇ ਪਵਿੱਤਰ ਆਚਰਣ ਵਾਲੀ ਪਤਨੀ ਵਿਆਹੁਣ ਦਾ ਉਪਦੇਸ਼ ਹੈ। ਔਰਤ ਲਈ ਉੱਚ ਆਚਰਣ ਵਾਲੀ ਹੋਣਾ ਅਤਿ ਅਵੱਸ਼ਕ ਹੈ। ਇਬਰਾਨੀ ਸਮਾਜ ਵਿਚ ਚੰਗੀਆਂ ਇਸਤਰੀਆਂ ਨੂੰ ਕਾਫ਼ੀ ਖੁਲ੍ਹਾਂ ਉਪਲਬਧ

Old Testament : Genesis 1 : 27–28
3. Old Testament : Gen. 2 : 18
4. Old Testament : Gen. 2 : 21–23
5. Old Testament : Gen. 3 : 6–7
6. Old Testament : Gen. 3 : 16
7. Old Testament : Gen. 6 : 12

ਸਨ ਉਹ ਅੰਦੋਲਨਾਂ ਅਤੇ ਜਹਾਦਾਂ ਵਿਚ ਹਿੱਸਾ ਲੈਣ ਲਈ ਸੁਤੰਤਰ ਸਨ। ਇਥੋਂ ਤਕ ਕਿ ਉਹ ਨਬੀ ਦਾ ਰੁਤਬਾ ਵੀ ਹਾਸਲ ਕਰ ਸਕਦੀਆਂ ਸਨ। ਜਿਵੇਂ ਮਰੀਅਮ-ਮੂਸਾ ਦੀ ਭੈਣ-ਉਨ੍ਹਾਂ ਦੀ ਪਹਿਲੀ ਨਬੀ ਸੀ। 'ਮਰੀਅਮ ਦੀ ਮੌਤ ਤੇ ਮੂਸਾ ਨੂੰ ਯਾਦ ਆਇਆ—ਬਾਲ ਅਵਸਥਾ ਦੀ ਸਾਥੀ; ਅੰਦੋਲਨ ਦੀ ਸਾਥੀ; ਵਿਦਰੋਹ ਦੀ ਅਗਨੀ ਭਰਨ ਵਾਲੀ ਜੰਗ ਦੀ ਸਾਥੀ...। ਮਿੱਟੀ ਵਿਚ ਗਈ। ਪਰ ਜਿਊਂਦੀ ਰਹੇਗੀ ਜਦੋਂ ਤਕ ਦੁਨੀਆਂ ਵਿਚ ਮੂਸਾ ਦੀ ਕਹਾਣੀ ਰਹੇਗੀ।'[8]

## ਕੰਨਿਆਂ ਰੂਪ

ਇਬਰਾਨੀ ਸਮਾਜ ਵਿਚ ਸਮਾਜਿਕ ਲੋੜਾਂ ਨੂੰ ਮੁੱਖ ਰਖਦੇ ਹੋਏ ਲੜਾਕੇ ਨੌਜਵਾਨਾਂ ਦੀ ਬਹੁਤ ਲੋੜ ਸੀ। ਇਸ ਲਈ ਪੁੱਤਰ ਪ੍ਰਾਪਤੀ ਦੀ ਲਾਲਸਾ ਅਧਿਕ ਹੋਣੀ ਸੁਭਾਵਿਕ ਹੀ ਸੀ। ਜ਼ਿਆਦਾ ਪੁੱਤਰਾਂ ਵਾਲਾ ਪਿਤਾ ਸ਼ਕਤੀਸ਼ਾਲੀ ਮੰਨਿਆ ਜਾਂਦਾ ਸੀ। ਵਿਧਵਾ ਅਤੇ ਦਾਸੀਆਂ ਦਾ ਨਿਯੋਗ ਦੁਆਰਾ ਪੁੱਤਰ ਪ੍ਰਾਪਤ ਕਰਨਾ ਵਿਸ਼ੇਸ਼ ਘਟਨਾ ਨਹੀਂ ਸੀ। ਪੁੱਤਰੀ ਦੇ ਜਨਮ ਤੇ ਮਾਪੇ ਦੁਖੀ ਨਹੀਂ ਹੁੰਦੇ ਸਨ। ਉਸਦਾ ਪਾਲਨ-ਪੋਸਣ ਉਚਿਤ ਢੰਗ ਨਾਲ ਕੀਤਾ ਜਾਂਦਾ ਸੀ ਅਤੇ ਯਥਾ-ਯੋਗ ਸੁਤੰਤਰਤਾ ਵੀ ਪ੍ਰਦਾਨ ਕੀਤੀ ਜਾਂਦੀ ਸੀ।

ਪੁੱਤਰ/ਪੁੱਤਰੀ ਦੀ ਬਲੀ ਦੇਣਾ ਅਤਿ ਘਿਰਣਤਾ ਅਪਰਾਧ ਮੰਨਿਆ ਜਾਂਦਾ ਸੀ। ਜਨਮ ਹੋ ਜਾਣ ਪਿਛੋਂ ਸੰਤਾਨ ਦੀ ਸੁਰਖਿਆ ਅਤੇ ਉਚਿਤ ਪਾਲਨਾ ਦੀ ਜ਼ਿਮੇਵਾਰੀ ਮਾਪਿਆਂ ਦੀ ਹੁੰਦੀ ਸੀ। ਵਿਆਹ ਆਮ ਤੌਰ ਤੇ ਜਵਾਨੀ ਦੀ ਅਵੱਸਥਾ ਵਿਚ ਹੁੰਦੇ ਸਨ। ਭਾਵੇਂ ਵਰ-ਵਧੂ ਦੀ ਉਮਰ ਵਿਚ ਕਈ ਵਾਰ ਬਹੁਤ ਅੰਤਰ ਹੁੰਦਾ ਸੀ ਪਰ ਵਧੂ ਦੀ ਉਮਰ ਏਨੀ ਕੁ ਜ਼ਰੂਰ ਹੁੰਦੀ ਸੀ ਕਿ ਉਹ ਆਪਣੇ ਭਲੇ ਬੁਰੇ ਬਾਰੇ ਸੋਚ ਸਕੇ। ਵਿਆਹ ਲਈ ਰਜ਼ਾਮੰਦੀ ਦੇ ਸਕੇ। ਵਿਆਹ ਸ਼ਾਦੀ ਦੇ ਕੰਮਾਂ ਵਿਚ ਮਾਪਿਆਂ ਦਾ ਹੀ ਵਧੇਰੇ ਹੱਥ ਹੁੰਦਾ ਸੀ ਫਿਰ ਵੀ ਲੜਕੀ ਕਿਸੇ ਵੀ ਰਿਸ਼ਤੇ ਨੂੰ ਮੰਨਣ ਜਾਂ ਇਨਕਾਰ ਕਰਨ ਲਈ ਸੁਤੰਤਰ ਸੀ। ਵਰ ਵਾਲੇ ਵਧੂ ਦੇ ਮਾਪਿਆਂ ਨਾਲ ਗੱਲ ਕਰਦੇ ਸੀ ਜੋ ਆਪਣੀ ਪੁੱਤਰੀ ਦੇ ਵਿਚਾਰ ਜਾਣਨ ਉਪਰੰਤ ਹੀ ਰਿਸ਼ਤਾ ਪੱਕਾ ਕਰਦੇ ਸਨ।

ਵਿਆਹ ਸਮੇਂ ਲੜਕੀ ਨੂੰ ਧਨ ਜਾਂ ਜਾਇਦਾਦ ਦਿੱਤੀ ਜਾਂਦੀ ਸੀ ਜਿਵੇਂ ਕਿ ਲੜਕੀ ਆਪਣੇ ਆਪ ਵਿਚ ਹੀ ਕਾਫੀ ਆਕਰਸ਼ਣ ਨਹੀਂ ਸੀ। ਮੂਸਾ ਦੀ ਤੀਜੀ ਪੁਸਤਕ ਲੈਵਿਟਿਕਸ (Levitics) ਵਿਚ ਹਦਾਇਤ ਹੈ ਕਿ ਮੂਸਾ ਦੇ ਪੈਰੋਕਾਰ "ਕੋਈ ਅਜੇਹੀ ਲੜਕੀ/ਔਰਤ ਨਾਲ ਵਿਆਹ ਨਹੀਂ ਕਰਵਾਉਣਗੇ ਜੋ ਵਿਭਚਾਰਨ, ਬੇਦੀਨ ਅਤੇ ਨਾਸਤਿਕ ਹੋਵੇ ਜਾਂ ਜਿਸਨੂੰ ਪਤੀ ਦੁਆਰਾ ਤਿਆਗ ਦਿੱਤਾ ਗਿਆ ਹੋਵੇ।"[9] ਧਾਰਮਿਕ ਰਹਿਬਰਾਂ ਪ੍ਰਤੀ ਵਿਸ਼ੇਸ਼ ਸਖਤੀ ਨਾਲ ਅਮਲ ਕੀਤਾ ਜਾਂਦਾ ਸੀ। ਇਕ ਪਾਦਰੀ ਦੀ

8. ਰਘੁਨਾਥ ਸਿੰਘ ਐਮ. ਪੀ. ਵਿਸ਼ਵ ਕੇ ਧਰਮ ਪ੍ਰਵਤਕ ਪੰਨਾ 255
9. Old Testament : Levitious 21 : 7

ਜ਼ਿੰਦਗੀ ਲੋਕਾਂ ਲਈ ਆਦਰਸ਼ ਪੇਸ਼ ਕਰਦੀ ਸੀ ; ਤਾਂ ਫਿਰ ਉਸਦੀ ਕੰਨਿਆਂ ਦੇ ਆਚਰਣ ਨੂੰ ਸ਼ੁਧ ਰਖਣ ਲਈ ਕਠੋਰ ਨਿਯਮ ਨਿਰਧਾਰਿਤ ਕਰਨੇ ਸੁਭਾਵਿਕ ਸੀ। ਪਾਦਰੀ ਦੀ ਲੜਕੀ ਵਿਭਚਾਰਣ ਬਣਕੇ ਬੇਦੀਨ ਅਤੇ ਨਾਸਤਿਕ ਹੋ ਜਾਂਦੀ ਹੈ ਅਤੇ ਆਪਣੇ ਪਿਤਾ ਨੂੰ ਵੀ ਬੇਦੀਨੀ ਦੀ ਅੱਗ ਵਿਚ ਸਾੜਦੀ ਹੈ ਇਸ ਲਈ ਉਸਨੂੰ ਅੱਗ ਵਿਚ ਸਾੜਿਆ ਜਾਵੇ।[10]

"ਪਾਦਰੀ ਲਈ ਕੇਵਲ ਇਕ ਵਿਆਹ ਦਾ ਵਿਧਾਨ ਹੈ ਅਤੇ ਉਹ ਵੀ ਕੇਵਲ ਕੁਆਰੀ ਲੜਕੀ ਨਾਲ। ਉਹ ਕਿਸੇ ਸੂਰਤ ਵਿਚ ਵੀ ਵਿਧਵਾ, ਤਲਾਕ-ਸ਼ੁਦਾ ਜਾਂ ਛੁੱਟੜ ਨਾਲ ਵਿਆਹ ਨਹੀਂ ਕਰਵਾ ਸਕਦਾ।"[11] ਲੜਕੀਆਂ ਦੇ ਆਚਰਣ ਨੂੰ ਸ਼ੁਧ ਰਖਣ ਲਈ ਕਠੋਰ ਨਿਯਮ ਬਣਾਏ ਗਏ ਸਨ। ਸਜ਼ਾਵਾਂ ਭਿਆਨਕ ਹੁੰਦੀਆਂ ਸਨ ਤਾਂ ਜੋ ਕੌਮ ਵਿਚ ਸੰਜਮ ਅਤੇ ਪਵਿਤਰਤਾ ਬਣੀ ਰਹੇ। ਵਿਆਹ ਸਮੇਂ ਲੜਕੀ ਦਾ ਕੁਆਰੀ ਹੋਣਾ ਜ਼ਰੂਰੀ ਸੀ।" ਜੇਕਰ ਕਿਸੇ ਮਰਦ ਨੂੰ ਆਪਣੀ ਨਵ-ਵਧੂ ਦੇ ਕੁਆਰੀ ਨਾ ਹੋਣ ਦਾ ਸਬੂਤ ਮਿਲ ਜਾਂਦਾ ਸੀ ਜਾਂ ਉਹ ਅਜੇਹੀ ਤੁਹਮਤ ਲਾਉਂਦਾ ਸੀ ਤਾਂ ਲੜਕੀ ਦੇ ਮਾਪਿਆਂ ਨੂੰ ਉਸ ਦੇ ਕੁਆਰੇਪਣ ਦੇ ਚਿੰਨ੍ਹ ਅਤੇ ਸਬੂਤ ਸ਼ਹਿਰ ਦੇ ਚੋਧਰੀਆਂ ਪਾਸ ਪੇਸ਼ ਕਰਨ ਦਾ ਸਮਾਂ ਦਿੱਤਾ ਜਾਂਦਾ ਸੀ। ਜੇਕਰ ਮਾਪੇ ਸੱਚੇ ਸਿੱਧ ਹੋ ਜਾਂਦੇ ਸਨ ਤਾਂ ਵਰ ਨੂੰ ਸਜ਼ਾ ਦਿੱਤੀ ਜਾਂਦੀ ਸੀ ਜਾਂ ਸੌ ਰੁਪਏ ਜੁਰਮਾਨਾ ਕੀਤਾ ਜਾਂਦਾ ਸੀ ਜੋ ਲੜਕੀ ਦੇ ਪਿਤਾ ਨੂੰ ਮਿਲਦਾ ਸੀ। ਪਰ ਜੇਕਰ ਮਾਪੇ ਝੂਠੇ ਸਾਬਤ ਹੋ ਜਾਂਦੇ ਸਨ ਤਾਂ ਉਨ੍ਹਾਂ ਦੇ ਘਰ ਅੱਗੇ ਉਨ੍ਹਾਂ ਦੀ ਵਿਭਚਾਰਨ ਲੜਕੀ ਨੂੰ ਸੰਗਸਾਰ (ਪਥਰਾਂ ਨਾਲ ਮਾਰਨਾ) ਕਰ ਦੇਂਦੇ ਸਨ ਕਿਉਂਕਿ ਉਸਨੇ ਇਜ਼ਰਾਈਲ ਲਈ ਬਦਨਾਮੀ ਲਿਆਂਦੀ ਸੀ।"[12] 'ਜੇਕਰ ਕੋਈ ਵਿਅਕਤੀ ਕੁਆਰੀ/ਮੰਗੀ ਹੋਈ ਲੜਕੀ ਨਾਲ ਦੁਰਾਚਾਰ ਕਰਦਾ ਹੈ ਤਾਂ ਉਹ ਲੜਕੀ ਦੇ ਪਿਤਾ ਨੂੰ ਪੰਜਾਹ ਰੁਪਏ ਜੁਰਮਾਨਾ ਦੇਵੇ ਅਤੇ ਕੰਨਿਆਂ ਨਾਲ ਵਿਆਹ ਕਰੇ।'[13] 'ਜਿਸ ਯਹੂਦੀ ਦੀ ਮੰਗਣੀ ਹੋਈ ਹੋਵੇ ਉਸਨੂੰ ਜੰਗ ਵਿਚ ਨਹੀਂ ਭੇਜਿਆ ਜਾਂਦਾ ਸੀ ਤਾਂ ਜੋ ਉਹ ਉਥੇ ਮਾਰਿਆ ਨਾ ਜਾਵੇ ਅਤੇ ਉਸਦੀ ਮੰਗੇਤਰ ਨਾਲ ਕੋਈ ਹੋਰ ਵਿਆਹ ਨਾ ਕਰਵਾ ਲਵੇ।'[14]

ਇਸ ਪ੍ਰਕਾਰ ਦੇ ਸਮਾਜ ਦੇ ਕਾਨੂੰਨ ਕੰਨਿਆਂ ਦੀ ਸੁਰੱਖਿਆ ਲਈ ਸਨ। ਉਸਨੂੰ ਹਾਨੀ ਪਹੁੰਚਾਉਣ ਵਾਲੇ ਨੂੰ ਸਜ਼ਾ ਦਿੱਤੀ ਜਾਂਦੀ ਸੀ ਪਰ ਜੇਕਰ ਕੰਨਿਆਂ ਆਪ ਭੈੜੇ ਪਾਸੇ ਟੁਰਦੀ ਸੀ ਤਾਂ ਉਸ ਤੋਂ ਵੀ ਭਿਅੰਕਰ ਸਜ਼ਾ ਦਿੱਤੀ ਜਾਂਦੀ ਸੀ। ਸਜ਼ਾਵਾਂ ਦੇ ਡਰ ਕਾਰਣ

10. Old Testament . Lev. 21 : 9
11. Old Testament : Lev. 21 : 13–14
12. Old Testament : Deuteronomy 22 : 13-21
13. Old Testament : Deut. 22 : 25–29
14. Old Testament : Deut. 20 : 7

ਹੀ ਨੈਤਿਕਤਾ ਦਾ ਪੱਧਰ ਉਚਾ ਸੀ । ਵਿਆਹੁਤਾ ਉਤੇ ਵੀ ਪਵਿਤਰਤਾ ਦੇ ਨਿਯਮ ਪੂਰੀ ਕਠੋਰਤਾ ਨਾਲ ਲਾਗੂ ਹੁੰਦੇ ਸਨ ।

## ਵਿਆਹੁਤਾ ਰੂਪ

ਭਾਵੇਂ ਵਿਆਹ ਜਵਾਨੀ ਵਿਚ ਹੀ ਕੀਤੇ ਜਾਂਦੇ ਸਨ ਪਰ ਆਮ ਤੌਰ ਤੇ ਆਦਮੀ ਵੱਡੀ ਉਮਰ ਦੇ ਹੁੰਦੇ ਸਨ ਅਤੇ ਲੜਕੀਆਂ ਛੋਟੀ ਉਮਰ ਦੀਆਂ । ਪਤੀ ਨੂੰ ਪਤਨੀ ਉਪਰ ਪ੍ਰਭੂਸਤਾ ਪ੍ਰਾਪਤ ਸੀ । ਇਸ ਤੋਂ ਪਹਿਲਾਂ ਨੈਤਿਕਤਾ ਦਾ ਪੱਧਰ ਬਹੁਤ ਨੀਵਾਂ ਸੀ । ਸਮਾਜ ਵਿਚ ਸੁਧਾਰ ਲਿਆਉਣ ਲਈ ਕਠੋਰ ਨਿਯਮ ਬਣਾਏ ਜਾ ਰਹੇ ਸਨ । ਇਸਤਰੀ ਤੋਂ ਪਤੀਵਰਤਾ ਅਤੇ ਸ਼ੀਲਵੰਤੀ ਰਹਿਣ ਦੀ ਮੰਗ ਕੀਤੀ ਜਾਂਦੀ ਸੀ । ਇਸ ਤਰ੍ਹਾਂ ਹੀ ਪੁਰਸ਼ ਨੂੰ ਵਿਭਚਾਰੀ ਹੋਣ ਤੋਂ ਹੋੜਿਆ ਗਿਆ ਸੀ । ਰਾਜੇ ਤਕ ਨੂੰ ਇਕ ਤੋਂ ਵੱਧ ਪਤਨੀਆਂ ਰਖਣ ਦੀ ਮਨਾਹੀ ਸੀ ਪਰ ਫਿਰ ਵੀ ਬਹੁ-ਪਤਨੀ ਵਿਆਹ ਦੇ ਅਣਗਿਣਤ ਉਦਾਹਰਨ ਮਿਲਦੇ ਹਨ । ਇਬਰਾਹੀਮ ਦੀਆਂ ਦੋ ਪਤਨੀਆਂ ਸਨ । ਦੋਹਾਂ ਦੇ ਬੱਚੇ ਹੋਏ ਇਸਰਾਈਲ ਅਤੇ ਇਸਮਾਈਲ । ਜਿਨ੍ਹਾਂ ਨੇ ਅੱਗੋਂ ਕ੍ਰਮਵਾਰ ਹਜ਼ਰਤ ਮੂਸਾ ਤੇ ਹਜ਼ਰਤ ਮੁਹੰਮਦ ਨੂੰ ਜਨਮ ਦਿੱਤਾ ।

'ਜੇਕਰ ਪੱਛਮੀ ਯਹੂਦੀ ਇਕ ਪਤਨੀ-ਵਿਆਹ ਨੂੰ ਮੰਨਦੇ ਸਨ ਤਾਂ ਉਹ ਮੂਸਾ ਦੇ ਕਾਨੂੰਨ ਕਾਰਨ ਨਹੀਂ ਸਗੋਂ ਰਾਬਨੀਕਲ (Rabbanical) ਆਗਿਆ ਕਾਰਨ । ਤਲਾਕ ਦੇ ਮਾਮਲੇ ਵਿਚ ਵੀ ਯਹੂਦੀ ਕੌਮ ਦੋ ਭਾਗਾਂ ਵਿਚ ਵੰਡੀ ਹੋਈ ਸੀ । ਇਕ ਜੋ ਤਲਾਕ ਕਿਸੇ ਗੰਭੀਰ ਸਥਿਤੀ ਵਿਚ ਹੀ ਦੇਣ ਦੇ ਹਾਮੀ ਸਨ ਅਤੇ ਦੂਜੇ ਉਹ ਜੋ ਪਹਿਲੀ ਤੋਂ ਸੁੰਦਰ ਇਸਤਰੀ ਮਿਲ ਜਾਣ ਤੇ ਹੀ ਪਹਿਲੀ ਨੂੰ ਤਲਾਕ ਦੇਣ ਦੇ ਹੱਕ ਵਿਚ ਸਨ ।'[15]

ਲੜਾਈਆਂ ਵਿਚ ਪੁਰਸ਼ਾਂ ਨੂੰ ਮਾਰਨ ਪਰ ਇਸਤਰੀਆਂ, ਬੱਚਿਆਂ ਅਤੇ ਪਸ਼ੂਆਂ ਨੂੰ ਨਾ ਮਾਰਨ ਦੀ ਹਦਾਇਤ ਹੈ । ਇਸਦੇ ਲਈ ਕੁਝ ਨਿਯਮ ਵੀ ਹਜ਼ਰਤ ਮੂਸਾ ਨੇ ਬਣਾਏ ਜਿਵੇਂ 'ਯੁੱਧ ਪਿਛੋਂ ਇਸਤਰੀਆਂ ਨੂੰ ਉਨ੍ਹਾਂ ਦੀ ਮਰਜ਼ੀ ਅਨੁਸਾਰ ਜਾਣ ਦਿਓ ਉਨ੍ਹਾਂ ਨੂੰ ਨਾ ਵੇਚੋ ਅਤੇ ਨਾ ਹੀ ਸੌਦਾ ਕਰੋ । ਉਨ੍ਹਾਂ ਵਿਚੋਂ ਜਿਸ ਸੁੰਦਰ ਇਸਤਰੀ ਨਾਲ ਵਿਆਹ ਕਰਾਉਣਾ ਹੋਵੇ ਉਸਨੂੰ ਘਰ ਲੈ ਜਾ ਕੇ ਮੁੰਡਨ ਕਰਵਾ ਕੇ ਉਸਦੇ ਦਾਸੀਪੁਣੇ ਦੇ ਵਸਤਰ ਉਤਰਵਾ ਦਿਓ । ਉਸਨੂੰ ਮਾਪਿਆਂ ਲਈ ਇਕ ਮਹੀਨੇ ਦਾ ਸੋਗ ਮਨਾਉਣ ਦਿਓ ਫਿਰ ਉਸ ਨਾਲ ਵਿਧੀਵਤ ਵਿਆਹ ਕਰਵਾਕੇ ਆਪਣੀ ਪਤਨੀ ਬਣਾਓ । ਉਸਨੂੰ ਅਗੇ ਵੇਚਣਾ ਪਾਪ ਹੈ ।'[16] ਚੰਗੇ ਨਿਯਮ ਬਣਾਉਣ ਵਾਲੇ ਮੂਸਾ ਵੀ ਇਸਤਰੀ ਦੀ ਸਮਾਜਿਕ ਸਥਿਤੀ

---

15. Sheikh M. H. Kidwai : Women Under Different Social and Religious Laws, P–15

16. Old Testament Lev. 21 : 11–14

ਨੂੰ ਬਹੁਤਾ ਸੁਧਾਰ ਨਾ ਸਕੇ। ਇਸਤਰੀ ਨੂੰ ਏਨਾ ਅਪਵਿਤਰ ਮੰਨਿਆ ਜਾਂਦਾ ਸੀ ਕਿ ਉਸਨੂੰ ਕਈ ਪਵਿਤਰ ਸਥਾਨਾਂ ਤੇ ਜਾਣ ਦੀ ਵੀ ਮਨਾਹੀ ਸੀ।

'ਯਹੂਦੀ ਧਰਮ ਵਿਚ ਇਸਤਰੀ ਵੋਟ ਦੇਣ ਦੀ ਅਧਿਕਾਰੀ ਨਹੀਂ ਸੀ। ਉਹ ਔਕੜ ਸਮੇਂ ਵੀ ਆਪਣੇ ਪਤੀ ਦੀ ਸਹਾਇਤਾ ਅਤੇ ਰਖਿਆ ਨਹੀਂ ਕਰ ਸਕਦੀ ਸੀ ਭਾਵੇਂ ਉਸਦੇ ਪਤੀ ਉਤੇ ਦੁਸ਼ਮਣਾਂ ਨੇ ਹਮਲਾ ਕਰ ਦਿੱਤਾ ਹੋਵੇ। ਜੇਕਰ ਕੋਈ ਇਸਤਰੀ ਗਲਤੀ ਨਾਲ ਜਾਂ ਜੋਸ਼ ਵਿਚ ਆ ਕੇ ਅਜੇਹਾ ਕਰ ਬੈਠਦੀ ਸੀ ਤਾਂ ਉਸਦੇ ਹੱਥ ਕਟ ਦਿੱਤੇ ਜਾਂਦੇ ਸਨ।'[17] ਇਹ ਸ਼ਾਇਦ ਇਸ ਲਈ ਕੀਤਾ ਜਾਂਦਾ ਸੀ ਕਿ ਪਤਨੀ ਕਿਸੇ ਤਰ੍ਹਾਂ ਵੀ ਪਤੀ ਉਤੇ ਹਾਵੀ ਨਾ ਹੋ ਸਕੇ ਜਾਂ ਫਿਰ ਪਤੀ ਹੀਣ ਭਾਵਨਾ ਦਾ ਸ਼ਿਕਾਰ ਨਾ ਹੋ ਜਾਵੇ।

ਮੂਸਾ ਦੀ ਪੁਸਤਕ ਨੰਬਰਜ਼ ਵਿਚ ਗੁਨਾਹਗਾਰ, ਵਿਭਚਾਰਨਾਂ ਅਤੇ ਭੈੜੀਆਂ ਔਰਤਾਂ ਦੇ ਆਚਰਨ ਸੰਬੰਧੀ ਨਿਯਮ ਦਰਜ ਹਨ। ਵਿਆਹੁਤਾ ਦੁਆਰਾ ਪਰ-ਪੁਰਸ਼ ਨਾਲ ਵਿਭਚਾਰ ਕੀਤੇ ਜਾਣ ਤੇ ਉਸਨੂੰ ਮੰਦਰ ਵਿਚ ਪਾਦਰੀ ਸਾਹਮਣੇ ਪੇਸ਼ ਕੀਤਾ ਜਾਂਦਾਂ ਹੈ। ਪਾਦਰੀ ਉਸਦੇ ਹੱਥ ਵਿਚ ਈਰਖਾ ਭੇਟਾ (Offering of Jeolousy) ਅਤੇ ਆਪਣੇ ਹੱਥ ਵਿਚ ਕੌੜਾ ਪਾਣੀ (Bitter Water) ਲੈ ਕੇ "ਔਰਤ ਨੂੰ ਨਿਰਦੋਸ਼ ਹੋਣ ਦੀ ਸਹੁੰ ਚੁਕਵਾਉਂਦਾ ਹੈ।"[18] ਪਾਣੀ ਪੀਣ ਲਈ ਦੇਂਦਾ ਹੈ। ਜੇਕਰ ਔਰਤ ਦੋਸ਼ੀ ਹੋਵੇਗੀ ਤਾਂ ਇਸ ਪਾਣੀ ਦੇ ਸਰਾਪ ਨਾਲ ਉਸ ਦੀਆਂ ਆਂਦਰਾਂ ਸੁੱਜ ਜਾਣਗੀਆਂ ਅਤੇ ਉਹ ਬਾਂਝ ਹੋ ਜਾਵੇਗੀ। ਵਰਨਾ ਉਹ ਔਲਾਦ ਪ੍ਰਾਪਤ ਕਰ ਸਕੇਗੀ। 'ਔਰਤ ਦੁਆਰਾ ਚੁੱਕੀ ਸਹੁੰ ਦੀ ਪ੍ਰਵਾਨਗੀ ਉਸਦੇ ਪਿਤਾ/ਪਤੀ (ਜਿਸ ਦੇ ਘਰ ਵਿਚ ਸਹੁੰ ਚੁੱਕੀ ਗਈ ਹੋਵੇ) ਦੀ ਮਰਜ਼ੀ ਉਪਰ ਨਿਰਭਰ ਕਰਦੀ ਸੀ। ਜੇਕਰ ਉਹ ਪ੍ਰਵਾਨ ਕਰ ਲੈਂਦੇ ਸਨ ਤਾਂ ਹੀ ਉਸਦੀ ਕਸਮ ਜਾਇਜ਼ ਸਮਝੀ ਜਾਂਦੀ ਸੀ ਨਹੀਂ ਤਾਂ ਨਹੀਂ।'[19]

ਆਦਮੀ ਲਈ ਵੀ ਪਰ-ਇਸਤਰੀ ਸੰਦਰਭ ਵਿਚ ਸੁਚੇਤ ਰਹਿਣ ਦੀ ਹਦਾਇਤ ਹੈ। ਪਰ-ਨਾਰੀ ਸੰਗਮੀ ਨੂੰ ਮੁਆਫ ਨਹੀਂ ਕੀਤਾ ਜਾ ਸਕਦਾ। 'ਜੇਕਰ ਕੋਈ ਮਰਦ ਵਿਆਹੁਤਾ ਔਰਤ ਨਾਲ ਵਿਭਚਾਰ ਕਰਦਾ ਪਕੜਿਆ ਜਾਵੇ ਤਾਂ ਦੋਹਾਂ ਨੂੰ ਸੰਗਸਾਰ ਕਰ ਦਿੱਤਾ ਜਾਵੇ। ਪਰ ਜੇਕਰ ਮਰਦ ਮੰਗੀ ਹੋਈ ਲੜਕੀ ਨੂੰ ਵਿਭਚਾਰ ਲਈ ਮਜਬੂਰ ਕਰੇ ਤਾਂ ਕੇਵਲ ਮਰਦ ਹੀ ਸੰਗਸਾਰੀ ਦਾ ਅਧਿਕਾਰੀ ਹੈ।'[20] ਇਸ ਤਰ੍ਹਾਂ ਇਹ ਆਸ ਕੀਤੀ ਜਾਂਦੀ ਸੀ ਕਿ ਘਟੋ ਘਟ ਕਠੋਰ ਸਜ਼ਾਵਾਂ ਦੇ ਡਰ ਤੋਂ ਹੀ ਵਿਅਕਤੀਆਂ ਦੇ ਆਚਰਨ ਉਚੇ ਰਹਿਣਗੇ। ਵਿਭਚਾਰਨਾਂ ਨਹੀਂ ਹੋਣਗੀਆਂ ਅਤੇ ਆਦਮੀ ਵੀ ਸੰਜਮੀ ਹੋਣਗੇ।

---

17. Kidwai : P–14
18. Old Testament : Numbers 5 : 23-24
19. Old Testament : Num. 5 : 26–28
20. Old Testament : Deu. 22 : 23–26

ਵਿਭਚਾਰਨ ਨੂੰ ਪਤੀ ਬਿਨਾਂ ਕੁਝ ਕਹੇ ਸੁਣੇ 'ਤਲਾਕਨਾਮਾ ਹੱਥ ਫੜਾ ਦੇਵੇ ਅਤੇ ਘਰੋਂ ਕੱਢ ਦੇਵੇ ਭਾਵ ਤਲਾਕ ਦੇਣ ਲਈ ਚਰਿਤਰਹੀਣਤਾ ਦਾ ਦੋਸ਼ ਠੋਸ ਕਾਰਨ ਹੈ। ਇਸੇ ਪ੍ਰਕਾਰ ਤਲਾਕਸ਼ੁਦਾ ਔਰਤ ਹੋਰ ਮਰਦ ਨਾਲ ਨਿਕਾਹ ਕਰਵਾਉਣ ਲਈ ਸੁਤੰਤਰ ਹੁੰਦੀ ਹੈ[21] ਪਰ ਦੂਜੇ ਪਤੀ ਦੁਆਰਾ ਤਿਆਗੇ ਜਾਣ ਤੋਂ ਪਹਿਲਾਂ ਪਤੀ ਉਸ ਨਾਲ ਮੁੜ ਨਿਕਾਹ ਨਹੀਂ ਕਰਵਾਏਗਾ।

ਦੂਜੇ ਪਾਸੇ ਨਵ-ਵਿਆਹੁਤਾ ਲਈ ਕੁਝ ਛੋਟਾਂ ਵੀ ਹਨ। 'ਉਸਦਾ ਪਤੀ ਇਕ ਸਾਲ ਲਈ ਘਰੋਂ ਦੂਰ ਜੰਗ ਆਦਿ ਵਿਚ ਨਹੀਂ ਭੇਜਿਆ ਜਾਂਦਾ ਸਗੋਂ ਘਰ ਹੀ ਰਹਿਣ ਦਿੱਤਾ ਜਾਂਦਾ ਹੈ। ਵਿਧਵਾ ਲਈ ਵੀ ਕੁਝ ਨਿਯਮ ਹਨ। ਉਸ ਉਤੇ ਉਸਦੇ ਦੇਵਰ ਜਾਂ ਜੇਠ ਦਾ ਪੂਰਾ ਅਧਿਕਾਰ ਹੁੰਦਾ ਹੈ।'[22] ਅਤੇ ਦੋਹਾਂ ਦੇ ਸੰਜੋਗ ਦੇ ਫਲਸਰੂਪ ਜਨਮੀ ਪਹਿਲੀ ਔਲਾਦ ਹੀ ਜਾਇਦਾਦ ਦੀ ਵਾਰਿਸ ਹੁੰਦੀ ਹੈ।'[23] ਇਸ ਤੋਂ ਵਿਧਵਾ ਪ੍ਰਤਿ ਵਧੇਰੇ ਸੁਹਿਰਦਤਾ ਦਾ ਬੋਧ ਹੁੰਦਾ ਹੈ। 'ਵਿਆਹੁਤਾ ਆਪਣੇ ਪਤੀ ਦੇ ਕਪੜੇ ਧਾਰਨ ਨਹੀਂ ਕਰ ਸਕਦੀ ਅਤੇ ਨਾ ਹੀ ਪਤੀ ਪਤਨੀ ਦੇ ਕਪੜੇ ਪਹਿਨ ਸਕਦਾ ਹੈ। ਜੋ ਅਜੇਹਾ ਕਰਦਾ ਹੈ ਉਹ ਰੱਬ ਵਲੋਂ ਤਿਰਸਕ੍ਰਿਤ ਕੀਤਾ ਜਾਂਦਾ ਹੈ।'[24] ਇਸ ਤੋਂ ਇਸਤਰੀ ਨਾਲ ਜੁੜੀ ਅਪਵਿਤਰਤਾ ਦਾ ਬੋਧ ਹੁੰਦਾ ਹੈ।

## ਜਨਨੀ ਰੂਪ

ਹਜ਼ਰਤ ਮੂਸਾ ਦੇ ਧਰਮ ਵਿਚ ਮਾਤਾ-ਪਿਤਾ ਦੀ ਇੱਜ਼ਤ ਕਰਨ ਉੱਤੇ ਜ਼ੋਰ ਦਿੱਤਾ ਜ਼ਾਂਦਾ ਸੀ। ਮਾਤਾ-ਪਿਤਾ ਉਤੇ ਹੱਥ ਚੁਕਣ ਵਾਲੇ ਨੂੰ ਮੌਤ ਦੀ ਸਜ਼ਾ ਦਿੱਤੀ ਜਾਂਦੀ ਸੀ। ਇਥੋਂ ਤਕ ਕਿ ਮਾਤਾ-ਪਿਤਾ ਨੂੰ ਸਰਾਪ ਦੇਣ ਵਾਲੇ/ਕੌੜੇ ਸ਼ਬਦ ਕਹਿਣ ਵਾਲੇ ਨੂੰ ਵੀ ਮੌਤ ਦੀ ਸਜ਼ਾ ਦਿੱਤੀ ਜਾਂਦੀ ਸੀ।

'ਕੋਈ ਆਦਮੀ ਆਪਣੇ ਪਿਤਾ ਦੀ ਪਤਨੀ ਨਾਲ ਵਿਆਹ ਨਹੀਂ ਕਰਵਾ ਸਕਦਾ ਸੀ।'[25] ਸੰਤਾਨ ਦੁਆਰਾ ਮਾਤਾ-ਪਿਤਾ ਦੀ ਆਗਿਆ ਦਾ ਪਾਲਨ ਕਰਨਾ ਅਤਿ-ਅਵੱਸ਼ਕ ਸੀ। ਆਗਿਆਕਾਰੀ ਸੰਤਾਨ ਹੀ ਹਰ ਪ੍ਰਕਾਰ ਦੇ ਸੁਖ ਅਤੇ ਖੁਸ਼ੀਆਂ ਦੀ ਅਧਿਕਾਰੀ ਸੀ।

## (ਅ) ਈਸਾਈ ਵਿਚਾਰਧਾਰਾ ਅਤੇ ਇਸਤਰੀ

ਯਹੂਦੀ ਜਾਤੀ ਨੂੰ ਇਕੱਠਾ ਕੀਤਾ ਹਜ਼ਰਤ ਮੂਸਾ ਨੇ। ਇਬਰਾਹੀਮ ਦੀ ਉਸੇ ਵੰਸ਼ ਪਰੰਪਰਾ ਵਿਚੋਂ 42ਵੀਂ ਪੀੜ੍ਹੀ ਸੀ। ਹਜ਼ਰਤ ਈਸਾ ਮਸੀਹ ਜਿਨ੍ਹਾਂ ਨੇ ਮਰੀਅਮ ਦੀ ਕੁੱਖੋਂ

21. Old Testament : Deu. 24 : 1–3
22. Old Testament : Deu. 25 : 5, 24 : 5
23. Old Testament : Deu. 25 : 6
24. Old Testament : Deu. 22 : 5
25. Old Testament : Deu. 22 : 30

ਜਨਮ ਲਿਆ, ਈਸਾਈ ਲੋਕ ਪ੍ਰਭੂ ਈਸਾ ਨੂੰ ਇਕ ਪਵਿਤਰ ਆਤਮਾ ਮੰਨਦੇ ਹਨ ਜੋ ਬਿਨਾਂ ਪੁਰਸ਼ ਦੇ ਸੰਪਰਕ ਤੋਂ ਦੁਨੀਆਂ ਵਿਚ ਆਈ ਅਤੇ ਉਸ ਪਵਿਤਰ ਮਾਂ 'ਮਰੀਅਮ ਨੂੰ ਵੀ ਮਹਾਨ ਮੰਨਦੇ ਹਨ : ਉਸਦੀ ਉਸਤਤੀ ਕਰਦੇ ਹਨ। ਵੇਖਣ ਵਾਲੀ ਗੱਲ ਇਹ ਹੈ ਕਿ ਈਸਾਈ ਮੱਤ ਇਕ ਧਰਮ, ਨੈਤਿਕ ਸ਼ਕਤੀ ਅਤੇ ਸਮਾਜੀ ਸੰਸਥਾ ਦੇ ਰੂਪ ਵਿਚ ਇਸਤਰੀ ਨਾਲ ਕਿਸ ਤਰ੍ਹਾਂ ਦਾ ਵਿਵਹਾਰ ਕਰਦਾ ਹੈ।

ਇਸ ਵਿਚ ਸ਼ੱਕ ਨਹੀਂ ਕਿ ਪ੍ਰਭੂ ਈਸਾਈ ਨੇ ਆਪ ਘਰ ਤਿਆਗਿਆ ਕਿਉਂਕਿ ਉਹ ਰੱਬ ਦੇ ਮੁਕਾਬਲੇ ਵਿਚ ਘਰ ਨੂੰ ਦੂਜਾ ਸਥਾਨ ਦੇਂਦੇ ਸਨ। ਆਪਣੇ ਚੇਲਿਆਂ ਤੋਂ ਵੀ ਉਹ ਘਰ ਦਾ ਤਿਆਗ ਚਾਹੁੰਦੇ ਸਨ। ਇਥੋਂ ਤਕ ਕਿ ਇਕ ਥਾਂ ਤੇ ਉਨ੍ਹਾਂ ਨੇ ਕਿਹਾ 'ਮੈਂ ਆਦਮੀ ਨੂੰ ਉਸਦੇ ਪਿਤਾ, ਲੜਕੀ ਨੂੰ ਉਸਦੀ ਮਾਤਾ ਅਤੇ ਨੂੰਹ ਨੂੰ ਉਸਦੀ ਸੱਸ ਦੇ ਵਿਰੁੱਧ ਕਰਨ ਲਈ ਆਇਆ ਹਾਂ।'[26]

ਪਰ ਪ੍ਰਭੂ ਈਸਾ ਉਨ੍ਹਾਂ ਲੋਕਾਂ ਨਾਲ ਸੰਬੰਧਤ ਸਨ ਜੋ ਪਰਿਵਾਰ ਦੀ ਬਹੁਤ ਇੱਜ਼ਤ ਕਰਦੇ ਸਨ ਕਿਉਂਕਿ : (1) ਉਹ ਪਰਿਵਾਰਿਕ ਜੀਵਨ ਨੂੰ ਰੱਬੀ ਦੇਣ ਮੰਨਦੇ ਸਨ। (2) ਵਿਆਹ ਹੀ ਅਜੇਹਾ ਬੰਧਨ ਸੀ ਜਿਸਨੇ ਯਹੂਦੀਆਂ ਨੂੰ ਨੈਤਿਕ ਪਤਨ ਤੋਂ ਬਚਾਈ ਰਖਿਆ। (3) ਬਹੁਤੀਆਂ ਯਹੂਦੀ ਮਾਵਾਂ ਅੰਦਰ ਇਹ ਛੁਪੀ ਖ਼ਾਹਿਸ਼ ਸੀ ਕਿ ਉਸਦਾ ਲੜਕਾ ਹੀ ਮਸੀਹ ਹੋਵੇਗਾ ਕਿਉਂਕਿ ਯਹੂਦੀਆਂ ਨੂੰ ਵਰ ਮਿਲਿਆ ਸੀ ਕਿ ਉਨ੍ਹਾਂ ਦੀ ਪਰੰਪਰਾ ਵਿਚ ਹੀ ਮਸੀਹ ਪੈਦਾ ਹੋਵੇਗਾ। ਇਸੇ ਕਰਕੇ ਉਨ੍ਹਾਂ ਦਾ ਪਰਿਵਾਰਿਕ ਜੀਵਨ ਪਵਿਤਰ ਰਿਹਾ। ਹਜ਼ਰਤ ਈਸਾ ਨੇ ਇਸ ਤੋਂ ਵੀ ਡੂੰਘੀ ਪਵਿਤਰਤਾ ਪਰਿਵਾਰਿਕ ਜੀਵਨ ਨੂੰ ਬਖਸ਼ੀ। ਉਹ ਆਪ ਜੀਵਨ ਦਾ ਬਹੁਤਾ ਸਮਾਂ ਪਰਿਵਾਰ ਵਿਚ ਰਹੇ। ਉਹ ਪਰਿਵਾਰ ਨੂੰ ਰੱਬ ਦੀ ਛੋਟੀ ਰਾਜਧਾਨੀ ਮੰਨਦੇ ਸਨ। ਉਨ੍ਹਾਂ ਨੇ ਔਰਤਾਂ ਅਤੇ ਬੱਚਿਆਂ ਲਈ ਬਹੁਤ ਕੁਝ ਕੀਤਾ। ਔਰਤਾਂ ਨੂੰ ਬੰਧਨਾਂ ਤੋਂ ਮੁਕਤ (ਅਮਾਨਸੀਪੇਟ) ਕਰਕੇ ਮਾਨ ਅਤੇ ਸਤਿਕਾਰ ਦਿੱਤਾ।'[27] ਸੈਂਟ ਪਾਲ ਨੇ ਈਸਾ ਬਾਰੇ ਕਿਹਾ ਹੈ—ਈਸਾ ਵਿਚ ਕਿਧਰੇ ਵੀ ਨਾ ਪੁਰਸ਼ ਹੈ ਅਤੇ ਨਾ ਇਸਤਰੀ।

ਈਸਾਈ ਮੱਤ ਵਿਚ ਇਸਤਰੀ ਬਾਰੇ ਹੀਣ ਵਿਚਾਰਾਂ ਦੀ ਕਮੀ ਨਹੀਂ ਹੈ। 'ਮਹਾਨ ਈਸਾਈ ਸੰਤ ਬਰਨਾਰਡ, ਐਥਨੀ, ਬੋਨਾ ਵੇਂਚਰ, ਜਰੋਮੀ, ਗ੍ਰਿਗੋਰੀ ਮਹਾਨ, ਅਤੇ ਸੇਂਟ ਸਾਈ ਪਰੀਅਨ ਨੇ ਇਸਤਰੀ ਨੂੰ ਬੜੇ ਭੈੜੇ ਵਿਸ਼ੇਸ਼ਣਾਂ ਨਾਲ ਨਿਵਾਜਿਆ ਹੈ ਜਿਵੇਂ ਸ਼ੈਤਾਨ ਦਾ ਅੰਗ, ਸ਼ੈਤਾਨ ਦੀਆਂ ਬਾਹਵਾਂ, ਡੰਗ ਮਾਰਨ ਨੂੰ ਤਿਆਰ ਬਿੱਛੂ, ਸ਼ੈਤਾਨ ਦਾ ਦਰਵਾਜ਼ਾ ਅਤੇ ਸ਼ੈਤਾਨ ਦਾ ਹਥਿਆਰ ਆਦਿ। ਮਹਾਨ ਸੇਂਟ ਕ੍ਰਿਸੋਸਟਮ ਨੇ ਇਸਤਰੀ ਨੂੰ ਇਕ ਜ਼ਰੂਰੀ ਬੁਰਾਈ, ਇਕ ਕੁਦਰਤੀ ਲਾਲਚ, ਇਕ ਇੱਛਤ ਮੁਸੀਬਤ, ਇਕ ਮਾਰੂ

---

26. New Testament : Matthew 10 : 35
27. Jemes S. Sutwart : The Life and Teachings of Jesus Christ. 126-127

ਆਕਰਸ਼ਣ, ਘਰੇਲੂ ਤਬਾਹੀ ਅਤੇ ਇਕ ਰੰਗੀ ਹੋਈ ਬੁਰਾਈ ਕਿਹਾ ਹੈ ।'[28] ਸਾਰੇ ਸਾਮੀ ਧਰਮਾਂ ਅਨੁਸਾਰ ਮਨੁੱਖ ਦਾ ਪਤਨ ਇਕ ਨਾਰੀ 'ਈਵ' ਕਾਰਨ ਹੋਇਆ । 'ਵਿਕਾਰ ਆਫ ਕ੍ਰੋਨਲਾਕ ਨੇ ਤਾਂ ਹੇਠ ਲਿਖੇ ਅਨੁਸਾਰ ਔਰਤ ਨੂੰ ਹਰ ਪੱਖੋਂ ਮਰਦ ਤੋਂ ਘਟੀਆ ਚਿਤਰਿਆ ਹੈ :—

1. ਆਦਮ ਨੂੰ ਹੱਵਾ ਤੋਂ ਪਹਿਲਾਂ ਬਣਾਇਆ ਗਿਆ ।

2. ਆਦਮ ਵਿਚੋਂ ਹੀ ਹੱਵਾ ਨੂੰ ਬਣਾਇਆ ਗਿਆ ।

3. ਆਦਮ ਦੇ ਲਈ ਹੀ ਹੱਵਾ ਨੂੰ ਬਣਾਇਆ ਗਿਆ ।

4. ਆਦਮ ਪ੍ਰਭੂ ਦੀ ਸ਼ਾਨ ਦਾ ਪਰਛਾਵਾਂ ਹੈ ਜਦੋਂ ਕਿ ਇਸਤਰੀ ਆਦਮ ਦੀ ਸ਼ਾਨ ਦਾ ਪਰਛਾਵਾਂ ਹੈ ।

5. 'ਗਿਰਾਵਟ ਸਮੇਂ ਪਹਿਲਾਂ ਹੱਵਾਂ ਨੇ ਵਰਜਿਤ ਫ਼ਲ ਖਾਧਾ ਅਤੇ ਪਾਪ ਦੀ ਭਾਗੀ ਬਣੀ ।'[29]

6. ਜਿਵੇਂ ਚਰਚ ਈਸਾ ਦੇ ਅਧੀਨ ਹੈ, ਉਸੇ ਤਰ੍ਹਾਂ ਪਤਨੀਆਂ ਪਤੀ ਦੇ ਅਧੀਨ ਹਨ ।

7. ਆਦਮੀ ਦਾ ਮੁੱਖੀ ਈਸਾ ਹੈ ਪਰ ਔਰਤ ਦਾ ਮੁਖੀ ਆਦਮੀ ਹੈ ।

'ਯਹੂਦੀ ਧਰਮ ਵਿਚ ਇਸਤਰੀ ਦੀ ਸਥਿਤੀ ਵਾਸਤਵ ਵਿਚ ਨੀਵੀਂ ਸੀ ਪਰ ਈਸਾਈ ਧਰਮ ਨੇ ਇਸਨੂੰ ਹੋਰ ਘਟੀਆ ਕਰ ਦਿੱਤਾ । ਇਸਦੇ ਸਿਰ ਤੇ ਕਿਸੇ ਆਦਮੀ ਦੀ ਨਹੀਂ ਸਗੋਂ ਰੱਬ ਦੇ ਪੁੱਤਰ ਦੀ ਨਿਰਦਈ ਹੱਤਿਆ ਥੱਪ ਦਿੱਤੀ ਗਈ। ਉਨ੍ਹਾਂ ਦੇ ਅਨੁਸਾਰ ਯਹੂਦੀਆਂ ਨੇ ਜੋ ਵੀ ਕੀਤਾ ਹੱਵਾ ਦੇ ਪਾਪ ਧੋਣ ਲਈ ਕੀਤਾ। ਈਸਾਈ ਮੱਤ ਅਨੁਸਾਰ ਔਰਤ ਉਤੇ ਹੇਠ ਲਿਖੇ ਦੋਸ਼ ਥੱਪੇ ਗਏ :

1. ਹੱਵਾ ਨੇ ਪਹਿਲਾਂ ਰੱਬ ਦੀ ਆਗਿਆ ਦੀ ਉਲੰਘਣਾ ਕੀਤੀ;

2. ਆਦਮ ਨੂੰ ਅਵਗਿਆ ਕਰਨ ਲਈ ਉਕਸਾਇਆ;

3. ਹੱਵਾ ਹੀ ਆਦਮ ਦੇ ਪਤਨ ਦਾ ਕਾਰਨ ਬਣੀ;

4. ਹੱਵਾ ਦਾ ਪਾਪ ਹਰ ਬੱਚੇ ਵਿਚ ਜਨਮ ਤੋਂ ਹੀ ਹੁੰਦਾ ਹੈ;

5. ਹੱਵਾ ਦੇ ਪਾਪਾਂ ਕਾਰਨ ਸਾਰੀ ਮਨੁੱਖਤਾ ਸਰਾਪੀ ਗਈ;

6. ਇਸਤਰੀ ਆਪਣੇ ਬਿਪਤਿਸਮਾ ਰਹਿਤ ਬੱਚਿਆਂ ਨੂੰ ਦੋਜ਼ਖ ਦੀ ਅੱਗ ਵਿਚ ਸੜਦੇ ਵੇਖਣ ਲਈ ਜ਼ਿਮੇਵਾਰ ਹੈ;

---

28. Kidwai : P. 19-20

29. New Testament : 1 Timothy 2 : 11-14

7. ਇਸਤਰੀ ਈਸਾ ਮਸੀਹ ਦੇ ਸੂਲੀ ਉਤੇ ਚੜ੍ਹਣ ਲਈ ਜ਼ਿਮੇਂਵਾਰ ਹੈ।
8. ਈਸਾ ਰੱਬ ਸੀ ਸੋ ਉਹ ਰੱਬ ਦੀ ਮੌਤ ਦੀ ਜ਼ਿਮੇਵਾਰ ਹੈ।[30]

ਇਸ ਤਰ੍ਹਾਂ ਈਸਾਈ ਲੋਕ ਮਨੁੱਖ ਦੀ ਹੋਂਦ ਦੀ ਯਹੂਦੀ ਕਹਾਣੀ ਨੂੰ ਨਾ ਕੇਵਲ ਮੰਨਦੇ ਹਨ ਸਗੋਂ ਸਾਰਾ ਦੋਸ਼ ਹੱਵਾ ਨੂੰ ਦੇਂਦੇ ਹਨ। ਆਦਮ ਨੇ ਤਾਂ ਉਸਦੀ ਅੱਧੀ ਸਜ਼ਾ ਵੰਡਾਣ ਲਈ ਹੀ ਵਰਜ਼ਿਤ ਫ਼ਲ ਖਾਧਾ। ਰੱਬ ਨੇ ਸਰਾਪ ਦਿੱਤਾ ਕਿ ਹਰ ਆਦਮੀ ਜੋ ਔਰਤ ਤੋਂ ਪੈਦਾ ਹੁੰਦਾ ਹੈ ਉਹ ਪਾਪੀ ਹੈ। ਸਾਰੀ ਮਨੁੱਖਤਾ ਨੂੰ ਇਸ ਸਰਾਪ ਤੋਂ ਬਚਾਉਣ ਲਈ ਈਸਾ ਨੇ ਜਨਮ ਲਿਆ ਅਤੇ ਕੁਰਬਾਨੀ ਦਿੱਤੀ। ਇਸ ਕੁਰਬਾਨੀ ਲਈ ਵੀ ਔਰਤ ਹੀ ਦੋਸ਼ੀ ਹੈ। ਉਸ ਨੂੰ ਅਪਵਿਤਰ ਸਮਝਿਆ ਜਾਂਦਾ ਹੈ। ਈਸਾ ਮਸੀਹ ਦੇ ਖੂਨ ਵਹਾਉਣ ਤੇ ਵੀ ਹਾਲੇ ਮਨੁੱਖਤਾ ਪਵਿਤਰ ਨਹੀਂ ਹੋਈ। ਔਰਤ ਦਾ ਪਾਪ ਉਸਦੀ ਸੰਤਾਨ ਵਿਚ ਲਗਾਤਾਰ ਪ੍ਰਵੇਸ਼ ਕਰੀ ਜਾ ਰਿਹਾ ਹੈ। ਇਸ ਲਈ ਈਸਾਈ ਸੰਤ ਉਸਦੇ ਸੰਪਰਕ ਵਿਚ ਆਉਣ ਤੋਂ ਹੋੜਦੇ ਹਨ। ਪਰ ਹਜ਼ਰਤ ਈਸਾ ਦੇ ਜੀਵਨ ਤੋਂ ਕੋਈ ਅਜੇਹਾ ਪ੍ਰਮਾਣ ਨਹੀਂ ਮਿਲਦਾ ਜਿਸ ਤੋਂ ਇਸਤਰੀ ਜਾਤੀ ਪ੍ਰਤਿ ਉਨ੍ਹਾਂ ਦੀ ਘਿਰਨਾ ਨੂੰ ਪ੍ਰਮਾਣਿਤ ਕੀਤਾ ਜਾ ਸਕੇ। ਉਹ ਤਾਂ ਇਕ ਪੈਗੰਬਰ ਅਤੇ ਸੁਧਾਰਕ ਸਨ ਜੋ ਹਰ ਪ੍ਰਕਾਰ ਦੇ ਮਰਦਾਂ ਅਤੇ ਔਰਤਾਂ ਦੇ ਸੰਪਰਕ ਵਿਚ ਰਹੇ। ਗਾਸਪਲ ਆਫ ਮੈਥਿਊ ਵਿਚ ਅੰਕਿਤ ਹੈ ਕਿ ਉਹ ਪਹਿਲੀ ਵਿਅਕਤੀ ਇਕ ਔਰਤ ਹੀ ਸੀ ਜਿਸ ਨੇ ਈਸਾ ਦਾ ਚੋਲਾ ਛੂਹ ਕੇ ਆਪਣੇ ਖੂਨ ਦੇ ਰੋਗ ਤੋਂ ਨਿਜ਼ਾਤ ਹਾਸਲ ਕੀਤੀ ਸੀ ਅਤੇ ਪ੍ਰਥਮ ਵਿਅਕਤੀ ਇਕ ਮਹਿਲਾ ਸੀ ਜਿਸ ਨੂੰ ਈਸਾ ਨੇ ਮਿਰਤਕ ਅਵਸਥਾ ਤੋਂ ਮੁੜ ਸੁਰਜੀਤ ਕਰ ਦਿੱਤਾ ਸੀ। ਹਾਲਾਂਕਿ ਉਨ੍ਹਾਂ ਦੇ ਚੇਲਿਆਂ ਨੇ ਉਨ੍ਹਾਂ ਦੇ ਵਿਵਹਾਰ ਨੂੰ ਗਲਤ ਰੰਗਤ ਦਿੱਤੀ।

ਹਜ਼ਰਤ ਈਸਾ ਨੇ ਆਪਣੇ ਕੋਈ ਵਿਸਥਾਰਿਤ ਸਮਾਜਿਕ ਕਾਨੂੰਨ ਨਹੀਂ ਬਣਾਏ ਸਨ ਜਿਵੇਂ ਕਿ ਹਜ਼ਰਤ ਮੂਸਾ ਜਾਂ ਹਜ਼ਰਤ ਮੁਹੰਮਦ ਨੇ ਬਣਾਏ ਸਨ। 'ਇਸ ਲਈ ਉਸਦੇ ਚੇਲੇ ਰੋਮਨਾਂ ਅਤੇ ਯਹੂਦੀਆਂ ਦੇ ਬਣਾਏ ਕਾਨੂੰਨਾਂ ਉਤੇ ਹੀ ਨਿਰਭਰ ਕਰਦੇ ਸਨ ਜਿਨ੍ਹਾਂ ਅਨੁਸਾਰ ਔਰਤ ਨੂੰ ਮਰਦ ਦੀ ਅਧੀਨਗੀ ਦੀ ਸਥਿਤੀ ਪ੍ਰਦਾਨ ਕੀਤੀ ਗਈ ਸੀ।'[31]

ਹਜ਼ਰਤ ਈਸਾ ਗਰੀਬ ਇਸਤਰੀ-ਪੁਰਸ਼ਾਂ ਨੂੰ ਬਹੁਤ ਅਜ਼ੀਜ਼ ਸਮਝਦੇ ਸਨ। ਲਿੰਗ ਭੇਦ ਕਾਰਨ ਕੋਈ ਵੱਡਾ ਛੋਟਾ ਨਹੀਂ। 'ਮਰਦ-ਔਰਤ ਸਭ ਇਕੋ ਗੋਸ਼ਤ ਪੋਸਤ ਦੇ ਬਣੇ ਹਨ ਅਤੇ ਵਿਆਹ ਦਾ ਸੰਜੋਗ ਪੂਰਵ ਨਿਰਧਾਰਿਤ ਹੈ।'[32] ਇਸ ਨਾਤੇ ਇਹ ਬੰਧਨ ਅਧਿਆਤਮਕ ਹੈ। ਫਿਰ ਵੀ ਜਿਥੋਂ ਤਕ ਸੰਭਵ ਹੋਵੇ ਪ੍ਰਭੂ ਵਲ ਆਪਣੇ ਸਾਰੇ ਫਰਜ਼

---

30. Kidwai. : P–24
31. Kidwai. : P. 25; New Testament 1 Peter 3 : 1
32. New Testament. Mark 10 : 6–9

ਪੂਰੇ ਕਰਨ ਵਿਚ ਜੀਵਨ ਭੇਟਾ ਕਰ ਦਿਓ। ਈਸਾ ਕੋਲੋਂ ਪੁਛਿਆ ਗਿਆ ਕਿ ਜੇਕਰ ਇਕ "ਔਰਤ ਦਾ ਪਤੀ ਬੇਔਲਾਦ ਹੀ ਮਰ ਜਾਵੇ ਅਤੇ ਉਸ ਦੇ ਭਰਾ ਵਾਰੀ ਵਾਰੀ ਉਸੇ ਔਰਤ ਨਾਲ ਵਿਆਹ ਕਰਵਾਕੇ ਬੇਔਲਾਦ ਹੀ ਮਰਦੇ ਜਾਣ ਤਾਂ ਪਰਲੋ ਵਾਲੇ ਦਿਨ ਉਹ ਔਰਤ ਕਿਸ ਦੀ ਬੀਵੀ ਸਮਝੀ ਜਾਵੇਗੀ ਤਾਂ ਈਸਾ ਨੇ ਉੱਤਰ ਦਿੱਤਾ ਕਿ ਪਰਲੋ ਵਾਲੇ ਦਿਨ ਤਾਂ ਕਿਸੇ ਦਾ ਵਿਆਹ ਨਹੀਂ ਹੁੰਦਾ ਤੇ ਨਾ ਹੀ ਕੋਈ ਵਿਆਹਵਿਚ ਦਿੱਤੀ ਜਾਂਦੀ ਹੈ। ਉਸ ਦਿਨ ਤਾਂ ਸਾਰੇ ਹੀ (ਸਮੇਤ ਇਸਤਰੀਆਂ ਦੇ) ਉਨ੍ਹਾਂ ਫਰਿਸ਼ਤਿਆਂ ਵਾਂਗ ਹੋ ਜਾਣਗੇ ਜੋ ਰੱਬ ਦੀ ਜਨੱਤ ਵਿਚ ਹਨ।[33] ਇਸ ਤੋਂ ਇਸਤਰੀ ਮਰਦ ਦੀ ਸਮਾਨਤਾ ਦਾ ਗਿਆਨ ਹੁੰਦਾ ਹੈ। ਹਸ਼ਰ ਵਾਲੇ ਦਿਨ ਸਭ ਦੇ ਕਰਮਾਂ ਉਤੇ ਨਿਬੇੜਾ ਹੋਣਾ ਹੈ ਨਾ ਕਿ ਲਿੰਗ ਦੇ ਆਧਾਰ ਉਤੇ। ਸਭ ਹੀ ਨਿਜ਼ਾਤ ਹਾਸਲ ਕਰਨ ਦੇ ਯੋਗ ਹਨ। ਇਸੇ ਲਈ ਪੁੱਤਰ/ ਪੁੱਤਰੀ ਬਾਰੇ ਵਿਚਾਰ ਲਗਭਗ ਸਮਾਨ ਹੀ ਹਨ।

## ਕੰਨਿਆਂ ਰੂਪ

ਈਸਾਈ ਮੱਤ ਵਿਚ ਕੁਆਰੀ ਕੰਨਿਆ ਦੀ ਵਿਸ਼ੇਸ਼ ਮਹੱਤਤਾ ਅਤੇ ਪਵਿਤਰਤਾ ਮੰਨੀ ਜਾਂਦੀ ਹੈ। ਕਿਉਂਕਿ ਇਸ ਮੱਤ ਦੇ ਜਨਮਦਾਤਾ ਹਜ਼ਰਤ ਈਸਾ ਮਸੀਹ ਦਾ ਜਨਮ ਪਾਕ ਪਵਿਤਰ ਆਤਮਾ ਕੁਆਰੀ ਮਰੀਅਮ ਦੀ ਕੁੱਖੋਂ ਹੋਇਆ ਸੀ। ਇਸ ਤੱਥ ਨਾਲ ਲਗਭਗ ਸਾਰੇ ਵਿਦਵਾਨ ਸਹਿਮਤ ਹਨ। ਸ੍ਰੀ ਵੀ. ਸੀ. ਸੈਮੂਅਲ ਵੀ ਲਿਖਦੇ ਹਨ— ਇਹ ਨਿਸ਼ਚਿਤ ਅਤੇ ਪ੍ਰਮਾਣਿਤ ਹੈ ਕਿ ਜੀਸਸ ਕ੍ਰਾਈਸਟ ਉਸ ਮਾਂ ਦੀ ਕੁੱਖ ਤੋਂ ਪੈਦਾ ਹੋਇਆ ਜੋ ਕੁਆਰੀ ਸੀ।' ਨਵੀਂ ਸ਼ਕਤੀ (ਨਿਊ ਟੈਸਟਾਮੈਂਟ) ਅਤੇ ਹੋਰ ਈਸਾਈ ਧਾਰਮਿਕ ਪੁਸਤਕਾਂ ਇਸ ਵਿਚਾਰਧਾਰਾ ਦੀ ਪੁਸ਼ਟੀ ਕਰਦੀਆਂ ਹਨ। ਈਸਾਈ ਮੱਤ ਦੇ ਵਿਸ਼ੇਸ਼ਗਾਂ ਅਨੁਸਾਰ ਜੀਸਸ ਦਾ ਕੁਆਰੀ ਮਾਂ ਦੀ ਕੁੱਖੋਂ ਜਨਮ ਲੈਣਾ ਦੋਹਰੀ ਮਹੱਤਤਾ ਦਾ ਲਖਾਇਕ ਹੈ ਇਕ ਤਾਂ ਇਹ ਕਿ ਮਨੁੱਖੀ ਮਾਤਾ ਦੀ ਕੁੱਖੋਂ ਜਨਮ ਦਾ ਕਾਰਨ ਪਰਾ-ਪ੍ਰਾਕ੍ਰਿਤਕ ਸੀ। ਬਿਨਾਂ ਕਿਸੇ ਨਰ ਸੰਪਰਕ ਦੇ ਗਰਭ ਵਿਚ ਆਉਣ ਦੇ ਨਾਤੇ ਉਹ ਰੱਬ ਦਾ ਪੁੱਤਰ ਸੀ। ਉਹ ਪ੍ਰਭੂ ਦੀ ਆਗਿਆ ਨਾਲ ਦੁਨੀਆਂ ਨੂੰ ਸੁਧਾਰਨ ਲਈ ਇਸ ਸੰਸਾਰ ਵਿਚ ਵਿਚਰੇ। ਗਾਸਪਲ ਆਫ ਮੈਥਿਊ ਵਿਚ ਦਰਜ ਹੈ ਕਿ ਯੂਸਫ ਨੂੰ ਫ਼ਰਿਸ਼ਤੇ ਨੇ 'ਮਰੀਅਮ ਦੀ ਪਵਿਤਰਤਾ ਦਾ ਵਿਸ਼ਵਾਸ਼ ਦੁਆਇਆ ਅਤੇ ਉਸਦੀ ਕੁੱਖੋਂ ਪ੍ਰਭੂ ਦੇ ਪੁੱਤਰ ਈਸਾ ਦਾ ਜਨਮ ਹੋਣ ਦੀ ਭਵਿੱਖਬਾਣੀ ਕੀਤੀ। ਯੂਸਫ ਨੇ ਮਰੀਅਮ ਨੂੰ ਵਿਆਹੁਤਾ ਪਤਨੀ ਬਣਾ ਲਿਆ। ਮਗਰੋਂ ਯਸੂ ਦਾ ਜਨਮ ਹੋਣ ਤੇ ਉਸਨੂੰ ਫਰਿਸ਼ਤੇ ਦੀ ਬਾਣੀ ਦਾ ਵਿਸ਼ਵਾਸ਼ ਹੋਇਆ।"[34]

---

33. New Testament. Mt. 22 : 24–30
34. New Testament. Mt. 1 : 20–23

ਇਸ ਤਰ੍ਹਾਂ ਈਸਾਈ ਮੱਤ ਦਾ ਆਦਿ ਮੂਲ ਅਤੇ ਆਧਾਰ ਸ਼ਿਲਾ ਹੀ ਕੁਆਰੀ ਕੰਨਿਆ ਹੈ। ਜਿਸਨੂੰ ਅਤਿ ਪਾਵਨ-ਪਵਿੱਤਰ ਤੇ ਸਰਵ-ਸ੍ਰੇਸ਼ਟ ਮੰਨਿਆ ਜਾਂਦਾ ਹੈ।

'ਇਥੋਂ ਤਕ ਕਿ ਰੱਬ ਦੀ ਬਾਦਸ਼ਾਹਤ ਦੀ ਤੁਲਨਾ ਦਸ ਨਵ-ਵਿਆਹੁਤਾ ਇਸਤਰੀਆਂ ਨਾਲ ਕੀਤੀ ਗਈ ਹੈ ਜੋ ਵਰ ਨੂੰ ਮਿਲਣ ਜਾਂਦੀਆਂ ਹਨ ਪਰ ਕੇਵਲ ਪੰਜ ਸਿਆਣੀਆਂ ਹੀ ਉਸਨੂੰ ਪ੍ਰਾਪਤ ਕਰ ਸਕਦੀਆਂ ਹਨ।'[35] ਔਗੁਣਵੰਤੀਆਂ ਅਤੇ ਮੂਰਖ ਇਸਤਰੀਆਂ ਪਤੀ-ਮਿਲਾਪ ਤੋਂ ਵਾਂਝੀਆਂ ਰਹਿ ਜਾਂਦੀਆਂ ਹਨ। ਵਿਆਹੁਤਾ ਪ੍ਰਤਿ ਵੀ ਇਸ ਧਰਮ ਵਿਚ ਉਚ ਵਿਚਾਰ ਨਹੀਂ ਹਨ।

## ਵਿਆਹੁਤਾ

ਰੱਬ ਦੁਆਰਾ ਪਤਨੀ ਨੂੰ ਇਹ ਸਰਾਪ ਦਿੱਤਾ ਗਿਆ ਕਿ 'ਤੇਰੀ ਇੱਛਾ ਤੇਰੇ ਪਤੀ ਦੇ ਅਧੀਨ ਰਹੇਗੀ, ਉਹ ਤੇਰੇ ਤੇ ਰਾਜ ਕਰੇਗਾ।'[36]

ਈਸਾਈ ਮੱਤ ਵਿਚ ਵਿਆਹ ਹੋਣਾ ਗਿਰਾਵਟ ਹੈ ਅਪਵਿਤਰਤਾ ਹੈ। ਸੇਂਟ ਪਾਲ ਤਾਂ ਵਿਆਹ ਨੂੰ ਸਰੀਰਕ ਕਮਜ਼ੋਰੀ ਲਈ ਇਕ ਰਿਆਇਤ ਕਹਿੰਦੇ ਹਨ। ਚਰਚ ਨੇ ਹਮੇਸ਼ਾਂ ਵਿਆਹ ਦਾ ਵਿਰੋਧ ਕੀਤਾ ਅਤੇ ਦੁਬਾਰਾ ਵਿਆਹ ਤਾਂ ਕੇਵਲ ਚਰਿਤਰਹੀਣ ਲਈ ਹੀ ਸੰਭਵ ਸੀ। ਈਸਾਈ ਕਾਨੂੰਨ ਅਧੀਨ ਅੱਜ ਤਕ ਵਿਆਹ ਸਮੇਂ ਪਤਨੀ ਨੂੰ ਹੀ ਪਤੀ ਦੀ ਆਗਿਆਕਾਰੀ ਰਹਿਣ ਦੀ ਸਹੁੰ ਚੁਕਣੀ ਪੈਂਦੀ ਹੈ। ਈਸਾਈ ਸੇਂਟ ਔਰਤਾਂ ਤੋਂ ਦੂਰ ਰਹਿੰਦੇ ਸਨ ; ਵਿਆਹ ਤੋਂ ਹੋੜਦੇ ਸਨ। 'ਸਾਧੂ ਹੋ ਜਾਣਾ ਫੈਸ਼ਨ ਬਣਦਾ ਜਾ ਰਿਹਾ ਸੀ। ਈਸਾ ਦੇ ਚੇਲੇ ਵਿਆਹ ਕਰਵਾਉਣ ਨੂੰ ਸਰਾਪੇ ਜਾਣਾ ਕਹਿੰਦੇ ਸਨ।'[37]

ਸੇਂਟ ਪਾਲ ਅਨੁਸਾਰ 'ਬਿਸ਼ਪ ਨੂੰ ਕੇਵਲ ਇਕ ਪਤਨੀ ਦਾ ਪਤੀ ਹੋਣਾ ਚਾਹੀਦਾ ਹੈ।[38] ਜਦੋਂ ਯਹੂਦੀ ਕਾਨੂੰਨ ਪ੍ਰਚਲਿਤ ਸੀ ਤਾਂ ਇਕ ਪਤੀ ਨੂੰ ਕਈ ਪਤਨੀਆਂ ਰਖਣੀਆਂ ਪੈਂਦੀਆਂ ਸਨ। ਇਹ ਉਸਦਾ ਫਰਜ਼ ਸੀ। ਪਰ ਬਹੁਤ ਸਾਰੇ ਈਸਾਈਆਂ ਬਰਨਾਰਡੋ, ਓਕੀਨਸ, ਸ਼ੈਲਡਾਨ, ਮਿਲਟਨ ਆਦਿ ਨੇ ਬਹੁ-ਪਤਨੀ ਵਿਆਹ ਦੇ ਹੱਕ ਵਿਚ ਲਿਖਿਆ ਹੈ। 'ਗਾਸ਼ਪਲ ਵਿਚ ਵੀ ਇਸ ਦੇ ਵਿਰੋਧ ਵਿਚ ਕੁਝ ਨਹੀਂ ਕਿਹਾ ਗਿਆ। ਐਲਡਰਜ਼ ਅਤੇ ਡੈਕਨਜ਼ ਨੂੰ ਇਕ ਪਤਨੀ ਦਾ ਪਤੀ ਹੋਣਾ ਚਾਹੀਦਾ ਹੈ।'[39] 'ਸੈਂਟ ਮਾਰਕ ਗਾਸਪਾਲ ਵਿਚ ਭਰਾ ਦੀ ਪਤਨੀ ਨੂੰ ਆਪਣੀ ਵਹੁਟੀ ਬਣਾਉਣ ਨੂੰ ਨਜਾਇਜ਼ ਕਿਹਾ ਗਿਆ ਹੈ।[40]

---

35. New Testament· Mt. 25 : 1
36. New Testament. 1 Pet. 3 : 1 : 1 Tim. 2 : 11
37. New Testament. 1 Tim 4 : 3
38. New Testament. 1 Tim 3 : 2; Titus 1 : 6
39. New Testament. 1 Tim 3 : 12
40. New Testament. MK 6 : 18

ਮੂਸਾ ਦੇ ਕਾਨੂੰਨ ਅਧੀਨ ਵਿਭਚਾਰ ਇਕ ਪਾਪ ਹੈ। ਈਸਾ ਨੇ ਵੀ ਉਸਨੂੰ ਪਾਪ ਹੀ ਕਿਹਾ। ਈਸਾ ਨੇ ਤਾਂ ਇਥੋਂ ਤਕ ਕਿਹਾ ਕਿ 'ਜੋ ਵਿਅਕਤੀ ਪਰਾਈ ਇਸਤਰੀ ਨੂੰ ਬੁਰੀ ਨਜ਼ਰ ਨਾਲ ਦੇਖ ਲੈਂਦਾ ਹੈ ਉਹ ਉਸ ਨਾਲ ਮਨ ਦੁਆਰਾ ਵਿਭਚਾਰ ਕਰ ਚੁੱਕਾ ਹੈ। ਜੋ ਅੰਗ ਅਜੇਹਾ ਕਰੇ ਉਸ ਨੂੰ ਸਰੀਰ ਤੋਂ ਕੱਟ ਦਿਓ। ਇਕ ਭੈੜੇ ਅੰਗ ਕਾਰਨ ਸਾਰੇ ਸਰੀਰ ਦੇ ਨਰਕ ਭੋਗਣ ਨਾਲੋਂ ਉਸ ਅੰਗ ਦਾ ਨਾ ਹੋਣਾ ਹੀ ਚੰਗਾ ਹੈ। ਜੋ ਵਿਅਕਤੀ ਵਿਭਚਾਰ ਤੋਂ ਬਿਨਾਂ ਕਿਸੇ ਹੋਰ ਕਾਰਨ ਆਪਣੀ ਪਤਨੀ ਨੂੰ ਤਿਆਗਦਾ ਹੈ ਉਹ ਉਸ ਤੋਂ ਵਿਭਚਾਰ ਕਰਾਉਂਦਾ ਹੈ ਅਤੇ ਜੋ ਵਿਅਕਤੀ ਅਜੇਹੀ ਤਿਆਗੀ ਇਸਤਰੀ ਨਾਲ ਵਿਆਹ ਕਰਵਾਉਂਦਾ ਹੈ। ਉਹ ਉਸ ਨਾਲ ਵਿਭਚਾਰ ਕਰਦਾ ਹੈ।'[41]

ਵਿਆਹੁਤਾ ਤੋਂ ਵਫ਼ਾਦਾਰੀ ਅਤੇ ਪਤੀਵਰਤ ਧਰਮ ਦੀ ਪਾਲਨਾ ਦੀ ਆਸ਼ਾ ਕੀਤੀ ਜਾਂਦੀ ਹੈ। ਵਿਆਹੁਤਾ ਦੇ ਅਸਲ ਸ਼ਿੰਗਾਰ ਬਾਰੇ ਇਸ ਪ੍ਰਕਾਰ ਲਿਖਿਆ ਹੋਇਆ ਹੈ, 'ਤੁਹਾਡਾ ਸ਼ਿੰਗਾਰ ਬਾਹਰ ਮੁੱਖੀ ਵਿਖਾਵਾ ਜਾਂ ਸਜਾਵਟ ਨਹੀਂ ਸਗੋਂ ਤੁਹਾਡੇ ਅੰਦਰ ਤੁਹਾਡੇ ਪਤੀ ਦਾ ਦਿਲ ਹੋਵੇ ਜੋ ਭ੍ਰਿਸ਼ਟਾਚਾਰੀ ਨਾ ਹੋ ਕੇ ਸੱਚੇ ਸੁਚੇ ਸਦਾਚਾਰ ਦਾ ਰੂਪ ਹੋਵੇ, ਨੇਕ ਅਤੇ ਸ਼ਾਂਤ ਰੂਹ ਵਿਚ ਇਸ ਦਾ ਵਾਸਾ ਹੋਵੇ, ਜਿਸਦੀ ਕੀਮਤ ਰੱਬ ਦੀਆਂ ਨਜ਼ਰਾਂ ਵਿਚ ਬਹੁਤ ਜ਼ਿਆਦਾ ਹੈ।'[42] ਪ੍ਰਾਚੀਨ ਸਮੇਂ ਵਿਚ ਰੱਬ ਵਿਚ ਵਿਸ਼ਵਾਸ ਰਖਣ ਵਾਲੀਆਂ ਵਿਆਹੁਤਾ ਔਰਤਾਂ ਆਪਣੇ ਆਪ ਨੂੰ ਪਤੀ-ਅਧੀਨਗੀ ਦੇ ਆਭੂਸ਼ਣਾਂ ਨਾਲ ਸ਼ਿੰਗਾਰਦੀਆਂ, ਸੁਆਰਦੀਆਂ ਸਨ। 'ਸਾਗਾਰ ਆਪਣੇ ਪਤੀ ਇਬਰਾਹੀਮ ਨੂੰ ਮੇਰੇ ਸੁਆਮੀ ਅਤੇ ਮੇਰੇ ਮਾਲਿਕ ਕਹਿਕੇ ਪੁਕਾਰਦੀ ਸੀ। ਤੁਸੀਂ ਸਭ ਵੀ ਤਾਂ ਉਸ ਦੀਆਂ ਬੇਟੀਆਂ ਹੋ।'[43]

ਈਸਾਈ ਮੱਤ ਅਨੁਸਾਰ ਇਕ ਨੇਕ, ਪਤੀਵਰਤਾ ਅਤੇ ਸੁਸ਼ੀਲ ਪਤਨੀ ਅਤਿ 'ਕੀਮਤੀ ਖਜ਼ਾਨਾ'[44] ਹੁੰਦੀ ਹੈ ਜਿਸ ਦਾ ਮੁੱਲ ਹੀਰੇ ਲਾਲਾਂ ਵਿਚ ਵੀ ਨਿਰਧਾਰਿਤ ਨਹੀਂ ਕੀਤਾ ਜਾ ਸਕਦਾ। ਉਹ ਸਦਾ ਆਪਣੇ ਪਤੀ ਦੀ ਭਲਾਈ ਲਈ ਕਾਰਜਸ਼ੀਲ ਰਹਿੰਦੀ ਹੈ। ਕਦੇ ਉਸਦਾ ਬੁਰਾ ਨਹੀਂ ਚਿਤਵਦੀ। 'ਮਰਦ ਨੂੰ ਆਪਣੀਆਂ ਸਭ ਖੁਸ਼ੀਆਂ ਆਪਣੀ ਪਤਨੀ ਤੋਂ ਹੀ ਪ੍ਰਾਪਤ ਕਰਨੀਆਂ ਚਾਹੀਦੀਆਂ ਹਨ। ਧਨ ਮਾਲ ਤਾਂ ਪਿਤਾ ਤੋਂ ਵਿਰਸੇ ਵਿਚ ਲਏ ਜਾਂਦੇ ਹਨ ਪਰ ਚੰਗੀ ਪਤਨੀ ਪ੍ਰਭੂ ਦੀ ਅਮੁੱਲੀਦਾਤ ਹੈ।'[45] ਚੰਗੀ ਪਤਨੀ ਹੀ ਉੱਤਮ ਸੰਤਾਨ ਦੀ ਜਨਨੀ ਬਣ ਸਕਦੀ ਹੈ।

---

41. ਰਘੁਨਾਥ ਸਿੰਘ ਪੰਨਾ 274 ਅਤੇ Old Testament : Proverbs 5 : 3–8; 5 : 29; 5 : 32
42. New Testament. 2 Tim 2 : 9–10; 2 Pet. 3 : 3–5
43. New Testament. Pet. 3 : 3–6
44. New Testament. Prov. 31 : 13–31
45. New Testament. Prov. 5 : 18–19; 19 : 14

## ਜਨਨੀ ਰੂਪ

ਮਰੀਅਮ ਨੂੰ ਪਵਿਤਰ ਜਨਨੀ ਮੰਨਿਆ ਗਿਆ ਹੈ ਜਿਸਦੀ ਮਹਾਨਤਾ ਸਾਰੇ ਈਸਾਈ ਧਰਮ ਵਿਚ ਹੈ । ਪਰ ਜਿਵੇਂ ਕਿ ਪਹਿਲਾਂ ਦਸਿਆ ਜਾ ਚੁੱਕਾ ਹੈ ਈਸਾ ਨੇ ਆਪ ਕੋਈ ਸਮਾਜਿਕ ਕਾਨੂੰਨ ਨਹੀਂ ਬਣਾਏ ਸਨ ਇਸ ਲਈ ਸੰਸਾਰਿਕ ਸੰਬੰਧਾਂ ਅਤੇ ਕਾਰਜ ਵਿਹਾਰ ਬਾਰੇ ਉਨ੍ਹਾਂ ਦੇ ਵਿਚਾਰਾਂ ਦਾ ਸਾਨੂੰ ਬਹੁਤ ਘੱਟ ਪਤਾ ਲਗਦਾ ਹੈ । ਫਿਰ ਵੀ ਜਨਨੀ ਦੀ ਪਰਿਵਾਰ ਵਿਚ ਮਹੱਤਵਪੂਰਨ ਸਥਿਤੀ ਤੋਂ ਮੁਨਕਰ ਹੋਣਾ ਅਸੰਭਵ ਹੈ । ਉਹ ਆਪਾ ਤਿਆਗ ਕੇ ਤੇ ਹਰ ਪ੍ਰਕਾਰ ਦੇ ਕਸ਼ਟ ਸਹਿ ਕੇ ਔਲਾਦ ਨੂੰ ਪਾਲਦੀ ਹੈ ਤਾਂ ਸੰਤਾਨ ਦਾ ਵੀ ਇਹ ਕਰਤੱਵ ਹੈ ਕਿ ਉਸ ਪ੍ਰਤਿ 'ਵਫਾਦਾਰ ਅਤੇ ਆਗਿਆਕਾਰ ਰਹੇ । ਮਾਤਾ ਪਿਤਾ ਦੀਆਂ ਸਿਖਿਆਵਾਂ ਉਤੇ ਅਮਲ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ ।'[46] ਮਾਤਾ ਦੁਆਰਾ ਦੁਤਕਾਰਿਆ ਅਤੇ ਸਰਾਪਿਆ ਵਿਅਕਤੀ ਕਦੇ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ ।

ਸਮੁੱਚੇ ਰੂਪ ਵਿਚ ਜਨਨੀ ਰੂਪ ਵਿਚ ਮਾਂ ਨੂੰ ਸੰਤਾਨ ਉਤੇ ਬਹੁਤ ਸਾਰੇ ਅਧਿਕਾਰ ਪ੍ਰਾਪਤ ਸਨ ਜਿਵੇਂ ਕਿ ਇਸਲਾਮ ਧਰਮ ਵਿਚ ਵੀ ਹੈ।

## (ਏ) ਇਸਲਾਮੀ ਵਿਚਾਰਧਾਰਾ ਅਤੇ ਇਸਤਰੀ

ਇਸਲਾਮ ਦਾ ਸ਼ਾਬਦਿਕ ਅਰਥ ਹੈ ਉਸ ਵਿਅਕਤੀ ਅਗੇ ਝੁਕਣਾ ਜਿਸ ਨਾਲ ਸੁਲਾਹ ਕੀਤੀ ਜਾਵੇ। ਤਕਨੀਕੀ ਸ਼ਬਦਾਵਲੀ ਵਿਚ 'ਰੱਬ ਦੇ ਹੁਕਮ ਅੱਗੇ ਸਿਰ ਝੁਕਾਉਣਾ ਹੈ । ਕੇਵਲ ਇਕ ਅੱਲਾ ਨੂੰ ਹੀ ਸਰਬੋਤਮ ਸ਼ਕਤੀ ਮੰਨਿਆ ਜਾਂਦਾ ਹੈ ਜਿਸਦੇ ਪੈਗੰਬਰ ਹਜ਼ਰਤ ਮੁਹੰਮਦ ਹੋਏ ਹਨ । ਇਸਲਾਮ ਮੁਹੰਮਦ ਸਾਹਿਬ ਦੁਆਰਾ ਚਲਾਇਆ ਹੋਇਆ ਇਕ ਸਾਮੀ ਮੱਤ ਹੈ । ਔਰਤ/ਮਰਦ ਦੀ ਉਤਪਤੀ ਸੰਬੰਧੀ ਸਾਰੇ ਸਾਮੀ ਧਰਮਾਂ ਦੇ ਵਿਚਾਰ ਲਗਭਗ ਇਕੋ ਜੇਹੇ ਹਨ । 'ਓਲਡ ਟੈਸਟਾਮੈਂਟ (ਪੁਰਾਣੀ ਸ਼ਕਤੀ) ਵਿਚ ਇਹ ਵਿਚਾਰ ਅੰਕਿਤ ਕੀਤੇ ਗਏ ਅਤੇ ਬਾਦ ਵਿਚ ਨਿਊ ਟੈਸਟਾਮੈਂਟ (ਨਵੀਂ ਸ਼ਕਤੀ) ਅਤੇ ਕੁਰਾਨ ਸ਼ਰੀਫ਼ ਵਿਚ ਇਹ ਦੁਹਰਾਏ ਗਏ । ਇਸਤਰੀ/ਪੁਰਸ਼ ਦੋਵੇਂ ਇਕ ਆਤਮਾ ਤੋਂ ਬਣਾਏ ਗਏ ਹਨ ਅਤੇ ਇਕੋ ਗੋਸ਼ਤ ਦੇ ਹਿੱਸੇ ਹਨ । ਇਸ ਵਿਚਾਰ ਨੂੰ ਕੁਰਾਨ ਸ਼ਰੀਫ ਵਿਚ ਇਸ ਪ੍ਰਕਾਰ ਪ੍ਰਗਟ ਕੀਤਾ ਹੈ : --

'ਐ ਲੋਕੋ ! ਉਸ ਰੱਬ ਤੋਂ ਡਰੋ ਜਿਸ ਨੇ ਇਕੋ ਰੂਹ ਤੋਂ ਆਦਮ ਨੂੰ ਉਤਪੰਨ ਕੀਤਾ। ਉਸੇ ਤੋਂ ਉਸਦੀ ਸਾਥਨ ਪੈਦਾ ਕੀਤੀ ਅਤੇ ਫਿਰ ਦੋਹਾਂ ਦੀ ਜੋੜੀ ਤੋਂ ਅਨੇਕ ਮਰਦ-ਇਸਤਰੀਆਂ ਪੈਦਾ ਕੀਤੇ । ਉਸ ਅੱਲ੍ਹਾ ਤੋਂ ਡਰੋ ।'[47] ਯਹੂਦੀ ਅਤੇ ਈਸਾਈ ਮੱਤ ਵਿਚ ਇਸਤਰੀ (ਹੱਵਾ) ਨੂੰ ਵਰਜਿਤ ਫ਼ਲ ਖਾਣ ਲਈ ਪਾਪ ਦਾ ਭਾਗੀ ਦਰਸਾਇਆ ਗਿਆ

46. New Testament. Prov. 1 : 8; 10 : 1; 19 : 26; 20 : 20; 30 : 17
47. ਕੁਰਾਨ ਸ਼ਰੀਫ 4 : 1

ਹੈ । ਇਸਲਾਮ ਵਿਚ ਅਜੇਹੀ ਵਿਚਾਰਧਾਰਾ ਨਹੀਂ ਹੈ । ਇਥੇ ਤਾਂ ਤ੍ਰੀਮਤ-ਖਾਵੰਦ ਨੂੰ ਬਰਾਬਰ ਦਾ ਕਸੂਰਵਾਰ ਅਤੇ ਦੋਸ਼ੀ ਮੰਨਿਆ ਗਿਆ ਹੈ । ਅੱਲ੍ਹਾ ਤਾਲਾ ਨੂੰ ਦੋਹਾਂ ਦੀ ਸਾਂਝੀ ਗਲਤੀ ਨੂੰ ਖਿਮਾ ਕਰ ਦੇਣ ਦੀ ਦੁਆ ਕੀਤੀ ਗਈ ਹੈ ।

"ਹੇ ਪ੍ਰਭੂ ਅਸੀਂ (ਕੇਵਲ ਔਰਤ ਨਹੀਂ) ਗਲਤੀ ਕਰ ਬੈਠੇ ਹਾਂ ਜੇਕਰ ਤੁਸੀਂ ਸਾਨੂੰ ਮਾਫ਼ ਨਹੀਂ ਕਰੋਗੇ ਤਾਂ ਅਸੀਂ ਨੁਕਸਾਨ ਵਿਚ ਰਹਾਂਗੇ ।'[48] ਔਰਤ ਅਤੇ ਮਰਦ ਦੋਵੇਂ ਹੀ ਕਸੂਰਵਾਰ ਹਨ ਅਤੇ ਅਲ੍ਹਾ ਦੀ ਮੁਆਫੀ ਦੋਹਾਂ ਲਈ ਚਾਹੀਦੀ ਹੈ । ਨਾਰੀ ਨੂੰ ਨੀਚ ਅਤੇ ਪਾਪੀ ਬਣਾਉਣ ਵਾਲਾ ਮੁੱਢਲਾ ਦੋਸ਼ ਹੀ ਬੜੇ ਸੁੱਚਜੇ ਢੰਗ ਨਾਲ ਕੱਟ ਦਿੱਤਾ ਗਿਆ ਹੈ । ਲਿੰਗ ਭੇਦ ਤਿਆਗ ਕੇ ਦੋਹਾਂ ਵਿਚ ਸਮਾਨਤਾ ਕਾਇਮ ਕੀਤੀ ਗਈ ਹੈ । ਸਜ਼ਾ ਅਤੇ ਇਨਾਮ ਲਈ ਦੋਵੇਂ ਹੀ ਸਮਾਨ ਅਧਿਕਾਰੀ ਹਨ । ਜੇਕਰ ਔਰਤ ਅਪਵਿਤਰ ਹੈ ਤਾਂ ਮਰਦ ਵੀ ਅਸ਼ੁੱਧ ਹੈ । ਜੇਕਰ ਤ੍ਰੀਮਤ ਮੂਰਤੀ ਨੂੰ ਹੱਥ ਲਾਉਣ ਦੇ ਅਯੋਗ ਹੈ ਤਾਂ ਖਾਵੰਦ ਵੀ ਯੋਗ ਨਹੀਂ ਹੈ । ਜੇਕਰ ਬੀਵੀ ਕਾਮ-ਪੂਰਤੀ ਦਾ ਸਾਧਨ ਹੈ ਤਾਂ ਮੀਆਂ ਵੀ । ਦੋਵੇਂ ਇਕੋ ਸਾਂਝੀ ਅਮਰ ਆਤਮਾ ਦੀ ਅੰਸ਼ ਹਨ ।" ਪਰ ਮਰਦ ਨੇ ਔਰਤ ਨੂੰ ਸਦਾ ਨੀਵਾਂ ਰਖਣ ਦਾ ਯਤਨ ਕੀਤਾ ਹੈ । ਉਸਨੂੰ ਗੰਦੀ ਮੌਤ ਮਾਰਿਆ ਹੈ । ਇਸਲਾਮ ਤੋਂ ਪਹਿਲਾਂ ਦੇ ਸਮੇਂ ਵਿਚ ਅਜੇਹੀ ਸਮਾਨਤਾ ਦ੍ਰਿਸ਼ਟੀਗੋਚਰ ਨਹੀਂ ਹੁੰਦੀ । ਔਰਤ ਨੂੰ ਮਰਦ ਤੋਂ ਬਹੁਤ ਹੀਣੀ ਅਤੇ ਮਰਦ ਦੀ ਪੂਰਨ ਅਧੀਨਗੀ ਵਿਚ ਵਿਚਰਨ ਵਾਲਾ ਜੀਵ ਤਸੱਵਰ ਕੀਤਾ ਜਾਂਦਾ ਸੀ । ਇਥੋਂ ਤਕ ਕਿ 'ਉਨ੍ਹਾਂ ਦੀ ਜਨ ਸੰਖਿਆ ਨੂੰ ਸੀਮਿਤ ਕਰਨ ਲਈ ਕੰਨਿਆ ਦਾ ਵਧ ਕਰ ਦਿੱਤਾ ਜਾਂਦਾ ਸੀ । ਔਰਤ ਨੂੰ ਪਿਤਾ, ਪਤੀ ਜਾਂ ਵੱਡੇ ਭਰਾ ਦੀ ਜਾਇਦਾਦ ਮਾਤਰ ਮੰਨਿਆ ਜਾਂਦਾ ਸੀ ਜਿਸਨੂੰ ਰਖਣਾ ਜਾਂ ਤਿਆਗਣਾ ਮਾਲਕ ਦੇ ਵੱਸ ਸੀ ।"[49]

ਇਸਲਾਮ ਨੇ ਔਰਤ ਦੀ ਸਥਿਤੀ ਸੁਧਾਰਨ ਦੇ ਯਤਨ ਕੀਤੇ ਅਤੇ ਕਾਫ਼ੀ ਹੱਦ ਤਕ ਕੰਨਿਆ ਵਿਆਹੁਤਾ ਅਤੇ ਮਾਤਾ ਦੇ ਰੂਪ ਵਿਚ ਉਸਨੂੰ ਅਧਿਕਾਰ ਦਿੱਤੇ ਅਤੇ ਰਿਆਇਤਾਂ ਵੀ । ਮਰਦ ਦੇ ਨਾਲ ਉਸ ਦਾ ਦਰਜਾ ਪੂਰਨ ਸਮਾਨਤਾ ਵਾਲਾ ਨਾ ਸਹੀ ਘੱਟੋ ਘੱਟ ਕੁਝ ਖੇਤਰਾਂ ਵਿਚ ਤਾਂ ਉਸਨੂੰ ਕਾਫ਼ੀ ਖੁਲ੍ਹਾਂ ਦਿੱਤੀਆਂ ।' ਜੋ ਵੀ ਇਸਤਰੀ-ਮਰਦ ਨੇਕ ਅਮਲ ਕਰੇਗਾ, ਉਸਨੂੰ ਅੱਲ੍ਹਾ ਦੀ ਦਰਗਾਹ ਵਿਚ ਸੁਖ ਮਿਲੇਗਾ । ਉਹ ਸਿੱਧਾ ਸਵਰਗ ਜਾਵੇਗਾ ।'[50] ਘਰੇਲੂ ਜੀਵਨ ਅਤੇ ਕੰਮਾਂ ਵਿਚ ਗ੍ਰਹਿਣੀ ਦਾ ਮਸ਼ਵਰਾ ਮੰਨਣ ਦੀ ਲੋੜ ਹੈ ਅਤੇ ਧਨ ਕਮਾਉਣ/ਖਰਚਣ ਵਿਚ ਗ੍ਰਹਿਪਤੀ ਦੇ ਸ਼ਬਦ ਹੀ ਅੰਤਿਮ ਹੋਣੇ ਚਾਹੀਦੇ ਹਨ । ਦੋਹਾਂ ਦੇ ਅਧਿਕਾਰ ਖੇਤਰਾਂ ਨੂੰ ਤਰਤੀਬ ਅਤੇ ਲੋੜਾਂ ਅਨੁਸਾਰ ਵੰਡ ਦਿੱਤਾ ਗਿਆ ਹੈ ਤਾਂ ਜੋ ਇਕ

---

48. ਕੁਰਾਨ ਸ਼ਰੀਫ਼ 7 : 23; 3 : 147
49. Lewis M. Hoppet : Religions of the world, P. 282
50. ਕੁਰਾਨ ਸ਼ਰੀਫ਼ 4 : 135; 18 : 110

ਦੂਜੇ ਉਤੇ ਵਾਧਾ ਨਾ ਕਰ ਸਕਣ।' ਦੋਹਾਂ ਦੇ ਅਧਿਕਾਰ ਅਸੂਲੀ ਤੌਰ ਤੇ ਸਮਾਨ ਹੁੰਦੇ ਹੋਏ ਵੀ ਅਮਲੀ ਪੱਖੋਂ ਅਸਮਾਨ ਸਨ।' ਮਰਦ ਨੂੰ ਔਰਤ ਦਾ ਇਨਚਾਰਜ ਮੰਨਿਆ ਗਿਆ ਹੈ।'[51] ਇਸ ਨਾਤੇ ਉਸਦਾ ਦਰਜਾ ਉਚੇਰਾ ਹੈ। ਕੁਰਾਨ ਸ਼ਰੀਫ ਦੇ ਅਧਿਐਨ ਤੋਂ ਇਸ ਸਬੰਧੀ ਜੋ ਸਿੱਟੇ ਕੱਢੇ ਜਾ ਸਕਦੇ ਹਨ, ਉਨ੍ਹਾਂ ਨੂੰ ਇਸ ਪ੍ਰਕਾਰ ਪ੍ਰਗਟ ਕੀਤਾ ਜਾ ਸਕਦਾ ਹੈ :—

1. ਇਸਤਰੀਆਂ ਤੁਹਾਡੇ ਵਸਤਰ ਹਨ ਅਤੇ ਤੁਸੀਂ ਇਸਤਰੀਆਂ ਦੇ।[52]
2. ਇਸਤਰੀਆਂ ਤੁਹਾਡੀ ਖੇਤੀ ਹਨ।[53] ਤੁਸੀਂ ਜਦੋਂ ਚਾਹੋ ਇਨ੍ਹਾਂ ਨੂੰ ਵਾਹ ਸਕਦੇ ਹੋ।
3. 'ਇਸਤਰੀਆਂ ਉਤੇ ਅਤਿਆਚਾਰ ਨਾ ਕਰੋ।'[54]
4. ਔਰਤਾਂ ਨੂੰ ਬਲਪੂਰਵਕ ਦਾਸੀਆਂ ਨਾ ਰਖੋ ਅਤੇ ਉਨ੍ਹਾਂ ਨਾਲ ਨਿਆਂ ਪੂਰਵਕ ਵਿਵਹਾਰ ਕਰੋ।[55]
5. 'ਔਰਤਾਂ ਮਰਦ ਦਾ ਜੋੜਾ ਅੱਧ ਹੈ।'[56]
6. ਦੁਨੀਆਂ ਦੀ ਸਭ ਤੋਂ ਕੀਮਤੀ ਵਸਤੂ ਭਾਵ ਸਰਬੋਤਮ ਖਜ਼ਾਨਾ ਗੁਣਵਾਨ ਪਤਨੀ ਹੈ।
7. 'ਔਰਤਾਂ ਨੂੰ ਮਸਜਿਦ ਜਾਣ ਤੋਂ ਨਾ ਰੋਕੋ।'[57]
8. ਸਰਬੋਤਮ ਉਹ ਹੈ ਜੋ ਆਪਣੇ ਪਰਿਵਾਰ ਨਾਲ ਉੱਤਮ ਵਿਵਹਾਰ ਕਰਦਾ ਹੈ।
9. 'ਪੁਰਸ਼ ਇਸਤਰੀ ਤੋਂ ਉੱਤਮ ਹੈ ਕਿਉਂਕਿ ਅੱਲ੍ਹਾ ਨੇ ਕਿਸੇ ਨੂੰ ਦੂਜੇ ਉਤੇ ਵਡਿਆਈ ਦਿੱਤੀ ਹੈ। ਉਹ ਔਰਤ ਦਾ ਰਖਿਅਕ ਹੈ ਅਤੇ ਉਸ ਉਤੇ ਧਨ ਖਰਚਦਾ ਹੈ।'[58]

ਪਰ ਇਸ ਤੋਂ ਇਹ ਅਰਥ ਕਦਾਚਿਤ ਨਹੀਂ ਲੈਣੇ ਚਾਹੀਦੇ ਕਿ ਔਰਤਾਂ ਜੀਵਨ

---

51. Abdual Ali (Trane.) Women in Istam P. 56
ਕੁਰਾਨ ਸ਼ਰੀਫ 2 : 228
52. ਕੁਰਾਨ ਸ਼ਰੀਫ 2 : 187
53. ਕੁਰਾਨ ਸ਼ਰੀਫ 2 : 223
54. ਕੁਰਾਨ ਸ਼ਰੀਫ 65 : 1
55. ਕੁਰਾਨ ਸ਼ਰੀਫ 65 : 2; 4 : 127
56. ਕੁਰਾਨ ਸ਼ਰੀਫ 4 : 1
57. ਕੁਰਾਨ ਸ਼ਰੀਫ 29 : 8
58. ਕੁਰਾਨ ਸ਼ਰੀਫ 4 : 34

ਵਿਚ ਮਰਦਾਂ ਦੇ ਸਮਾਨ ਵਿਚਰਦੀਆਂ ਸਨ । ਸਗੋਂ ਉਨ੍ਹਾਂ ਨੂੰ ਹਰ ਸਮੇਂ 'ਪਰਦੇ ਅੰਦਰ ਜਕੜੇ ਰਹਿਣਾ ਪੈਂਦਾ ਸੀ । ਕੁਰਾਨ ਸ਼ਰੀਫ ਵਿਚ ਔਰਤਾਂ ਨੂੰ ਸ਼ਰੀਰ ਢੱਕ ਕੇ ਅਤੇ ਅੱਖਾਂ ਨੀਵੀਆਂ ਰਖਦੇ ਹੋਏ ਸੁੰਦਰਤਾ ਦੀ ਪ੍ਰਦਰਸ਼ਨੀ ਨਾ ਕਰਕੇ ਨਿਮਰਤਾ ਨਾਲ ਚੱਲਨ ਦਾ ਉਪਦੇਸ਼ ਹੈ ।'[59]

ਖਲੀਫਾ ਆਬੂ ਬਾਕਰ ਨੇ ਤਾਂ ਇਥੋਂ ਤਕ ਕਿਹਾ ਸੀ ਕਿ 'ਜੋ ਰਾਸ਼ਟਰ ਇਸਤਰੀਆਂ ਉਤੇ ਆਪਣੇ ਕੰਮ ਛੱਡ ਦੇਂਦਾ ਹੈ, ਉਹ ਕਦੇ ਵੀ ਉਨਤ ਨਹੀਂ ਹੋ ਸਕਦਾ ।[60]

ਪਰ ਇਸ ਵਿਚਾਰ ਵਿਚ ਵੀ ਬਹੁਤਾ ਵਜ਼ਨ ਨਹੀਂ ਹੈ । ਹਜ਼ਰਤ ਮੁਹੰਮਦ ਸਾਹਿਬ ਦੀ ਬੀਵੀ 'ਅਯਾਸ਼ਾ' ਇਕ ਵੱਡੀ ਨਿਆਂਵੇਤਾ ਅਤੇ ਟੀਕਾਕਾਰ ਹੋ ਚੁੱਕੀ ਹੈ ! 'ਖ਼ਦੀਜਾ, ਜੇਨਬ-ਬਿਨ-ਖੁਜੈਮਾ, ਅਤੇ ਜ਼ੈਨਬ-ਬਿਨ-ਜਾਸ਼ ਗਰੀਬਾਂ ਦੀਆਂ ਸਹਾਇਕ ਰਹੀਆਂ ਸਨ । ਫਾਤਿਮਾ ਅਤੇ ਰੁਫੈਦਾ ਚੰਗੀਆਂ ਨਰਸਾਂ ਸਨ ।'[61] ਇਸ ਤੋਂ ਇਲਾਵਾ ਸਕੀਨਾ, ਉਤੱਮ-ਉਲ--ਵਾਹਿਦ, ਸੰਤ ਰਾਬੀਆ, ਜ਼ੁਬੈਦਾ, ਨੂਰਜਹਾਂ, ਬੇਗਮ-ਉਮ-ਫੂਲ-ਫਜ਼ਲ, ਉਮ-ਉਲ-ਹਬੀਬ, ਹਮੀਦਾਂ, ਹਾਫਜ਼ਾਂ ਆਦਿ ਦੇ ਨਾਂ ਵਿਸ਼ੇਸ਼ ਰੂਪ ਵਿਚ ਵਰਨਣਯੋਗ ਹਨ । ਕੁਝ ਯੋਧਾ ਹੋਈਆਂ ਹਨ ਜਿਨ੍ਹਾਂ ਵਿਚੋਂ ਪ੍ਰਮੁੱਖ ਹਨ :-ਸਾਫੀਆ-ਉਮ-ਅਮਰਾਹ, ਖੌਲਾ-ਬਿਨ-ਅਜ਼ਰ, ਹਫੀਰਾ-ਉਮ-ਅਬਨ, ਸਲਮਾ-ਉਮ-ਹਕੀਮ ਅਸਮਾ, ਖੌਲਾ-ਬਿਨ-ਸੁਲਭ, ਸਲਮਾ-ਬਿਨ-ਹਾਸ਼ਿਮ, ਨਾਮ-ਬਿਨ-ਕਾਨਮ, ਜੁਫੈਰਾ-ਬਿਨ-ਅਫਾਰਾ ਆਦਿ । ਹੁਣ ਕੰਨਿਆਂ, ਵਿਆਹੁਤਾ ਅਤੇ ਜਨਾਨੀ ਰੂਪ ਵਿਚ ਇਸਤਰੀ ਬਾਰੇ ਚਰਚਾ ਕੀਤੀ ਜਾਵੇਗੀ ।

## ਕੰਨਿਆਂ ਰੂਪ

ਇਸਲਾਮ ਦੇ ਉਦਭਵ ਤੋਂ ਪਹਿਲਾਂ ਕੰਨਿਆ ਦੀ ਸਥਿਤੀ ਤਰਸਯੋਗ ਸੀ । ਉਸਨੂੰ ਜੰਮਦਿਆਂ ਹੀ ਮਾਰ ਦਿੱਤਾ ਜਾਂਦਾ ਸੀ । ਇਸਲਾਮ ਨੇ ਇਸਨੂੰ ਪਾਪ ਕਹਿ ਕੇ ਨਿੰਦਿਆ ਅਤੇ ਇਸ ਕੁਕਰਮ ਤੋਂ ਮੁਸਲਮਾਨਾਂ ਨੂੰ ਹੋੜਿਆ । ਕੁਰਾਨ ਸ਼ਰੀਫ ਵਿਚ ਪੁੱਤਰੀ ਦੇ ਜਨਮ ਤੇ ਇਕ ਪਿਤਾ ਦੀ ਮਨੋਸਥਿਤੀ ਅਤੇ ਦੁਚਿੱਤੀ ਨੂੰ ਇੰਨ ਬਿੰਨ ਚਿਤਰਿਆ ਗਿਆ ਹੈ : ਉਸਦੇ ਚੇਹਰੇ ਦਾ ਰੰਗ ਉਡ ਜਾਂਦਾ ਹੈ । ਉਹ ਬਾਕੀਆਂ ਤੋਂ ਲੁਕਦਾ ਫਿਰਦਾ ਹੈ ਕਿ ਉਹ (ਪੁੱਤਰੀ ਬਾਰੇ) ਕੀ ਫ਼ੈਸਲਾ ਕਰੇਗਾ; ਉਸਨੂੰ ਮਾਰ ਦੇਣ ਦਾ ਜਾਂ ਹੀਣਤਾਭਾਵ ਕਬੂਲਦੇ ਹੋਏ ਉਸਨੂੰ ਜਿਉਂਦੇ ਰਖਣ ਦਾ ।''[62] ਕੁਰਾਨ ਕਿਸੇ ਵੀ ਸਥਿਤੀ ਵਿਚ ਕੰਨਿਆ-ਵੱਧ ਦੀ ਆਗਿਆ ਨਹੀਂ ਦੇਂਦਾ । ਅਤਿ ਗਰੀਬੀ ਵਿਚ ਵੀ ਅਜੇਹਾ ਕਰਨਾ ਘੋਰ ਪਾਪ ਹੈ ।

---

59. ਕੁਰਾਨ ਸ਼ਰੀਫ 24 : 31 : 24 : 60; 33 : 59 ਅਤੇ
    ਰਾਹੁਲ ਸਾਂਕ੍ਰਤਯਾਯਨ : ਇਸਲਾਮ ਧਰਮ ਕੀ ਰੂਪ ਰੇਖਾ ਪੰਨਾ 114
60. Abdual Ali P. 68
61. ਕੁਰਾਨ ਸ਼ਰੀਫ 33 : 28
62. ਕੁਰਾਨ ਸ਼ਰੀਫ 81 : 8–9; ਅਤੇ Abdual Ali P. 2

ਕਿਉਂਕਿ ਜੋ ਅੱਲ੍ਹਾ ਜੀਵ ਦੇਂਦਾ ਹੈ ਉਹ ਉਸਦੇ ਲਈ ਅੰਨ ਵੀ ਦੇਂਦਾ ਹੈ। ਉਸਨੂੰ ਜ਼ਿਆਦਾ ਪਤਾ ਹੈ। ਸਭ ਉਸਦੀ ਸ਼ਕਤੀ ਅਤੇ ਮਰਜ਼ੀ ਨਾਲ ਵਾਪਰਦਾ ਹੈ। ਹਜ਼ਰਤ ਮੁਹੰਮਦ ਨੇ ਤਾਂ ਇਸਲਾਮ ਕਬੂਲਨ ਵਾਲੀਆਂ ਤੋਂ ਇਹ ਕਸਮ ਚੁਕਵਾਈ ਸੀ ਕਿ ਉਹ ਭਵਿੱਖ ਵਿਚ ਔਲਾਦ ਦਾ ਵੱਧ ਨਹੀਂ ਕਰਨਗੀਆਂ ਅਤੇ ਨਾ ਹੀ ਕਰਨ ਦੇਣਗੀਆਂ।'[63] ਇਸ ਤਰ੍ਹਾਂ ਇਸਲਾਮ ਨੇ ਕੰਨਿਆਂ ਨੂੰਜੀਵਨ ਦਾਨ ਦਿੱਤਾ। ਉਸਦੀ ਘਟ ਰਹੀ ਗਿਣਤੀ ਦੀ ਗਤੀ ਨੂੰ ਰੋਕ ਪਾਈ।

'ਜਵਾਨ ਹੋ ਰਹੀ ਲੜਕੀ ਨੂੰ ਸ਼ਰੀਰਕ ਪ੍ਰਦਰਸ਼ਨੀ ਤੋਂ ਹੋੜਿਆ ਹੈ। ਉਹ ਸਦਾ ਸਾਦਾ ਕਪੜੇ ਨਾਲ ਸਾਰਾ ਸ਼ਰੀਰ ਢੱਕੇ; ਚਲਣ ਸਮੇਂ ਪੈਰ ਜ਼ੋਰ ਨਾਲ ਨਾ ਸੁੱਟੇ ਅਤੇ ਅੱਖਾਂ ਨੀਵੀਆਂ ਰਖੇ।'[64] ਚੰਗੀ ਲੜਕੀ ਦੇ ਆਚਰਨ ਲਈ ਇਹ ਮੁੱਢਲੀਆਂ ਲੋੜਾਂ ਹਨ। ਪਹਿਰਾਵੇ ਅਨੁਸਾਰ ਹੀ ਮਾਨਸਿਕ ਸ਼ਕਤੀਆਂ ਦਾ ਵਿਕਾਸ ਹੁੰਦਾ ਹੈ। ਮਨ ਦੀ ਚੰਚਲਤਾ ਨੂੰ ਅਧੀਨ ਰਖਣ ਲਈ ਜ਼ਿਆਦਾ ਤੰਗ ਕਪੜੇ ਨਹੀਂ ਪਾਣੇ ਚਾਹੀਦੇ ਅਤੇ ਦੂਜਿਆਂ ਦੀਆਂ ਨਜ਼ਰਾਂ ਤੋਂ ਬਚਣ ਦੀ ਲੋੜ ਹੁੰਦੀ ਹੈ। ਇਹ ਬੰਦਸ਼ਾਂ ਅਤੇ ਨਿਯਮ ਪਵਿਤਰਤਾ ਨੂੰ ਕਾਇਮ ਰਖਣ ਲਈ ਸਨ।

ਸਿਖਿਆ ਦੇ ਖੇਤਰ ਵਿਚ ਕੰਨਿਆਂ ਨੂੰ ਪੂਰਨ ਸੁਤੰਤਰਤਾ ਸੀ। ਇਹ ਸੁਭਾਵਿਕ ਵੀ ਜਾਪਦਾ ਹੈ। ਜੋ ਇਸਲਾਮ ਪੁੱਤਰੀ-ਵੱਧ ਕੱਟੜ ਵਿਰੋਧੀ ਹੈ, ਉਹ ਉਸਦੀ ਅਧਿਆਤਮਕ ਅਤੇ ਬੌਧਿਕ ਸੇਹਤ ਵਲੋਂ ਅਵੇਸਲਾ ਕਿਵੇਂ ਰਹਿ ਸਕਦਾ ਸੀ। ਔਰਤ ਮਰਦ ਦੇ ਸੁਖ ਲਈ ਹੀ ਸਹੀ। ਉਹ ਆਪਣਾ ਇਹ ਫਰਜ਼ ਤਾਂ ਹੀ ਸੁਚਾਰੂ ਰੂਪ ਵਿਚ ਪੂਰਾ ਕਰ ਸਕੇਗੀ ਜੇਕਰ ਇਸ ਪ੍ਰਤਿ ਉਹ ਸੁਚੇਤ ਹੈ। ਇਸ ਲਈ ਉਸਦਾ ਪੜ੍ਹੇ ਲਿਖੇ ਅਤੇ ਗਿਆਨਵਾਨ ਹੋਣਾ ਅਤਿ ਆਵਸ਼ਕ ਹੈ। ਉਹ ਆਪਣੀ ਰੁਚੀ ਅਨੁਸਾਰ ਸਿਖਿਆ ਗ੍ਰਹਿਣ ਕਰ ਸਕਦੀ ਹੈ। ਸਮਾਜ ਉਸ ਉਤੇ ਕਿਸੇ ਪ੍ਰਕਾਰ ਦੀ ਰੁਕਾਵਟ ਨਹੀਂ ਪਾ ਸਕਦਾ। ਇਥੋਂ ਤਕ ਕਿ ਦਾਸੀਆਂ ਨੂੰ ਵੀ ਸਿਖਿਆ ਦੇਣ ਦਾ ਉਪਦੇਸ਼ ਕੀਤਾ ਗਿਆ ਹੈ। ਅੱਲ੍ਹਾ ਉਨ੍ਹਾਂ ਨੂੰ ਇਸ ਦੇ ਇਵਜ਼ ਵਜੋਂ ਇਨਾਮ ਦੇਵੇਗਾ।

'ਵਿਆਹ ਦੇ ਮਾਮਲੇ ਵਿਚ ਕੰਨਿਆਂ ਦੀ ਰਜ਼ਾਮੰਦੀ ਜ਼ਰੂਰੀ ਹੈ। ਜਦੋਂ ਤਕ ਲੜਕੀ ਆਪਣੀ ਸਵੀਕ੍ਰਿਤੀ ਨਹੀਂ ਦੇਂਦੀ, ਰਿਸ਼ਤਾ ਪੱਕਾ ਨਹੀਂ ਹੋ ਸਕਦਾ। ਪਰ ਲੜਕੀ ਨੂੰ ਵਰਗਲਾਨਾ ਬਹੁਤ ਆਸਾਨ ਹੈ। ਸੋ ਵਿਆਹ ਦੀ ਪਵਿਤਰਤਾ ਅਤੇ ਲੜਕੀ ਦੀ ਸੁਰਖਿਆ ਲਈ ਹਰ ਵਿਆਹ ਵਿਚ ਲੜਕੀ ਦੇ ਕਿਸੇ ਮਰਦ ਸੰਗਰਖਿਅਕ ਦੀ ਮਰਜ਼ੀ ਵੀ ਉੱਨੀ ਹੀ ਜ਼ਰੂਰੀ ਹੈ ਕਿਉਂਕਿ ਔਰਤ ਅਜੇਹੇ ਗੁੰਝਲਦਾਰ ਕੰਮਾਂ ਬਾਰੇ

---

63. ਕੁਰਾਨ ਸਰੀਫ 3 : 36; 6 : 151; 17 : 31; 42 : 9; 60 : 12 ਅਤੇ
The meanings of the glorious Quaran P. 1536 (fn 5427)

64. ਕੁਰਾਨ ਸ਼ਰੀਫ 24 : 31; 24 : 60

ਜ਼ਿਆਦਾ ਘੋਖ ਨਹੀਂ ਕਰ ਸਕਦੀ। ਪਰਦੇ ਅੰਦਰ ਰਹਿਣ ਕਾਰਨ ਉਸਨੂੰ ਸੰਸਾਰਿਕ ਕਾਰ ਵਿਹਾਰ ਬਾਰੇ ਜ਼ਿਆਦਾ ਗਿਆਨ ਨਹੀਂ ਹੁੰਦਾ। ਦਾਜ ਵਿਚ ਜੋ ਕੁਝ ਵੀ ਹੋ ਸਕੇ, ਖੁਸ਼ੀ ਖੁਸ਼ੀ ਦੇਣਾ ਚਾਹੀਦਾ ਹੈ। ਇਥੋਂ ਤਕ ਕਿ ਯਤੀਮ ਕੁੜੀ ਨੂੰ ਵੀ ਉਸਦਾ ਬਣਦਾ ਹੱਕ (ਮਿਹਰ ਦੀ ਰਕਮ) ਦਿਓ ਜੇ ਉਸ ਨਾਲ ਵਿਆਹ ਕਰਨਾ ਚਾਹੁੰਦੇ ਹੋ।'[65] ਭਾਵ ਮਿਹਰ ਦੀ ਰਕਮ ਉਤੇ ਉਸਦਾ ਪੂਰਾ ਅਧਿਕਾਰ ਮੰਨਿਆ ਗਿਆ ਹੈ।

ਜਾਇਦਾਦ ਦੇ ਹੱਕ ਬਾਰੇ ਲਿੰਗ ਭੇਦ ਅਨੁਸਾਰ ਹਿੱਸੇ ਨਿਰਧਾਰਿਤ ਕੀਤੇ ਜਾਂਦੇ ਹਨ। ਪੁੱਤਰ ਨੂੰ ਪੁੱਤਰੀ ਤੋਂ ਦੁਗਣਾ ਹਿੱਸਾ ਦੇਣ ਦਾ ਵਿਧਾਨ ਕੀਤਾ ਗਿਆ ਹੈ। ਇਹ ਸ਼ਾਇਦ ਇਸ ਲਈ ਕਿ ਨਰ ਉਤੇ ਪਰਿਵਾਰ ਦੀ ਪਰਵਰਿਸ਼ ਦੀ ਜ਼ਿੰਮੇਵਾਰੀ ਹੁੰਦੀ ਹੈ ਜਦੋਂ ਕਿ ਨਾਰੀ ਉਤੇ ਅਜੇਹਾ ਕੋਈ ਬੋਝ ਨਹੀਂ ਹੁੰਦਾ। ਧਾਰਮਿਕ ਜੀਵਨ ਵਿਚ ਵੀ ਕੰਨਿਆ ਇਕ ਕਦਮ ਪਿਛੇ ਰਹੀ। ਮੰਨਤਾਂ ਮੰਨ ਕੇ ਲਈ ਔਲਾਦ ਵਿਚੋਂ 'ਕੇਵਲ ਪੁੱਤਰ ਨੂੰ ਹੀ ਪੂਜਾ ਲਈ ਭੇਟ ਕੀਤਾ ਜਾ ਸਕਦਾ ਸੀ। ਕੰਨਿਆ ਨੂੰ ਇਸਦੇ ਅਯੋਗ ਮੰਨਿਆ ਗਿਆ ਹੈ।'[66] ਇਸਤਰੀ ਦੀ ਇਹ ਦੂਜੇ ਸਥਾਨ ਵਾਲੀ ਸਥਿਤੀ ਵਿਆਹੁਤਾ ਰੂਪ ਵਿਚ ਵੀ ਕਾਇਮ ਰਹੀ।

## ਵਿਆਹੁਤਾ ਰੂਪ

ਸੰਸਾਰ ਅਤੇ ਉਸਦੇ ਅਨੰਦ ਅਮੁੱਲੇ ਹਨ ਪਰ ਸਭ ਤੋਂ ਵਧ ਕੀਮਤੀ ਹੈ ਇਕ ਠੀਕ ਨੇਕ ਪਤਨੀ[67] ਪਰ ਪਵਿਤਰ ਕੁਰਾਨ ਸ਼ਰੀਫ ਦੇ ਹਵਾਲਿਆਂ ਦੁਆਰਾ ਇਹ ਪ੍ਰਮਾਣਿਤ ਕੀਤਾ ਜਾ ਸਕਦਾ ਹੈ ਕਿ ਇਸਤਰੀ ਉਤੇ ਮਰਦ ਦਾ ਪ੍ਰਭੁਤਵ ਹੈ ਕਿਉਂਕਿ ਉਹ ਪਾਲਨਹਾਰਾ ਹੈ ਅਤੇ ਇਸਤਰੀ ਉਤੇ ਨਿਰਭਰ ਹੈ।

1. ਆਦਮੀ ਵਿਚੋਂ ਹੀ ਔਰਤ ਬਣਾਈ ਗਈ ਅਤੇ ਆਦਮੀ ਦੀ ਸਹਾਇਤਾ ਲਈ ਹੀ ਬਣਾਈ ਗਈ।'[68] ਇਸਤਰੀ ਦੂਜਿਆਂ ਦੇ ਦੁਖ ਸੁਖ ਪ੍ਰਤਿ ਵਧੇਰੇ ਭਾਵੁਕ ਹੁੰਦੀ ਹੈ ਅਤੇ ਉਨ੍ਹਾਂ ਨੂੰ ਆਰਾਮ ਅਤੇ ਸੁਖ ਦੇਣ ਦੀ ਕੋਸ਼ਿਸ਼ ਕਰਦੀ ਹੈ।
2. ਔਰਤ ਆਦਮੀ ਦੇ ਲਈ ਖੇਤ ਹੈ।'[69] ਜਿੰਨਾਂ ਖੇਤਾਂ ਦਾ ਧਿਆਨ ਰਖਿਆ ਜਾਵੇਗਾ, ਖੁਸ਼ਹਾਲੀ ਆਵੇਗੀ।

---

65. ਕੁਰਾਨ ਸ਼ਰੀਫ 4 : 2; 33 : 33
66. ਕੁਰਾਨ ਸ਼ਰੀਫ 3 : 35–36
67. The meanings of the glorious Quran Vol. I P. 905 (fn. 268)
    ਡਾ: ਰਾਜਾਨਨ ਸ਼ਰਮਾ : ਪ੍ਰਾਚੀਨ ਭਾਰਤੀਯ ਸਾਹਿਤਯ ਮੇਂ ਨਾਰੀ ਪੰਨਾ 237
68. ਕੁਰਾਨ ਸ਼ਰੀਫ 30 : 21
69. ਕੁਰਾਨ ਸ਼ਰੀਫ 2 : 223

3. ਵਿਆਹ ਦਾ ਬੰਧਨ ਪਾ ਕੇ ਆਦਮੀ-ਔਰਤ ਦੇ ਸੰਬੰਧ ਨੂੰ ਪੱਕਾ ਕਰਨਾ ਹੈ। ਉਨ੍ਹਾਂ ਨੂੰ ਤਸੀਹੇ ਦੇਣਾ ਨਹੀਂ ਔਰਤ ਨੂੰ ਘਰ ਵਿਚ ਨਿਆਂਪੂਰਵਕ ਰਖਿਆ ਜਾਵੇ।[70]

'ਬੁਧ ਧਰਮ, ਹਿੰਦੂ ਧਰਮ ਅਤੇ ਈਸਾਈ ਮੱਤ ਨੇ ਆਦਮੀ ਦੇ ਮੌਲਿਕ ਸੁਭਾ ਦੇ ਉਲਟ ਉਸਨੂੰ ਤਿਆਗੀ ਬਣਨ ਲਈ ਕਿਹਾ ਪਰ ਇਸਲਾਮ ਨੇ ਮਨੁੱਖ ਦੇ ਸੁਭਾ ਅਨੁਕੂਲ ਹੀ ਆਦੇਸ਼ ਕੀਤਾ। ਹਜ਼ਰਤ ਮੁਹੰਮਦ ਸਾਹਿਬ ਨੇ 'ਬਹੁ-ਪਤਨੀ ਵਿਆਹ ਨੂੰ ਨਿਯਮ-ਬੱਧ ਕਰ ਦਿੱਤਾ ਤਾਂ ਜੋ ਪਾਪ ਅਤੇ ਗੈਰ-ਕਾਨੂੰਨੀ ਅਮਲ ਘਟ ਹੋ ਜਾਣ। ਮੁਸਲਮਾਨਾਂ ਵਿਚ ਬਹੁ-ਪਤਨੀ ਵਿਆਹ ਹੋਣ ਤੇ ਵੀ ਘਰੇਲੂ ਜੀਵਨ ਬਹੁਤ ਚੰਗਾ ਹੈ।'[71] ਜੇਕਰ ਕੋਈ ਵਿਅਕਤੀ 'ਸਭ ਪਤਨੀਆਂ ਨਾਲ ਇਕੋ ਜੇਹਾ ਵਿਵਹਾਰ ਨਹੀਂ ਕਰ ਸਕਦਾ ਤਾਂ ਉਹ ਇਕ ਹੀ ਵਿਆਹ ਕਰਵਾਏ।'[72] ਵਰਨਾ ਸਭ ਨਾਲ ਸਮਾਨ ਵਿਵਹਾਰ ਕਰੇ। ਆਪ ਨਬੀ ਨੇ ਵੀ ਕਈ ਵਿਆਹ ਕਰਵਾਏ। 'ਦਾਊਦ ਦੀਆਂ 100 ਪਤਨੀਆਂ ਸਨ ਜਿੰਨ੍ਹਾਂ ਵਿਚ ਵਿਧਵਾ ਇਸਤਰੀਆਂ ਵੀ ਸ਼ਾਮਿਲ ਸਨ।'[73]

ਹਜ਼ਰਤ ਮੁਹੰਮਦ ਸਾਹਿਬ ਨੇ ਪਹਿਲਾ ਵਿਆਹ ਖਦੀਜਾ ਨਾਲ 25 ਸਾਲ ਦੀ ਉਮਰ ਵਿਚ ਕਰਵਾਇਆ। ਸਭ ਤੋਂ ਪਹਿਲਾਂ ਉਸਨੇ ਮੁਹੰਮਦ ਨੂੰ ਪੈਗੰਬਰ ਰੂਪ ਵਿਚ ਪਹਿਚਾਣਿਆ ਅਤੇ ਉਨ੍ਹਾਂ ਤੇ ਵਿਸ਼ਵਾਸ ਕੀਤਾ। ਉਨ੍ਹਾਂ ਨੂੰ ਰੱਬੀ ਗਿਆਨ ਨੂੰ ਸੰਭਾਲਣ ਦੀ ਸ਼ਕਤੀ ਦਿੱਤੀ। ਖਦੀਜਾ ਦੇ ਜੀਵਨ ਵਿਚ ਉਨ੍ਹਾਂ ਨੂੰ ਦੂਜੀ ਸ਼ਾਦੀ ਦੀ ਲੋੜ ਮਹਿਸੂਸ ਨਹੀਂ ਹੋਈ ਪਰ ਪਿਛੋਂ ਵਿਧਵਾ ਇਸਤਰੀਆਂ ਨਾਲ ਨਕਾਹ ਕੀਤੇ। ਇਸ ਤੋਂ 'ਇਸਲਾਮ ਵਿਚ ਵਿਧਵਾ-ਵਿਆਹ ਨੂੰ ਉਤਸਾਹਿਤ ਕਰਨ ਦੀ ਪੁਸ਼ਟੀ ਹੁੰਦੀ ਹੈ।'[74]

ਵਿਧਵਾ ਵਿਆਹ ਨੂੰ ਹਾਸੋਹੀਣਾ ਅਤੇ ਵਿਭਚਾਰ ਦਾ ਰੂਪ ਧਾਰਨ ਕਰਨ ਤੋਂ ਬਚਾਉਣ ਲਈ ਇਕ ਸਮਾਂ ਅਤੇ ਵਿਧੀ ਨਿਰਧਾਰਿਤ ਕੀਤੀ ਗਈ ਹੈ। ਵਿਧਵਾ ਲਈ ਪੁਨਰ-ਵਿਆਹ ਕਰਵਾਉਣ ਤੋਂ ਪਹਿਲਾਂ ਚਾਰ ਮਹੀਨੇ ਦਸ ਦਿਨ ਦਾ ਸਮਾਂ ਪਤੀ ਵਿਯੋਗ ਵਿਚ ਬਿਤਾਉਣ ਅਤੇ ਆਪਣੇ ਆਪ ਨੂੰ ਮਾਨਸਿਕ ਪੱਖੋਂ ਪੁਨਰ-ਵਿਆਹ ਲਈ ਤਿਆਰ ਕਰਨ ਲਈ ਦਿੱਤਾ ਜਾਂਦਾ ਹੈ। ਇਸ ਸਮੇਂ ਦੇ ਦੌਰਾਨ ਉਹ ਆਪਣੇ ਮਨ ਨਾਲ ਫੈਸਲਾ ਵੀ ਕਰ ਸਕਦੀ ਹੈ ਅਤੇ ਹੋਣ ਵਾਲੇ ਪਤੀ ਦੇ ਗੁਣ ਔਗੁਣਾਂ ਦੀ ਘੋਖ ਵੀ ਕਰਵਾ ਸਕਦੀ

---

0. Glorious Quran P. 1117 (fn. 3723)
71. ਕੁਰਾਨ ਸ਼ਰੀਫ 4 : 3; Alfred Geelam–Islam P. 71–72 ਅਤੇ KIDWAI P. 110–111
72. ਕੁਰਾਨ ਸ਼ਰੀਫ 4 : 3
73. ਰਾਹੁਲ ਸਾਂਕ੍ਰਤਯਾਯਨ ਪੰਨਾ 55
74. ਕੁਰਾਨ ਸ਼ਰੀਫ 4 : 4; 2 : 232; 2 : 235

ਹੈ। ਤਲਾਕਸ਼ੁਦਾ ਇਸਤਰੀ ਵੀ ਇਸੇ ਤਰ੍ਹਾਂ ਨਿਸ਼ਚਿਤ ਸਮਾਂ ਲੰਘਾਉਣ ਪਿਛੋਂ ਵਿਆਹ ਕਰਵਾਉਣ ਲਈ ਸੁਤੰਤਰ ਹੈ ਇਸ ਸਮੇਂ ਨੂੰ 'ਇੱਦਤ' ਦਾ ਸਮਾਂ ਕਿਹਾ ਜਾਂਦਾ ਹੈ।

ਦਾਸੀਆਂ ਨੂੰ ਸਾਰੇ ਅਮਲੀ ਕੰਮਾਂ ਲਈ ਪਤਨੀ ਹੀ ਮੰਨਿਆ ਗਿਆ ਹੈ ਅਤੇ ਇਕ ਆਦਮੀ ਦੀਆਂ ਅਣਗਿਣਤ ਦਾਸੀਆਂ ਹੋ ਸਕਦੀਆਂ ਹਨ । ਇਹ ਔਰਤਾਂ ਉਤੇ ਘੋਰ ਅਤਿਆਚਾਰ ਹੈ। ਜੇਕਰ ਇਹ ਦਾਸੀ/ਨੌਕਰਾਨੀ ਰੂਪੀ ਬੀਵੀਆਂ ਦੁਰਾਚਾਰੀ ਹੋ ਜਾਂਦੀਆਂ ਹਨ ਤਾਂ ਸਾਧਾਰਨ ਬੀਵੀ ਨਾਲੋਂ ਉਨ੍ਹਾਂ ਨੂੰ ਕੇਵਲ ਅੱਧੀ ਸਜ਼ਾ ਹੀ ਦਿੱਤੀ ਜਾ ਸਕਦੀ ਹੈ।'[75]

ਪਤੀ-ਪਤਨੀ ਦੇ ਅਧਿਕਾਰਾਂ ਅਤੇ ਫਰਜ਼ਾਂ ਦੀ ਇਕ ਲੰਮੀ ਸੂਚੀ ਦਿੱਤੀ ਗਈ ਹੈ ਤਾਂ ਜੋ ਜੀਵਨ ਰੂਪੀ ਗੱਡੀ ਨਿਰਵਿਘਨ ਚਲਦੀ ਰਹੇ। ਪਤਨੀ ਦੇ ਧਰਮਾਂ ਵਿਚ ਘਰ ਦੀ ਚਾਰਦੀਵਾਰੀ ਅੰਦਰਲੇ ਲਗਭਗ ਸਾਰੇ ਕੰਮ ਸ਼ਾਮਿਲ ਕੀਤੇ ਗਏ ਹਨ ਜਿਸ ਵਿਚ ਪਤੀ ਨੂੰ ਖੁਸ਼ ਰਖਣਾ, 'ਉਸਦੀ ਦੇਖਭਾਲ ਕਰਨੀ, ਰਸੋਈ ਦਾ ਪ੍ਰਬੰਧ ਕਰਨਾ, ਪਤੀਵਰਤ ਧਰਮ ਵਿਚ ਦ੍ਰਿੜ, ਸਾਫ ਸੁਥਰੀ, ਸੰਤੋਸ਼ਮਈ ਅਤੇ ਪਤੀ ਦੀ ਆਗਿਆਕਾਰੀ ਹੋਣਾ, ਪਤੀ ਦੀ ਗੈਰਹਾਜ਼ਰੀ ਵਿਚ ਉਸਦੀ ਭਲਾਈ ਬਾਰੇ ਸੋਚਣਾ ਅਤੇ ਉਸਦੇ ਅਧਿਕਾਰਾਂ ਦੀ ਰਾਖੀ ਕਰਨਾ, ਉਸਦੇ ਭੇਤਾਂ ਨੂੰ ਕਿਸੇ ਤੇ ਪ੍ਰਗਟ ਨਾ ਕਰਨਾ ਆਦਿ[76] ਸ਼ਾਮਿਲ ਹਨ। ਪਰ ਉਸ ਲਈ ਇਕ ਛੋਟ ਵੀ ਹੈ। ਉਹ ਮਹਿਮਾਨਾਂ ਲਈ ਭੋਜਨ ਬਣਾਉਣ ਲਈ ਕਟਿਬੱਧ ਨਹੀਂ ਹੈ। ਹਾਂ ਪਤੀ ਆਪਣੇ ਪਿਆਰ ਅਤੇ ਕੋਮਲ ਵਤੀਰੇ ਨਾਲ ਉਸਨੂੰ ਅਜੇਹਾ ਕਰਨ ਲਈ ਬੇਨਤੀ ਕਰ ਸਕਦਾ ਹੈ।

ਦੂਜੇ ਪਾਸੇ ਖਾਵੰਦ ਬੀਵੀ ਦੀ ਪਰਵਰਿਸ਼ ਲਈ ਜ਼ਿੰਮੇਵਾਰ ਹੈ। ਉਹ ਆਪਣੀ ਪਤਨੀ ਉਤੇ ਵਿਸ਼ਵਾਸ ਕਰੇ, ਉਸਦੀ ਮਾਣ ਮਰਯਾਦਾ ਦੀ ਰਖਿਆ ਕਰੇ ਅਤੇ ਜੇਕਰ ਉਹ ਕੋਈ ਗਲਤੀ ਕਰੇ ਤਾਂ ਉਸਦੀ ਥਾਂ ਪਰ ਥਾਂ ਚਰਚਾ ਨਾ ਕਰਕੇ ਪਿਆਰ ਨਾਲ ਸਮਝਾਵੇ।" ਦੋਵੇਂ ਇਕ ਦੂਜੇ ਦੇ ਸਮਾਨ ਤਾਂ ਹਨ ਹੀ, ਪੂਰਕ ਵੀ ਹਨ। ਉਨ੍ਹਾਂ ਨੂੰ ਸਾਥੀ ਦੀਆਂ ਕਮਜ਼ੋਰੀਆਂ ਅਤੇ ਗਲਤੀਆਂ ਦਾ ਭਾਂਡਾ ਨਹੀਂ ਭੰਨਣਾ ਚਾਹੀਦਾ ਸਗੋਂ ਪਿਆਰ ਨਾਲ ਸੁਧਾਰਨਾ ਅਤੇ ਪਰਦਾ ਪਾਉਣਾ ਚਾਹੀਦਾ ਹੈ। ਜੇਕਰ ਪਤਨੀ ਸਮਝਾਉਣ ਉਪਰੰਤ ਵੀ ਹਠ ਕਾਰਨ ਮੁੜ ਗਲਤੀ ਦੁਹਰਾਉਂਦੀ ਹੈ ਤਾਂ ਉਸਨੂੰ ਘਰ ਵਿਚ ਹੀ ਕੁਝ ਸਮੇਂ ਲਈ ਆਪਣੇ ਤੋਂ ਅਲੱਗ ਰਖਿਆ ਜਾਵੇ। ਫਿਰ ਵੀ ਸੁਧਾਰ ਨਹੀਂ ਹੁੰਦਾ ਤਾਂ ਘਰ ਵਿਚ ਹੀ ਕੈਦ ਕਰ ਦਿੱਤਾ ਜਾਵੇ ਜਾਂ ਫਿਰ (ਉਸਦੀ ਸੁੰਦਰਤਾ ਨੂੰ ਨਸ਼ਟ ਕੀਤੇ ਬਿਨਾਂ) ਤਲਾਕ ਦੇ ਦਿਤਾ ਜਾਵੇ।'[77] ਇਸੇ ਤਰ੍ਹਾਂ ਪਤੀ ਲਗਾਤਾਰ ਰੋਜ਼ੇ ਨਹੀਂ ਰਖ ਸਕਦਾ। ਵਰਨਾ ਉਹ ਪਤਨੀ ਪ੍ਰਤਿ ਇਨਸਾਫ ਨਹੀਂ ਕਰ ਸਕਦਾ। ਪਤਨੀ ਵੀ ਪਤੀ ਦੀ

---

75. ਕੁਰਾਨ ਸ਼ਰੀਫ 4 : 25
76. ਕੁਰਾਨ ਸ਼ਰੀਫ 4 : 34
77. ਕੁਰਾਨ ਸ਼ਰੀਫ 2 : 228; 4 : 15; 4 : 34

ਸਹਿਮਤੀ ਬਿਨਾਂ ਲਗਾਤਾਰ ਰੋਜ਼ੇ ਨਹੀਂ ਰਖ ਸਕਦੀ। ਦੋਹਾਂ ਉਤੇ ਬੰਦਸ਼ਾਂ ਲਾਉਣ ਦਾ ਉਦੇਸ਼ ਕੇਵਲ ਏਨਾ ਹੀ ਹੈ ਕਿ ਉਨ੍ਹਾਂ ਦੇ ਆਪਸੀ ਸੰਬੰਧ ਸੁਖਾਵੇਂ ਰਹਿਣ।

ਫ਼ਿਰ ਵੀ ਵਿਅਕਤੀਗਤ ਰੁਚੀਆਂ ਅਤੇ ਸੁਭਾਵਾਂ ਵਿਚ ਕਈ ਵਾਰੀ ਜ਼ਮੀਨ ਅਸਮਾਨ ਦਾ ਅੰਤਰ ਹੁੰਦਾ ਹੈ ਜੋ ਕਿਸੇ ਸੂਰਤ ਵਿਚ ਵੀ ਖਤਮ ਨਹੀਂ ਹੁੰਦਾ। ਹਰ ਸਮੇਂ ਘਰ ਵਿਚ ਵਿਸਫੋਟਕ ਸਥਿਤੀ ਵਿਦਮਾਨ ਰਹਿੰਦੀ ਹੈ। ਅਜੇਹੇ ਨਾਰਕੀ ਜੀਵਨ ਨਾਲੋਂ ਤਾਂ ਤਲਾਕ ਲੈ ਕੇ ਵੱਖ ਵੱਖ ਰਹਿਣਾ ਕਿਤੇ ਜ਼ਿਆਦਾ ਚੰਗਾ ਹੁੰਦਾ ਹੈ। ਜੇਕਰ "ਖਾਵੰਦ ਬੀਵੀ ਨੂੰ ਦੁਖੀ ਕਰਦਾ ਰਹਿੰਦਾ ਹੈ, ਉਸ ਪ੍ਰਤਿ ਲਾਪਰਵਾਹ ਹੈ ਜਾਂ ਸੁਭਾਵਾਂ ਵਿਚ ਬਹੁਤ ਅੰਤਰ ਹੈ ਤਾਂ ਬੀਵੀ ਤਲਾਕ ਲੈ ਸਕਦੀ ਹੈ।'[78] ਔਰਤ ਦੁਆਰਾ ਅਲੱਗ ਰਹਿਣ ਦੀ ਮੰਗ ਨੂੰ 'ਖੁਲ੍ਹਾ' ਪ੍ਰਾਪਤ ਕਰਨਾ ਕਹਿੰਦੇ ਹਨ। ਇਸ ਦੀ ਦੁਰਵਰਤੋਂ ਨੂੰ ਰੋਕਣ ਲਈ ਖੁਲ੍ਹਾ ਪ੍ਰਾਪਤ ਕਰਨ ਲਈ ਕੁਝ ਸਮਾਂ ਅਤੇ ਇਕ ਵਿਧੀ ਨਿਰਧਾਰਿਤ ਕੀਤੀ ਗਈ ਹੈ। ਮਰਦ ਵੀ ਔਰਤ ਤੋਂ ਤਲਾਕ ਲੈ ਸਕਦਾ ਹੈ। ਇਕ ਬੁਰੇ ਆਦਮੀ ਲੜ ਲਗੀ ਔਰਤ ਜੇਕਰ ਕਸ਼ਟ ਭੋਗਦੀ ਹੈ ਤਾਂ ਇਕ ਭੈੜੀ ਔਰਤ ਵੀ ਚੰਗੇ ਆਦਮੀ ਦੇ ਘਰ ਨੂੰ ਨਰਕ ਬਣਾ ਸਕਦੀ ਹੈ। ਇਸ ਲਈ ਆਰੰਭ ਵਿਚ 'ਦੋਵੇਂ ਤਿੰਨ ਮਹੀਨੇ ਲਈ ਅਲਗ ਅਲਗ ਰਹਿ ਕੇ ਇੱਦਤ ਦਾ ਸਮਾਂ ਪੂਰਾ ਕਰਨ।'[79] ਇਸ ਸਮੇਂ ਦੇ ਦੌਰਾਨ ਜੇਕਰ ਕੋਈ ਸਾਲਸ ਉਨ੍ਹਾਂ ਨੂੰ ਮੁੜ ਇਕੱਠੇ ਕਰ ਦੇਵੇ ਤਾਂ ਕੋਈ ਹਰਜ਼ ਨਹੀਂ ਹੈ। ਇਸ ਪ੍ਰਕਾਰ ਦੋ ਵਾਰੀ ਤਲਾਕ ਕਹਿ ਦੇਣ ਤੇ ਵੀ ਮੁੜ ਮਿਲਾਪ ਹੋ ਸਕਦਾ ਹੈ। ਪਰ 'ਬੀਵੀ ਨੂੰ ਦਿੱਤਾ ਧਨਮਾਲ ਵਾਪਸ ਨਾ ਲਓ।'[80] ਇਕੱਠੇ ਰਹਿ ਸਕਦੇ ਹਨ। ਕਾਨੂੰਨੀ ਔਕੜ ਨਹੀਂ ਹੈ। ਪਰ ਜੇਕਰ ਤੀਜੀ ਵਾਰੀ ਵੀ ਤਲਾਕ ਕਹਿ ਦਿੱਤਾ ਜਾਵੇ ਤਾਂ ਤਲਾਕ ਹੋ ਜਾਂਦਾ ਹੈ। ਫਿਰ ਉਹ ਪਤੀ-ਪਤਨੀ ਵਾਂਗ ਨਹੀਂ ਰਹਿ ਸਕਦੇ। ਜੇ ਮਰਦ ਉਸੇ ਨਾਲ ਮੁੜ ਵਿਆਹ ਕਰਵਾਉਣਾ ਚਾਹੇ ਤਾਂ ਪਹਿਲਾਂ ਉਹ ਕਿਸੇ ਹੋਰ ਦੀ ਪਤਨੀ ਬਣ ਕੇ ਤਲਾਕ ਲਵੇ ਤਾਂ ਹੀ ਪੁਨਰ ਵਿਆਹ ਹੋ ਸਕਦਾ ਹੈ। 'ਨਜਾਇਜ਼ ਤੌਰ ਤੇ ਕਿਸੇ ਦੀ ਬੀਵੀ ਨੂੰ ਕੋਲ ਰਖਣ ਦੀ ਸਖਿਤੀ ਨਾਲ ਮਨਾਹੀ ਕੀਤੀ ਗਈ ਹੈ।'[81]

ਤਲਾਕ ਦੀ ਖੁਲ੍ਹ ਹੋਣ ਤੇ ਵੀ ਤਲਾਕ ਨੂੰ ਚੰਗਾ ਨਹੀਂ ਮੰਨਿਆ ਜਾਂਦਾ। ਇਹ ਅਜੇਹਾ ਕਾਰਜ ਹੈ ਜੋ ਅੱਲ੍ਹਾ ਦੀ ਗੱਦੀ ਹਿਲਾ ਦੇਂਦਾ ਹੈ। ਕਾਮਿਲ ਅਲਦਾਰ ਕੁਤਨੀ ਦੇ ਸ਼ਬਦਾਂ ਵਿਚ 'ਖੁਦਾ ਨੂੰ ਸਭ ਤੋਂ ਵੱਧ ਨਾਰਾਜ਼ ਕਰਨ ਵਾਲੀ ਕਾਨੂੰਨੀ ਸੰਸਥਾ ਤਲਾਕ ਹੈ।' ਅਲ ਫਜ਼ਾਲੀ ਨੇ ਵੀ ਇਸਦੀ ਘੱਟ ਤੋਂ ਘੱਟ ਵਰਤੋਂ ਦੀ ਪੇਸ਼ਕਸ਼ ਕੀਤੀ ਹੈ।[82]

---

78. ਕੁਰਾਨ ਸ਼ਰੀਫ 2 : 228; 4 : 128; 33 : 37
79. ਕੁਰਾਨ ਸ਼ਰੀਫ 2 : 228 ਅਤੇ
    Glorious Quran P. 90 fn. 254
80. ਕੁਰਾਨ ਸ਼ਰੀਫ 2 : 229
81. ਕੁਰਾਨ ਸ਼ਰੀਫ 2 : 230-231
82. ਕੁਰਾਨ ਸ਼ਰੀਫ 33 : 49

ਕੋਸਿਸ਼ ਕਰੋ ਤਲਾਕ ਨਾ ਹੋਵੇ, ਭਾਵੇਂ ਇਸਲਾਮ ਵਿਚ ਇਸਦੀ ਆਗਿਆ ਹੈ।' ਮੁਹੰਮਦ ਸਾਹਿਬ ਨੇ ਤਾਂ ਇਸਨੂੰ 'ਸਭ ਤੋਂ ਵਧ ਘਿਰਣਤ ਕੰਮ ਕਿਹਾ ਹੈ ਜਿਸਦੀ ਕਾਨੂੰਨੀ ਤੌਰ ਤੇ ਆਗਿਆ ਹੈ।'

ਇਸ ਦੀ ਦੁਰਵਰਤੋਂ (ਵਿਸ਼ੇਸ਼ ਕਰਕੇ ਔਰਤਾਂ ਵਲੋਂ) ਨੂੰ ਰੋਕਣ ਲਈ ਇਹ ਦਹਿਸ਼ਤ ਫੈਲਾਈ ਗਈ ਹੈ ਕਿ ਖੁਲ੍ਹਾ ਪ੍ਰਾਪਤ ਕਰਨ ਵਾਲੀਆਂ ਔਰਤਾਂ ਬਹਿਸ਼ਤ ਵਿਚ ਦਾਖਲ ਨਹੀਂ ਹੋ ਸਕਦੀਆਂ। ਇਸ ਤੋਂ ਬਿਨਾਂ ਔਰਤ ਨੂੰ ਵਿਆਹ ਸਮੇਂ ਮਰਦ ਵਲੋਂ ਮੇਹਰ ਵਿਚ ਧਨ ਮਾਲ ਦਿੱਤਾ ਜਾਂਦਾ ਹੈ।"ਜੇਕਰ ਬੀਵੀ ਆਪ ਖੁਲ੍ਹਾ ਲੈਂਦੀ ਹੈ ਤਾਂ ਉਸਨੂੰ ਹੱਕ-ਮੇਹਰ ਤਿਆਗਣਾ ਪੈਂਦਾ ਹੈ। ਪਤਨੀ ਦੇ ਹੱਕ ਨੂੰ ਪਤੀ ਹੋਰ ਕਿਸੇ ਪ੍ਰਕਾਰ ਦੱਬ ਨਹੀਂ ਸਕਦਾ। ਇਸ ਤੋਂ ਬਿਨਾਂ ਅਣਛੂਹੀ ਜਾਂ ਦਾਜ-ਵਿਹੂਣੀ ਪਤਨੀ ਨੂੰ ਤਲਾਕ ਦੇਣਾ ਗੁਨਾਹ ਨਹੀਂ ਹੈ ਪਰ ਉਸਦੇ ਗੁਜ਼ਾਰੇ ਦਾ ਪ੍ਰਬੰਧ ਜ਼ਰੂਰ ਕਰ ਦਿੱਤਾ ਜਾਵੇ। ਜੇ ਉਹ ਆਪ ਤਲਾਕ ਮੰਗਦੀ ਹੈ ਤਾਂ ਉਹ ਗੁਜ਼ਾਰੇ ਦੀ ਵੀ ਹਕਦਾਰ ਨਹੀਂ ਹੈ। ਅਣਛੂਹੀ ਬੀਵੀ ਨੂੰ 'ਤਲਾਕ ਦੇਣਾ ਹੋਵੇ ਤਾਂ ਮੇਹਰ ਦੀ ਅੱਧੀ ਰਕਮ ਦਿੱਤੀ ਜਾਵੇ।'[83] ਇਸ ਤੋਂ ਪਤਾ ਲਗਦਾ ਹੈ ਕਿ ਲੜਕੀ ਦੀ ਸ਼ਾਦੀ ਵਿਚ ਦਾਜ (ਪਤੀ ਵਲੋਂ) ਵੀ ਜ਼ਰੂਰੀ ਅੰਗ ਹੁੰਦਾ ਹੋਵੇਗਾ ਜਿਸ ਨੂੰ ਮੇਹਰ ਕਿਹਾ ਜਾਂਦਾ ਹੈ। ਪਤੀ ਤਾਂ ਬਿਨਾਂ ਨੁਕਸਾਨ ਦੇ ਪਤਨੀ ਤੋਂ ਤਲਾਕ ਲੈ ਸਕਦਾ ਹੈ ਪਰ ਪਤਨੀ ਵਲੋਂ ਖੁਲ੍ਹਾ ਲੈਣ ਤੇ ਉਸਨੂੰ ਹੱਕ-ਮੇਹਰ ਅਤੇ ਹੱਕ-ਗੁਜ਼ਾਰਾ ਤਿਆਗਣੇ ਪੈਂਦੇ ਹਨ। ਇੰਝ ਦੋਹਾਂ ਲਈ ਕਾਨੂੰਨ ਦੀ ਵਿਆਖਿਆ ਅੱਲਗ ਅੱਲਗ ਹੈ।

ਮਰਦ ਲਈ ਕੁਝ ਸੰਬੰਧੀਆਂ ਨਾਲ ਸ਼ਾਦੀ ਕਰਾਉਣ ਦੀ ਮਨਾਹੀ ਹੈ ਜੋ ਖ਼ੂਨ ਦੀ ਪਵਿਤਰਤਾ ਕਾਇਮ ਰਹਿ ਸਕੇ। ਇਨ੍ਹਾਂ ਵਿਵਰਜਿਤ ਸੰਬੰਧੀਆਂ ਵਿਚ ਮਾਵਾਂ, (ਪਿਤਾ ਦੀਆਂ ਪਤਨੀਆਂ, ਪਤਨੀ ਦੀ ਮਾਂ), ਮਾਂ ਦੀਆਂ ਭੈਣਾਂ (ਮਾਸੀਆਂ), ਦੁੱਧ ਪਿਲਾਉਣ ਵਾਲੀ ਆਯਾ, ਭੈਣਾਂ, ਧੀਆਂ, ਭੈਣ/ਭਰਾਵਾਂ ਦੀਆਂ ਧੀਆਂ, ਦੁੱਧ ਦੀ ਸਾਂਝ ਵਾਲੀ ਭੈਣ, ਮਾਤਾ/ਪਿਤਾ ਦੀਆਂ ਧੀਆਂ (ਮਤਰੇਈਆਂ ਭੈਣਾਂ); ਵਿਆਹੁਤਾ ਔਰਤਾਂ ਅਤੇ ਦੋ ਸਕੀਆਂ ਭੈਣਾਂ ਨਾਲ ਇਕੱਠਾ ਵਿਆਹ।'[84]

ਇਲਸਾਮ ਵਿਚ "ਵਿਭਚਾਰ ਨੂੰ ਰੋਕਣ ਲਈ ਕਠੋਰ ਸਜ਼ਾਵਾਂ ਨਿਰਧਾਰਿਤ ਕੀਤੀਆਂ ਗਈਆਂ ਹਨ। ਵਿਭਚਾਰੀ ਅਤੇ ਵਿਭਚਾਰਨ ਦੋਹਾਂ ਨੂੰ ਹੀ ਦਇਆ ਤੇ ਪਾਤਰ ਨਾ ਸਮਝੋ। ਦੋਹਾਂ ਨੂੰ ਸੌ ਸੌ ਬੈਂਤ ਮਾਰੋ। ਵਿਆਹੁਤਾ ਨਾਰੀ ਦਾ ਸ਼ੀਲ ਭੰਗ ਕਰਨ ਵਾਲੇ ਮਰਦ ਨੂੰ ਪੱਥਰ ਮਾਰ ਮਾਰ ਕੇ ਮੁਕਾ ਦੇਣ ਦਾ ਕਾਨੂੰਨ ਹੈ।'[85] ਏਨੀ ਭਿਅੰਕਰ ਸਜ਼ਾ ਦੀ

---

83. ਕੁਰਾਨ ਸ਼ਰੀਫ 4 : 4; 4 : 5; 4 : 24; 2 : 229; 2 : 236–37; 2 : 241
84. ਕੁਰਾਨ ਸ਼ਰੀਫ 4 : 23
85. ਕੁਰਾਨ ਸ਼ਰੀਫ 24 : 2; 24 : 4 ਅਤੇ ਰਾਹੁਲ ਸਾਕ੍ਰਤਯਾਯਨ ਪੰਨਾ 114
86. ਕੁਰਾਨ ਸ਼ਰੀਫ 4 : 15; 4 : 34

ਦਹਿਸ਼ਤ ਨਾਲ ਹੀ ਵਿਭਚਾਰੀ ਲੋਕ ਧੰਦਾ ਛੱਡ ਜਾਂਦੇ ਹੋਣਗੇ। ਲੁਕੇ ਛਿਪੇ ਵੀ ਕੋਈ ਅਜੇਹਾ ਕੁਕਰਮ ਨਹੀਂ ਕਰਦਾ ਹੋਵੇਗਾ। 'ਝੂਠਾ ਆਰੋਪ ਲਾਉਣ ਵਾਲੇ ਮਰਦ ਨੂੰ 80 ਕੋੜੇ ਮਾਰਨ ਦਾ ਵਿਧਾਨ ਹੈ। ਵਿਭਚਾਰਨ ਜੇ ਕੁਕਰਮ ਤੋਂ ਨਹੀਂ ਮੁੜਦੀ ਤਾਂ ਉਸਨੂੰ ਘਰ ਵਿਚ ਹੀ ਕੈਦ ਕਰ ਦਿਓ ਜਦੋਂ ਤਕ ਉਸਨੂੰ ਮੌਤ ਨਹੀਂ ਆ ਜਾਂਦੀ।'[86] ਘੋਰ ਬਦੀ ਤੋਂ ਛੁੱਟ ਕਿਸੇ ਕਾਰਨ ਵੀ ਔਰਤ ਨੂੰ ਕੈਦ ਨਾ ਰਖੋ।

ਅੰਤਰ ਜਾਤੀ ਵਿਆਹ ਵੀ ਹੁੰਦੇ ਹੋਣਗੇ। ਪਤੀ ਆਪਣੀ ਪਤਨੀ ਦੇ ਧਾਰਮਿਕ ਕਾਰਜਾਂ ਉਤੇ ਬੰਦਿਸ਼ ਨਹੀਂ ਲਾ ਸਕਦਾ। ਉਸਨੂੰ ਧਾਰਮਿਕ ਖੁਲ੍ਹ ਪ੍ਰਾਪਤ ਹੈ। ਇਸ ਦੇ ਲਈ ਉਸਨੂੰ ਲੋੜੀਂਦੀਆਂ ਸੁਵਿਧਾਵਾਂ ਉਪਲਬਧ ਕਰਨਾ ਪਤੀ ਦਾ ਫ਼ਰਜ਼ ਹੈ। ਦਾਨ-ਪੁੰਨ ਕਰਨ ਨਾਲੋਂ ਆਪਣੀ ਪਤਨੀ ਦੀਆਂ ਲੋੜਾਂ ਦੀ ਪੂਰਤੀ ਜ਼ਿਆਦਾ ਲਾਹੇਵੰਦ ਅਤੇ ਜ਼ਰੂਰੀ ਹੈ। ਇਥੋਂ ਤਕ ਕਿ ਮਰਨ-ਬਿਸਤਰ ਉਤੇ ਪਏ ਮੁਹੰਮਦ ਸਾਹਿਬ ਨੇ ਹਦਾਇਤ ਦਿੱਤੀ ਸੀ: ਪ੍ਰਾਰਥਨਾ ਜ਼ਰੂਰ ਕਰਦੇ ਰਹੋ ਅਤੇ ਪਤਨੀਆਂ ਨਾਲ ਚੰਗਾ ਵਿਵਹਾਰ ਕਰੋ।'[87]

ਇਸਲਾਮ ਵਿਚ ਇਸਤਰੀਆਂ ਨੂੰ ਪਰਦੇ ਵਿਚ ਰਖਣ ਦਾ ਰਿਵਾਜ਼ ਹੈ ਪਰ ਇਸਤਰੀਆਂ ਨੂੰ ਵੱਖਰੇ ਧਰਮਾਂ ਵਿਚ ਰਖਣ ਦੀ ਕਾਢ ਨੂੰ ਇਸਲਾਮੀ ਕਹਿਣਾ ਗਲਤ ਹੈ। ਇਸੇ ਤਰ੍ਹਾਂ ਬਹੁ-ਪਤਨੀ ਵਿਆਹ ਨੂੰ ਇਸਲਾਮੀ ਵਿਸ਼ੇਸ਼ਤਾ ਕਹਿਣਾ ਗਲਤ ਹੈ। ਯੂਨਾਨੀ, ਰੋਮਨ ਅਤੇ ਇਥੋਂ ਤਕ ਕਿ ਅੰਗਰੇਜ਼ ਵੀ ਇਸਤਰੀਆਂ ਨੂੰ ਵੱਖਰੇ ਰਖਦੇ ਸਨ।[88] ਜਾਨ ਡਨਪੋਰਟ ਦਾ ਵਿਚਾਰ ਹੈ ਕਿ 'ਧਰਮ ਇਸਤਰੀਆਂ ਲਈ ਆਜ਼ਾਦੀ ਦੀ ਥਾਂ ਹੈ। ਮਿਰਜ਼ਾ ਅਬੂ ਤਾਲਿਬ ਖਾਨ ਤਾਂ ਇਥੋਂ ਤਕ ਕਹਿੰਦੇ ਹਨ ਕਿ ਮੁਸਲਮ ਇਸਤਰੀਆਂ ਯੂਰਪ ਦੀਆਂ ਇਸਤਰੀਆਂ ਤੋਂ ਵਧੇਰੇ ਸ਼ਕਤੀ, ਅਧਿਕਾਰ ਅਤੇ ਆਜ਼ਾਦੀ ਦੀਆਂ ਮਾਲਕ ਹਨ। ਉਨ੍ਹਾਂ ਕਦੇ ਵੀ ਆਪਣੇ ਨੂੰ ਹੱਕਾਂ ਲਈ ਲੜਨਾ ਨਹੀਂ ਪਿਆ ਜਿਵੇਂ ਕਿ ਪਛਮੀ ਦੇਸ਼ਾਂ ਵਿਚ ਹੁੰਦਾ ਰਿਹਾ ਹੈ।

'ਇਸਲਾਮ ਧਰਮ ਇਸਤਰੀ ਧਰਮ ਨੂੰ ਕੰਮ ਧੰਦੇ ਲਈ ਘਰੋਂ ਬਾਹਰ ਜਾਣ ਤੋਂ ਵਰਜਦਾ ਨਹੀਂ। ਮੁਹੰਮਦ ਸਾਹਿਬ ਦੇ ਸਮੇਂ ਇਸਤਰੀਆਂ ਮੈਦਾਨ-ਏ-ਜੰਗ ਵਿਚ ਜ਼ਖਮੀਆਂ ਦੀ ਸਹਾਇਤਾ ਕਰਦੀਆਂ ਸਨ। ਬਾਹਰਲੇ ਕੰਮਾਂ ਵਿਚ ਵੀ ਪਤੀ ਦੀ ਸਹਾਇਤਾ ਕਰਦੀਆਂ ਸਨ ਪਰ ਬਾਹਰ ਜਾਣ ਸਮੇਂ ਉਨ੍ਹਾਂ ਨੂੰ ਆਪਣਾ ਚਿਹਰਾ ਢਕਣਾ ਪੈਂਦਾ ਸੀ।[89] ਜਦੋਂ ਘਰ ਦੇ ਅੰਦਰ ਜਾਣਾ ਹੋਵੇ ਤਾਂ ਇਸਤਰੀਆਂ ਦੀ ਆਗਿਆ ਲੈ ਕੇ ਜਾਓ। ਜਦੋਂ

---

87. Kidwai P. 86–88
88. Kidwai P. 130
89. ਕੁਰਾਨ ਸ਼ਰੀਫ 33 : 28; 33 : 59; 24 : 60 ਅਤੇ Abdual Ali P–14

ਉਨ੍ਹਾਂ ਤੋਂ ਕੁਝ ਮੰਗਣਾ ਹੋਵੇ ਤਾਂ ਪਰਦੇ ਦੇ ਪਿਛੋਂ ਮੰਗੋ।'[90] ਇਹ ਕੁਰਾਨ ਸ਼ਰੀਫ ਦਾ ਹੁਕਮ ਹੈ। ਪਰਦੇ ਦਾ ਰਿਵਾਜ ਵਾਸਤਵ ਵਿਚ ਔਰਤਾਂ ਦੀ ਭਲਾਈ ਲਈ ਹੀ ਬਣਾਇਆ ਗਿਆ ਸੀ ਤਾਂ ਜੋ ਉਹ ਬੁਰੇ ਮਰਦਾਂ ਦੀਆਂ ਕੋਝੀਆਂ ਨਜ਼ਰਾਂ ਤੋਂ ਬਚੀਆਂ ਰਹਿ ਸਕਣ। ਇਸ ਪੱਖੋਂ ਤ੍ਰੀਮਤ ਨੂੰ ਮਰਦ ਨਾਲੋਂ ਵਿਸ਼ਵਾਸਯੋਗ ਅਤੇ ਉੱਚ ਆਚਰਣ ਵਾਲੀ ਮੰਨਿਆ ਗਿਆ ਹੈ। ਉਸਨੂੰ ਪਰਦੇ ਪਿਛੋਂ ਸਭ ਨੂੰ ਵੇਖਣ ਦੀ ਸੁਤੰਤਰਤਾ ਹੈ। ਪਰ ਮਰਦ ਉਤੇ ਅਵਿਸ਼ਵਾਸ਼ ਕੀਤਾ ਗਿਆ ਹੈ। ਉਹ ਸਭ ਇਸਤਰੀਆਂ ਨੂੰ ਵੇਖਣ ਦੇ ਕਾਬਿਲ ਨਹੀਂ ਹੈ।

ਇਸ ਤੋਂ ਬਿਨਾਂ "ਕਿਸੇ ਵੀ ਧਰਮ ਨੇ ਇਸਤਰੀ-ਮਰਦ ਨੂੰ ਜਾਇਦਾਦ ਦਾ ਸਨਾਹ ਹੱਕ ਨਹੀਂ ਦਿੱਤਾ ਪਰ ਇਸਲਾਮ ਨੇ ਦਿੱਤਾ ਹੈ।"[91] ਇਸ ਵਿਚ ਕੋਈ ਸ਼ਕ ਨਹੀਂ ਕਿ ਇਸ ਵੰਡ ਵਿਚ ਕਿਧਰੇ ਵੀ ਦੋਹਾਂ ਦੇ ਹਿੱਸਿਆਂ ਵਿਚ ਸਮਾਨਤਾ ਦ੍ਰਿਸ਼ਟੀਗੋਚਰ ਨਹੀਂ ਹੁੰਦੀ ਮਰਦ ਨੂੰ ਜ਼ਿਆਦਾ ਹੱਕ ਦਿੱਤਾ ਗਿਆ ਹੈ। ਪਰ ਇਸ ਤੋਂ ਇਹ ਤੱਤ ਕਢਣਾ ਕਿ ਆਦਮੀ ਉੱਤਮ ਹੋਣ ਕਾਰਨ ਜ਼ਿਆਦਾ ਧਨ ਦਾ ਅਧਿਕਾਰੀ ਹੈ—ਬਿਲਕੁਲ ਗਲਤ ਹੈ। ਧਨ ਦੀ ਵੰਡ ਤਾਂ ਲੋੜਾਂ ਅਤੇ ਜ਼ਿਮੇਵਾਰੀਆਂ ਨੂੰ ਮੁੱਖ ਰਖਕੇ ਕੀਤੀ ਗਈ ਹੈ। ਲਿੰਗ ਦੇ ਆਧਾਰ ਤੇ ਨਹੀਂ। ਆਦਮੀ ਕਮਾਂਦਾ ਹੈ ਅਤੇ ਦੂਜਿਆਂ ਦੀਆਂ ਲੋੜਾਂ ਦੀ ਪੂਰਤੀ ਲਈ ਖਰਚਦਾ ਹੈ। ਸੋ ਉਹ ਜ਼ਿਆਦਾ ਹਿੱਸੇ ਦਾ ਅਧਿਕਾਰੀ ਹੈ। ਪਰ ਇਸਤਰੀ ਆਪਣਾ ਧਨ/ਹਿੱਸਾਦੂਜਿਆਂ ਉਤੇ ਖਰਚਣ ਲਈ ਮਜਬੂਰ ਨਹੀਂ ਹੈ। ਇਸ ਲਈ ਉਸਦਾ ਹਿੱਸਾ ਘੱਟ ਹੈ। ਮਰਦ ਲਈ ਉਹ ਹਿੱਸਾ ਹੈ ਜੋ ਉਸਦੇ ਮਾਪੇ: ਸੰਬੰਧੀ ਛੱਡ ਜਾਂਦੇ ਹਨ ਪਰ ਔਰਤ ਲਈ ਸਾਰੀ ਜਾਇਦਾਦ ਵਿਚੋਂ ਉਸਦੇ ਵਿਅਕਤੀ ਵਿਸੇਸ਼ ਨਾਲ ਸੰਬੰਧ ਦੇ ਆਧਾਰ ਤੇ ਹੀ ਕੁਝ ਹਿੱਸਾ ਹੁੰਦਾ ਹੈ। ਆਮ ਹਾਲਾਤ ਵਿਚ ਮਰਦ ਨੂੰ ਔਰਤ ਤੋਂ ਦੁਗਣਾ ਹਿੱਸਾ ਮਿਲੇਗਾ। ਬੇਔਲਾਦ ਪਤਨੀ ਦੀ ਅੱਧੀ ਦੌਲਤ ਦਾ ਅਧਿਕਾਰੀ ਪਤੀ ਹੁੰਦਾ ਹੈ। ਪਰ ਨਾਲ ਹੀ ਮਰਦ ਨੂੰ ਤਾੜਨਾ ਕੀਤੀ ਗਈ ਹੈ ਕਿ ਪਤਨੀ ਦੀ ਮਰਜ਼ੀ ਤੋਂ ਬਿਨਾਂ ਕੁਝ ਵੀ ਉਸਦੀ ਵਿਰਾਸਤ ਵਿਚੋਂ ਨਾ ਲਵੇ।[92]

ਇਸ ਤਰ੍ਹਾਂ ਮਹਾਨ ਵਿਅਕਤੀਆਂ ਲਈ ਸ਼ੁੱਧ ਆਚਰਨ ਦੀ ਮਹੱਤਤਾ ਉਤੇ ਜ਼ੋਰ ਦਿੱਤਾ ਹੈ। ਕਿਉਂਕਿ ਉਨ੍ਹਾਂ ਨੇ ਬਾਕੀਆਂ ਲਈ ਆਦਰਸ਼ ਪੇਸ਼ ਕਰਨਾ ਹੁੰਦਾ ਹੈ। ਚੇਲੇ ਆਪਣੇ ਪੀਰ, ਪੈਗੰਬਰ ਜਾਂ ਗੁਰੂ ਦਾ ਹਰ ਪੱਖੋਂ ਅਨੁਸਰਨ ਕਰਦੇ ਹਨ।

---

90. ਕੁਰਾਨ ਸ਼ਰੀਫ 24 : 27–28; 33 : 53
91. ਸ੍ਰੀ ਸਾਂਬਲਿਆ ਬਿਹਾਰੀ ਲਾਲ ਵਰਮਾ–ਵਿਸ਼ਵ ਧਰਮ ਦਰਸ਼ਨ ਪੰਨਾ 257
92. ਕੁਰਾਨ ਸ਼ਰੀਫ 4 : 10–12; 15, 19; ਅਤੇ
Abdual Ali P. 16

## ਇਸਲਾਮ ਅਤੇ ਜਨਨੀ

ਹਜ਼ਰਤ ਮੁਹੰਮਦ ਨੇ ਮਾਂ ਦੀ ਸਥਿਤੀ ਨੂੰ ਰੱਜਕੇ ਉਚਿਆਇਆ। ਉਨ੍ਹਾਂ ਦੀ ਬਾਣੀ ਅਨੁਸਾਰ ਸਵਰਗ ਲਭਣ ਲਈ ਕਿਧਰੇ ਭੱਜ ਨੱਠ ਕਰਨ ਦੀ ਲੋੜ ਨਹੀਂ ਹੈ। ਸੱਚੀ ਜੰਨਤ ਤਾਂ ਮਾਂ ਦੇ ਚਰਨਾਂ ਵਿਚ ਹੈ। ਉਸਦੇ ਚਰਨਾਂ ਵਿਚ ਸੀਸ ਝੁਕਾਓ ; ਉਸਦੀ ਸੇਵਾ ਕਰੋ ; ਬਹਿਸ਼ਤ ਦੇ ਸਾਰੇ ਸੁਖ ਇਸ ਸੰਸਾਰ ਵਿਚ ਹੀ ਉਪਲਬਧ ਹੋ ਜਾਣਗੇ। ਜਨਮਦਾਤੀ ਤੋਂ ਬਿਨਾਂ ਸਤਨਪਾਨ ਕਰਾਉਣ ਵਾਲੀ ਆਯਾ ਨੂੰ ਵੀ ਮਾਂ ਦਾ ਦਰਜਾ ਦਿੱਤਾ ਗਿਆ ਹੈ ਅਤੇ ਉਸਦੀ ਲੜਕੀ ਨੂੰ ਸੱਕੀ ਭੈਣ ਦੀ ਤਰ੍ਹਾਂ ਮੰਨਿਆ ਗਿਆ ਹੈ। ਦੋਹਾਂ ਨਾਲ ਹੀ ਸ਼ਾਦੀ ਵਿਵਰਜਿਤ ਹੈ। 'ਜਿਸ ਨਾਲ ਪਿਤਾ ਨੇ ਨਿਕਾਹ ਕੀਤਾ ਹੋਵੇ, ਉਹ ਵੀ ਮਾਂ ਹੀ ਹੈ।'[93]

'ਮਾਂ ਪ੍ਰਤਿ ਔਲਾਦ ਨੂੰ ਅਤਿ ਆਗਿਆਕਾਰ ਰਹਿਣ ਦਾ ਉਪਦੇਸ਼ ਦਿੱਤਾ ਹੈ ਕਿਉਂ ਕਿ ਉਹ ਬੱਚਿਆਂ ਲਈ ਪਿਤਾ ਨਾਲੋਂ ਕਿਧਰੇ ਜ਼ਿਆਦਾ ਕਸ਼ਟ ਸਹਾਰਦੀ ਅਤੇ ਜ਼ਿਮੇਂਵਾਰੀਆਂ ਨਿਭਾਉਂਦੀ ਹੈ।'[94] ਇਨਸਾਨ ਮਾਂ ਦੇ ਰਿਣ ਤੋਂ ਕਦੇ ਵੀ ਮੁਕਤ ਨਹੀਂ ਹੋ ਸਕਦਾ, ਭਾਵੇਂ ਉਹ ਕੁਝ ਕਰ ਲਵੇ। ਮਾਪਿਆਂ ਪ੍ਰਤਿ ਵਿਵਹਾਰ ਲਈ ਇਸਲਾਮ ਵਿਚ ਕੁਝ ਅਸੂਲ ਬਣਾਏ ਗਏ ਹਨ।

'ਮਾਪਿਆਂ ਦੀਆਂ ਸੁਖ-ਸੁਵਿਧਾਵਾਂ ਦਾ ਪੂਰਾ ਪੂਰਾ ਧਿਆਨ ਰਖਦੇ ਹੋਏ ਖੁਲ੍ਹ ਕੇ ਖਰਚ ਕੀਤਾ ਜਾਵੇ। ਬੁਢਾਪੇ ਵਿਚ ਅਤੇ ਕੰਮ ਕਰਨ ਦੇ ਅਯੋਗ ਹੋ ਜਾਣ ਤੇ ਉਨ੍ਹਾਂ ਨਾਲ ਹੋਰ ਵੀ ਜ਼ਿਆਦਾ ਦਇਆ ਅਤੇ ਨਿਮਰਤਾ ਦਾ ਵਿਵਹਾਰ ਕਰੋ।'[95] ਜੇਕਰ ਕਦੇ ਮਾਪੇ ਅਜੇਹਾ ਕੁਝ ਕਹਿਣ ਜਿਸ ਨੂੰ ਸੁਣ ਕੇ ਤੁਹਾਡਾ ਵਿਸ਼ਵਾਸ ਅਤੇ ਧਰਮ ਨੂੰ ਠੇਸ ਪਹੁੰਚਦੀ ਹੈ ਤਾਂ ਵੀ ਉਸ ਬਾਰੇ ਜ਼ਿਆਦਾ ਨਾ ਸੋਚੋ ਅਤੇ ਨਾ ਹੀ ਮਾਪਿਆਂ ਪ੍ਰਤਿ ਮਨ ਵਿਚ ਘਿਰਣਾ, ਦਵੈਤ ਜਾਂ ਬੁਰੀ ਭਾਵਨਾ ਨਾ ਲਿਆਓ ਸਗੋਂ 'ਪਹਿਲਾਂ ਦੀ ਤਰ੍ਹਾਂ ਹੀ ਉਨ੍ਹਾਂ ਪ੍ਰਤੀ ਵਫ਼ਾਦਾਰ ਰਹੋ। ਉਨ੍ਹਾਂ ਦੀ ਗਲਤੀ ਬਾਰੇ ਵੀ ਉਨ੍ਹਾਂ ਨੂੰ ਨਾ ਜਤਾਓ।'[96]

ਇਸ ਤੋਂ ਬਿਨਾਂ ਕਿਸੇ ਨੂੰ ਵੀ ਆਪਣੇ ਮਾਪਿਆਂ ਵਿਰੁੱਧ ਨਾ ਉਕਸਾਓ ਅਤੇ ਨਾ ਹੀ ਕਦੇ ਉਨ੍ਹਾਂ ਪ੍ਰਤੀ ਕਠੋਰ ਹੋਵੇ। ਮਾਪਿਆਂ ਪ੍ਰਤੀ ਅਪਸ਼ਬਦ ਬੋਲਣੇ ਨਾ-ਕਾਬਿਲੇ ਮੁਆਫੀ ਹੈ। ਅਜੇਹਾ ਵਿਅਕਤੀ ਸਵਰਗ ਵਿਚ ਦਾਖਲ ਹੋਣ ਤੋਂ ਵੰਚਿਤ ਰਹਿ ਜਾਵੇਗਾ।

---

93. ਕੁਰਾਨ ਸ਼ਰੀਫ 4 : 23
94. ਕੁਰਾਨ ਸ਼ਰੀਫ 31 : 14
95. ਕੁਰਾਨ ਸ਼ਰੀਫ 2 : 215; 17 : 23–26
96. ਕੁਰਾਨ ਸ਼ਰੀਫ 31 : 15

ਜਨਨੀ ਹੋਣ ਦੀ ਸਥਿਤੀ ਵਿਚ ਔਰਤ ਕਈ ਵਾਰੀ ਪਤੀ ਦੁਆਰਾ ਤਿਆਗੇ ਜਾਣ ਤੋਂ ਬਚ ਜਾਂਦੀ ਹੈ ਕਿਉਂਕਿ 'ਮਾਂ' ਬਣ ਚੁੱਕੀ ਬੀਵੀ ਦੋ ਸਾਲ ਤਕ ਬੱਚੇ ਨੂੰ ਦੁੱਧ ਪਿਆਉਂਦੀ ਹੈ ਅਤੇ ਬੱਚੇ ਦਾ ਪਿਤਾ ਉਨ੍ਹਾਂ ਦੇ ਪਾਲਨ ਪੋਸਣ ਦਾ ਜ਼ਿਮੇਵਾਰ ਹੁੰਦਾ ਹੈ।'[97] ਇਸ ਦੌਰਾਨ ਕਈ ਵਾਰੀ ਆਪਸੀ ਮਤਭੇਦ ਖਤਮ ਹੋ ਜਾਂਦੇ ਹਨ ਅਤੇ ਜੀਵਨ ਮੁੜ ਸੁਖਾਵਾਂ ਹੋ ਜਾਂਦਾ ਹੈ।

ਸੂਰ 33 ਵਿਚ ਦਰਜ ਹੈ ਕਿ ਰਸੂਲ ਬੀਵੀ ਤੋਂ ਵੀ ਵਧੇਰੇ ਨੇੜੇ ਹੈ ਅਤੇ ਰਸੂਲ ਦੀਆਂ ਬੀਵੀਆਂ ਮੋਮਨਾਂ ਲਈ ਮਾਵਾਂ ਹਨ। ਪਰ ਜੇਕਰ 'ਇਨ੍ਹਾਂ ਮਾਵਾਂ ਦਾ ਆਚਰਨ ਮਾੜਾ ਹੈ ਤਾਂ ਉਹ ਦੂਣੀ ਸਜ਼ਾ ਦੀਆਂ ਅਧਿਕਾਰੀ ਹਨ ਅਤੇ ਜੇਕਰ ਚੰਗੇ ਚਲਨ ਵਾਲੀਆਂ ਪੂਰੀ ਅਧੀਨਗੀ ਵਿਚ ਅਤੇ ਆਗਿਆਕਾਰ ਰਹਿਣ ਤਾਂ ਉਹ ਦੂਣੀਆਂ ਅਧਿਕਾਰੀ ਹੋਣਗੀਆਂ।[98]

---

97. ਕੁਰਾਨ ਸ਼ਰੀਫ 2 : 233; 65 : 6
98. ਕੁਰਾਨ ਸ਼ਰੀਫ 33 : 30–31

ਅਧਿਆਇ ਚੌਥਾ

## ਮੱਧਕਾਲੀਨ ਵਿਚਾਰਧਾਰਾ ਅਤੇ ਇਸਤਰੀ

ਹਿੰਦੂ ਧਰਮ ਨੇ ਬੁੱਧ ਮਤ ਪਾਸੋਂ ਆਪਣੀ ਪ੍ਰਧਾਨਤਾ ਭਾਵੇਂ ਮੁੜ ਪ੍ਰਾਪਤ ਕਰ ਲਈ ਸੀ ਪਰ ਬੁੱਧ ਧਰਮ ਵਿਚ ਤਾਂਤ੍ਰਿਕ ਕ੍ਰਿਆਵਾਂ ਕਾਰਨ ਜੋ ਗਿਰਾਵਟ ਆ ਗਈ ਸੀ, ਉਸਦੇ ਦੂਰ-ਪ੍ਰਭਾਵ ਸਪਸ਼ਟ ਦ੍ਰਿਸ਼ਟੀਗੋਚਰ ਹੋ ਰਹੇ ਸਨ। ਹਿੰਦੂ ਸਮਾਜ ਤੇਜ਼ੀ ਨਾਲ ਰਸਾਤਲ ਵਲ ਜਾ ਰਿਹਾ ਸੀ। ਬ੍ਰਾਹਮਣਵਾਦ ਪਹਿਲਾਂ ਹੀ ਕਰਮਕਾਂਡਾਂ ਵਾਲਾ ਕੱਟੜ ਧਰਮ ਬਣ ਚੁੱਕਾ ਸੀ। ਜਨਤਾ ਅਧਾਰਮਿਕਤਾ ਦੀ ਔਕੜ ਵਿਚ ਫਸੀ ਹੋਈ ਸੀ। ਅਜੇਹੀ ਸਥਿਤੀ ਵਿਚ ਹੀ ਮੁਸਲਮਾਨਾਂ ਨੇ ਰਾਜਸੀ ਸੱਤਾ ਪ੍ਰਾਪਤ ਕਰਨ ਲਈ ਭਾਰਤ ਉਤੇ ਆਕ੍ਰਮਣ ਕੀਤੇ ਅਤੇ ਇਸਲਾਮ ਧਰਮ ਦਾ ਪ੍ਰਸਾਰ ਆਰੰਭ ਕਰ ਦਿੱਤਾ। ਉਹ ਜਨਤਾ ਨੂੰ ਜ਼ਬਰੀ ਇਸਲਾਮ ਕਬੂਲ ਕਰਵਾਉਣ ਲੱਗੇ। ਹਿੰਦੂ ਜਨਤਾ ਤ੍ਰਾਹਿ ਤ੍ਰਾਹਿ ਕਰ ਉਠੀ। ਰਾਜਸੀ ਸੱਤਾ ਹਿੰਦੂਆਂ ਦੇ ਹੱਥ ਨਾ ਹੋਣ ਕਾਰਨ ਉਹ ਇਸ ਖੇਤਰ ਵਿਚ ਕੁਝ ਕਰ ਸਕਣ ਵਿਚ ਅਸਮਰਥ ਸਨ ਪਰ ਉਨ੍ਹਾਂ ਵਿਚ ਅਧਿਆਤਮਕ ਬਲ ਹਾਲੇ ਬਾਕੀ ਸੀ। ਉਹ ਆਪਣੇ ਸਭਿਆਚਾਰ, ਵਿਚਾਰਧਾਰਾ ਅਤੇ ਸੰਸਕ੍ਰਿਤੀ ਨੂੰ ਸੁਰਖਿਅਤ ਰਖਣਾ ਚਾਹੁੰਦੇ ਸਨ ਤਾਂ ਜੋ ਬਾਹਰੀ ਸਭਿਆਚਾਰਕ ਪ੍ਰਭਾਵ ਇਸ ਉਤੇ ਹਾਵੀ ਨਾ ਹੋ ਜਾਣ।

ਅਜੇਹੀ ਸਮਾਜਿਕ ਨਿਰਾਸ਼ਾ ਅਤੇ ਜ਼ੁਲਮ ਸਮੇਂ ਕੁਝ ਲਹਿਰਾਂ ਦਾ ਜਨਮ ਲੈਣਾ ਸੁਭਾਵਿਕ ਸੀ। ਜਨਤਾ ਵਿਚੋਂ ਉਭਰੇ ਕੁਝ ਜੋਸ਼ੀਲੇ ਸੰਤ, ਕਵੀ ਅਤੇ ਗੁਰੂਆਂ ਨੇ ਲੋਕਾਂ ਦਾ ਪੱਥ ਪ੍ਰਦਰਸ਼ਨ ਕੀਤਾ। ਉਨ੍ਹਾਂ ਨੂੰ ਨਿਰਾਸ਼ਾ ਦੀ ਜਿਲਨ ਵਿਚੋਂ ਕੱਢ ਕੇ ਨਵਾਂ ਚਾਨਣ ਵਖਾਇਆ। ਇਨ੍ਹਾਂ ਵਿਚੋਂ ਮੁੱਖ ਦੋ ਲਹਿਰਾਂ ਸਨ :-

1. ਸਿੱਧ ਨਾਥ ਧਾਰਾ ਅਤੇ
2. ਭਗਤੀ ਲਹਿਰ।

ਇਨ੍ਹਾਂ ਦੋਹਾਂ ਲਹਿਰਾਂ ਨੇ ਲਗਭਗ ਅਠਵੀਂ ਸਦੀ ਤੋਂ ਸੋਲਵੀਂ ਸਦੀ ਤਕ ਦੇ ਭਾਰਤ ਨੂੰ ਸੇਧ ਦਿੱਤੀ; ਮਜਬੂਰੀ ਦੀ ਸਥਿਤੀ ਨਾਲ ਸਮਝੌਤੇ ਦਾ ਸੁਖਾਵਾਂ ਰਾਹ ਦਿੱਤਾ। ਧਨ ਦਾ ਲੋਭ ਅਤੇ ਲਾਲਸਾ ਤਿਆਗ ਕੇ ਅਧਿਆਤਮਕ ਮਾਰਗ ਅਪਨਾਉਣ ਦੀ ਪ੍ਰੇਰਨਾ ਦਿੱਤੀ। ਸਮਾਜਿਕ ਕੁਰੀਤੀਆਂ ਅਤੇ ਆਦਰਨਹੀਣਤਾ ਤੋਂ ਦੂਰ ਰਹਿਣ ਲਈ ਚਰਿਤਰ ਦੇ ਸਦਾਚਾਰਕ ਪੱਖ ਉਤੇ ਬਲ ਦਿੱਤਾ। ਇਸਤਰੀ ਦੀ ਸਮਾਜਿਕ ਦੁਰਦਸ਼ਾ ਨੂੰ ਸਨਮੁੱਖ ਰਖਦੇ ਹੋਏ ਉਸ ਪ੍ਰਤਿ ਸੁਚੇਤ ਰਹਿਣ ਦੀ ਲੋੜ ਦਰਸਾਈ। ਜੰਗ ਤੋਂ ਬਾਦ ਇਸਤਰੀਆਂ ਨੂੰ ਚੁੱਕ ਕੇ ਲੈ ਜਾਣਾ ਅਤੇ ਇਸਤਰੀਆਂ ਲਈ ਹੀ ਜੰਗ ਹੋਣ ਦੀਆਂ ਆਮ ਉਦਾਹਰਨਾਂ ਮਿਲਦੀਆਂ ਹਨ। ਜਿਸ ਕਾਰਨ ਬਾਲ-ਵਿਆਹ ਦਾ ਜ਼ੋਰ ਵੱਧ ਰਿਹਾ ਸੀ। ਨਾਥ-ਜੋਗੀ ਤਾਂ ਨਾ ਕੇਵਲ ਗ੍ਰਿਹਸਥ ਦੇ ਆਲੋਚਕ ਹੀ ਸਨ ਸਗੋਂ ਔਰਤ ਨੂੰ ਜ਼ਹਿਰ, ਸੱਪਣੀ ਅਤੇ ਪਾਪਣ ਕਹਿ ਕੇ ਨਿੰਦਦੇ ਸਨ। ਭਗਤੀ ਲਹਿਰ ਦੇ ਸੰਚਾਲਕ ਅਤੇ ਪੈਰੋਕਾਰ ਵੀ ਜ਼ਿਆਦਾਤਰ ਗ੍ਰਿਹਸਥ ਆਸ਼੍ਰਮ ਤੋਂ ਉਪਰਾਮ ਅਤੇ ਇਸਤਰੀ ਦੀ ਸੰਗਤ ਦੂਰ ਤੋਂ ਰਹਿਣ ਵਾਲੇ ਸਨ। ਦੋਹਾਂ ਲਹਿਰਾਂ ਨੇ ਇਸਤਰੀ ਨੂੰ ਇਕ ਦਾਸੀ ਅਤੇ ਸੇਵਿਕਾ ਦੇ ਰੂਪ ਵਿਚ ਉੱਤਮ ਮੰਨਿਆ ਹੈ ਪਰ ਵਿਸ਼ਵਾਸਯੋਗ ਨਹੀਂ ਮੰਨਿਆ ਕਿਉਂਕਿ ਉਹ ਚੰਚਲ ਹੈ। ਹੁਣ ਦੋਹਾਂ ਧਾਰਾਵਾਂ ਦੀ ਇਸਤਰੀ ਪ੍ਰਤਿ ਵਿਚਾਰਧਾਰਾ ਦਾ ਅੱਲਗ ਅੱਲਗ ਵਰਣਨ ਕੀਤਾ ਜਾਂਦਾ ਹੈ।

## ਸਿੱਧ ਧਾਰਾ ਅਤੇ ਇਸਤਰੀ

'ਸਿੱਧੀ' ਦਾ ਸ਼ਾਬਦਿਕ ਅਰਥ ਹੈ ਸੰਪੂਰਨਤਾ, ਸਫਲਤਾ, ਕੁਸ਼ਲਤਾ, ਮਾਹਿਰ, ਪਰਾ-ਸਰੀਰਕ ਸ਼ਕਤੀ, ਅਲੌਕਿਕ ਸ਼ਕੀਤ, ਜਾਦੂਈ ਤਾਕਤ, ਆਨੰਦ ਅਵਸਥਾ ਅਤੇ ਮਾਨਸਿਕ ਬਲ। ਇਸ ਨਾਤੇ ਸਿੱਧ ਸ਼ਬਦ ਤੋਂ ਭਾਵ ਹੈ ਉਹ ਵਿਅਕਤੀ ਜਿਸ ਵਿਚ ਉਪਰੋਕਤ ਗੁਣ ਜਾਂ ਸ਼ਕਤੀਆਂ ਹੋਣ ,ਜਿਸਨੇ ਸੰਪੂਰਨਤਾ ਜਾਂ ਉਦੇਸ਼ ਦੀ ਪ੍ਰਾਪਤੀ ਕਰ ਲਈ ਹੋਵੇ, ਜਿਸ ਅਧੀਨ ਅੱਠ ਸਿੱਧੀਆਂ/ਸ਼ਕਤੀਆਂ ਆ ਗਈਆਂ ਹੋਣ; ਜੋ ਜਾਦੂਈ ਸ਼ਕਤੀਆਂ ਨੂੰ ਸੰਗ੍ਰਹਿ ਕਰ ਚੁੱਕਾ ਹੋਵੇ ਅਤੇ ਜਿਸਦੀ ਆਤਮਾ ਗੈਬੀ ਸ਼ਕਤੀ ਦੀ ਵਰਤੋਂ ਵਿਚ ਸਮੱਰਥ ਹੋਵੇ। 'ਨਾਥ' ਸ਼ਬਦ ਦਾ ਅਰੱਥ ਹੈ ਪਤੀ, ਮਾਲਕ, ਰਖਿਅਕ, ਲਾਰਡ, ਬਚਾਉਣ ਵਾਲਾ, ਸਹਾਇਕ। ਭਾਰਤੀ ਧਾਰਮਿਕ ਸਾਹਿਤ ਵਿਚ ਥਾਂ ਪਰ ਥਾਂ ਇਹ ਸ਼ਬਦ ਇਨ੍ਹਾਂ ਅਰੱਥਾਂ ਵਿਚ ਵਰਤੇ ਗਏ ਹਨ। 'ਤਕਨੀਕੀ ਸ਼ਬਦਾਵਲੀ ਵਿਚ ਇਕ ਪਵਿੱਤਰ ਆਦਮੀ ਸਾਧੂ, ਸੰਤ, ਮਹਾਤਮਾ, ਜੋਗੀ, ਭਿਕਸ਼ੂ, ਤਪਸਵੀ, ਮੁਨੀ, ਸ਼੍ਰਮਣ ਆਦਿ ਸਭ ਅੱਠ-ਸਿੱਧੀਆਂ ਦੇ ਮਾਲਕ ਸਾਧੂ ਦਾ ਹੀ ਬੋਧ ਕਰਾਉਂਦੇ ਹਨ।'[1] ਯੋਗੀ ਸ਼ਬਦ ਨੂੰ ਵੀ ਲਗਭਗ ਅਜੇਹੇ ਹੀ ਅਰੱਥਾਂ ਵਿਚ ਵਿਅਕਤ ਕੀਤਾ ਗਿਆ ਹੈ। ਯੋਗ ਦਾ ਅਰੱਥ

1. Dr. L. M. Joshi Essays in Eonour of Dr. Ganda Singh P. 45 Punjabi Uni. Patiela–1976

ਹੈ-ਜੋੜ, ਕਿਸੇ ਨਾਲ ਜੁੜਨਾ, ਕਿਸੇ ਨੂੰ ਮਿਲਨਾ, ਪ੍ਰਾਪਤ ਕਰਨਾ, ਢੰਗ ਵਿਸ਼ੇਸ਼, ਪਦੱਤੀ, ਇਕ ਰਸਤਾ, ਆਕਰਸ਼ਣ, ਕਲਾ, ਨਿਪੁੰਨਤਾ, ਅਲੌਕਿਕ ਢੰਗ, ਧਿਆਨ, ਲਗਨ, ਮਿਹਨਤ, ਸਮਾਧੀ, ਇਕਾਗਰਤਾ, ਵਿਚਾਰਸੀਲਤਾ। ਇਹ ਸਭ ਅਰੱਥ ਸਾਧੂ-ਸੰਤਾਂ ਅਤੇ ਸਮਾਧੀ ਵਾਲੇ ਜੀਵਨ ਦੇ ਪ੍ਰਸੰਗ ਵਿਚ ਹੀ ਮੰਨੇ ਜਾਂਦੇ ਹਨ। ਸਰਬੋਤਮ ਸਿੱਧੀ ਤਾਂ ਨਿਰਵਾਣ-ਪਦ ਦੀ ਪ੍ਰਾਪਤੀ ਹੈ, ਜਨਮ-ਮਰਨ ਤੋਂ ਮੁਕਤੀ ਜਿਥੇ ਸੁਖ-ਦੁਖ ਦੀ ਅਨੁਭੂਤੀ ਦਾ ਅੰਤ ਹੋ ਜਾਂਦਾ ਹੈ। ਬਾਕੀ ਦੀਆਂ ਸਿੱਧੀਆਂ ਇਸ ਅੰਤਿਮ ਉਦੇਸ਼ ਦੀ ਪ੍ਰਾਪਤੀ ਵਿਚ ਸਹਾਇਕ ਹਨ।

ਭਾਰਤੀ ਅਧਿਆਤਮਕ ਪਰੰਪਰਾ ਵਿਚ ਸਿੱਧ, ਜੋਗੀ, ਨਾਥ, ਸਾਧੂ, ਸੰਤ, ਅਵਧੂ ਜਾਂ ਅਵਧੂਤ ਨਾਂ ਦੇ ਸਾਧਕਾਂ ਦਾ ਕਈ ਸਦੀਆਂ ਤਕ ਵਿਸੇਸ਼ ਧਾਰਮਿਕ ਅਤੇ ਸਮਾਜਿਕ ਮਹੱਤਵ ਰਿਹਾ ਹੈ। ਬਹੁਤੇ ਸਿੱਧ ਸ਼ਕਤੀਸ਼ਾਲੀ ਸਖਸ਼ੀਅਤਾਂ ਅਪਾਰ ਪ੍ਰਤਿਭਾਵਾਂ ਅਤੇ ਪ੍ਰਭਾਵਸ਼ਾਲੀ ਪ੍ਰਚਾਰਕ ਸਨ। ਭਾਰਤੀ ਫਲਸਫੇ ਦਾ ਨਿਚੋੜ ਉਨ੍ਹਾਂ ਦੀ ਵਿਦਵਤਾ ਵਿਚ ਰਸਿਆ ਪਿਆ ਸੀ ਪਰ ਨਾਲ ਹੀ ਉਨ੍ਹਾਂ ਨੇ ਸਮਕਾਲੀ ਸਮਾਜਿਕ ਬਣਤਰ ਨੂੰ ਵੀ ਸੇਧ ਦਿੱਤੀ ਨਾਥ ਸੰਪ੍ਰਦਾ ਦੇ ਸਮਰਥਕ ਆਪਣੇ ਪੰਥ ਦਾ ਸੰਸਥਾਪਕ ਆਦਿ-ਨਾਥ ਨੂੰ ਮੰਨਦੇ ਹਨ ਅਤੇ ਇਸੇ ਨੂੰ ਸਿੱਧ ਮੱਤ ਅਥਵਾ 'ਨਿਰਨੇ ਕੀਤਾ ਗਿਆ'[2] ਮੱਤ ਆਖਦੇ ਹਨ।

ਸਾਧਨਾ ਅਤੇ ਕਰੜੇ ਅਭਿਆਸ ਰਾਹੀਂ ਪਰਾ-ਸਰੀਰਕ ਅਦਭੁਤ ਸ਼ਕਤੀਆਂ ਅਤੇ ਰਿਧੀਆਂ ਸਿੱਧੀਆਂ ਦੀ ਪ੍ਰਾਪਤੀ ਅਧਿਆਤਮਵਾਦ ਦੀ ਇਕ ਪ੍ਰਮੁੱਖ ਅਤੇ ਸਰਬ-ਪ੍ਰਮਾਣਿਤ ਧਾਰਾ ਰਹੀ ਹੈ ਜਿਸਦਾ ਸੰਬੰਧ ਵੈਦਿਕ ਕਾਲ ਨਾਲ ਜਾ ਜੁੜਦਾ ਹੈ ਰਿਸ਼ੀਆਂ ਮੁਨੀਆਂ ਅਤੇ ਪੁਜਾਰੀਆਂ ਨੂੰ ਅਜੇਹੀਆਂ ਸਿੱਧੀਆਂ ਪ੍ਰਾਪਤ ਸਨ ਕਿ ਉਹ 'ਧਰਤੀ ਅਤੇ ਅਕਾਸ਼ ਵਿਚਕਾਰਲੇ ਵਾਯੂਮੰਡਲ ਵਿਚ ਵਿਚਰਦੇ ਅਤੇ ਮਰਜ਼ੀ ਨਾਲ ਮੀਂਹ ਵਸਾ ਸਕਦੇ ਸਨ।[3] ਇਨ੍ਹਾਂ ਸਿੱਧਾਂ ਨੂੰ ਦੇਵੀ ਜਾਂ ਅਲਪ-ਦੇਵੀ ਪੁਰਸ਼ ਮੰਨਿਆ ਗਿਆ ਹੈ। ਵਿਸ਼ਵਾਮਿਤਰ ਪਾਸ ਅਜੇਹੀ ਕਰਾਮਾਤੀ ਸ਼ਕਤੀ ਸੀ। ਕਪਿਲ ਮੁਨੀ ਨੂੰ ਭਾਗਵਤਗੀਤਾ ਵਿਚ ਦੈਵ-ਰਿਸ਼ੀ ਕਿਹਾ ਗਿਆ ਹੈ। ਧਰਮ-ਸੂਤਰਾਂ ਵਿਚ ਸਿੱਧੀਆਂ ਦਾ ਵਰਣਨ ਮਿਲਦਾ ਹੈ। ਬੋਧੀ ਪਰੰਪਰਾ ਵਿਚ ਵੀ ਸਿੱਧੀਆਂ ਦੀ ਹੋਂਦ ਨੂੰ ਸਵੀਕਾਰ ਕੀਤਾ ਗਿਆ ਹੈ। ਦੀਘਨਿਕਾਯ ਦੇ ਕਈ ਮੰਤਰ ਜਾਦੂਈ ਕ੍ਰਿਸ਼ਮੇ ਵਾਲੇ ਮੰਨੇ ਜਾਂਦੇ ਸਨ। ਬੋਧੀ ਗ੍ਰੰਥਾਂ ਵਿਚ ਅਜੇਹੀ ਸ਼ਬਦਾਵਲੀ ਦੀ ਵਰਤੋਂ ਮਿਲਦੀ ਹੈ। ਬੁਧ ਨੂੰ ਮਹਾਨ ਸਿੱਧ ਮੰਨਿਆ ਗਿਆ ਹੈ ਜੋ ਸਭ ਮੋਹ ਬੰਧਨਾ ਤੋਂ ਆਜ਼ਾਦ ਸੀ।

ਬੁੱਧ ਧਰਮ ਵਿਚ ਇਕ ਬੋਧੀ ਕਠੋਰ ਘਾਲਨਾ ਘਾਲ ਕੇ ਕੁਝ ਵੀ ਕਰ ਸਕਦਾ ਅਤੇ

2. ਨਰਿੰਦਰ ਧੀਰ : ਨਾਥ ਜੋਗਿਆਂ ਦਾ ਸਾਹਿਤ–ਪੰਜਾਬੀ ਸਾਹਿਤ ਦਾ ਇਤਿਹਾਸ–ਭਾਗ ਪਹਿਲਾ ਪੰਨਾ 61–1971 ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।
3. Dr. L. M. Joshi P. 45

ਕਿਤੇ ਵੀ ਵਿਚਰ ਸਕਦਾ ਸੀ ਪਰ ਪੂਰਨ ਮਾਨਸਿਕ ਸ਼ੁੱਧੀ ਦੀ ਅਵਸਥਾ ਧਾਰਨ ਕਰਨ ਦੀ ਲੋੜ ਸੀ। ਬੁੱਧ ਪਰੰਪਰਾ ਦੇ ਮੁੱਢਲੇ ਸਿੱਧ ਲਗਭਗ ਚੌਥੀ ਸਦੀ ਵਿਚ ਹੋਂਦ ਵਿਚ ਆਏ ਜਦੋਂ ਕਿ ਮੱਧਕਾਲੀਨ ਸਿੱਧ ਅੱਠਵੀਂ ਸਦੀ ਤੋਂ ਪ੍ਰਫੁੱਲਤ ਹੋਏ। ਦੋਹਾਂ ਦੀ ਨਿਯਮਾਵਲੀ ਵਿਚ ਬਹੁਤ ਅੰਤਰ ਸੀ। ਪਿਛਲੇਰੇ ਸਿੱਧਾਂ ਨੇ ਜੀਵਨ ਨੂੰ ਵੱਧ ਤੋਂ ਵੱਧ ਕਠੋਰ, ਸੰਜਮੀ ਅਤੇ ਉਪਰਾਮ ਬਣਾਉਣ ਦਾ ਉਪਦੇਸ਼ ਦਿੱਤਾ ਅਤੇ ਸਵੈ-ਜੀਵਨ ਰਾਹੀਂ ਆਮ ਲੋਕਾਂ ਨੂੰ ਸੇਧ ਦਿੱਤੀ। ਪਤਿਤ ਭਿਕਸ਼ੂਆਂ ਦੇ ਦੁਰਾਚਾਰ, ਸਾਕਤਾਂ ਅਤੇ ਤਾਂਤ੍ਰਿਕਾਂ ਦੀ ਨਸ਼ਾ ਬਿਰਤੀ ਅਤੇ ਇਸਤਰੀ ਸੰਭੋਗ ਦੇ ਖੁੱਲ੍ਹੇ ਪ੍ਰਚਾਰ ਵਿਰੁੱਧ ਜ਼ੋਰਦਾਰ ਲਹਿਰ ਚਲਾਈ। ਇਹ ਲੋਕ ਪ੍ਰਣਾਯਾਮ ਦੀਆਂ ਭਿੰਨ ਭਿੰਨ ਯੋਗਿਕ ਕ੍ਰਿਆਵਾਂ ਸਾਧ ਕੇ ਪ੍ਰਭੂ ਨਾਲ ਇਕ-ਮਿਕ ਹੋਣਾ ਲੋਚਦੇ ਸਨ। 'ਸਿੱਧ ਪਰੰਪਰਾ ਨੂੰ ਬੋਧੀ ਸਿਧਾਂਤਾਂ ਦਾ ਪਰਿਵਰਤਿਤ ਰੂਪ ਹੀ ਮੰਨਿਆ ਜਾ ਸਕਦਾ ਹੈ।।'[4]

ਧਰਮ ਦੀ ਜਿਸ ਸਾਦਗੀ ਕਾਰਨ ਲੋਕਾਂ ਨੇ ਬੁਧਮਤ ਗ੍ਰਹਿਣ ਕੀਤਾ ਸੀ, ਉਹ ਸਾਦਗੀ ਅਲੋਪ ਹੁੰਦੀ ਜਾ ਰਹੀ ਸੀ। ਕਰਮਕਾਂਡ ਦੀਆਂ ਗੁੰਝਲਾਂ ਵਧ ਰਹੀਆਂ ਸਨ। ਬੁਧਮਤ ਵਿਚ ਹੀਨਯਾਨ, ਮਹਾਯਾਨ, ਵਜਰਯਾਨ ਅਤੇ ਸਹਿਜਯਾਨ ਸੰਪਰਦਾਵਾਂ ਬਣ ਚੁੱਕੀਆਂ ਸਨ। ਵਜਰਯਾਨ ਵਿਚ ਸ਼ਰਾਬ, ਮਾਸ, ਔਰਤ ਆਦਿ ਦੀ ਵਰਤੋਂ ਵਰਜਿਤ ਨਹੀਂ ਸੀ। ਕੁੱਝ ਸਿੱਧਾਂ ਨੇ ਤਾਂ ਪ੍ਰਾਕ੍ਰਿਤਕ ਰੂਪ ਵਿਚ ਗ੍ਰਿਹਸਥ ਜੀਵਨ ਬਤੀਤ ਕਰਨ ਉਤੇ ਜ਼ੋਰ ਦਿੱਤਾ ਹੈ। 'ਸੰਸਾਰ ਰੂਪੀ ਜ਼ਹਿਰ ਤੋਂ ਛੁਟਕਾਰਾ ਪਾਉਣ ਲਈ ਇਸਤਰੀ ਰੂਪੀ ਜ਼ਹਿਰ ਦੀ ਹੀ ਲੋੜ ਹੈ। ਉਨ੍ਹਾਂ ਨੇ ਪ੍ਰਮੁੱਖ ਸਾਧਨਾਵਾਂ ਸਮੇਂ ਭਿੰਨ ਭਿੰਨ ਔਰਤਾਂ ਨੂੰ ਮਹਾਮੁਦਰਾ ਬਣਾਉਣ ਦਾ ਪ੍ਰਬੰਧ ਕੀਤਾ।'[5] ਇਸ ਤਰ੍ਹਾਂ ਭੋਗ ਵਿਚ ਨਿਰਵਾਣ ਦੀ ਭਾਵਨਾ ਸਿੱਧ ਸਾਹਿਤ ਵਿਚ ਵਿਸ਼ੇਸ਼ ਤੌਰ ਤੇ ਵੇਖਣ ਨੂੰ ਮਿਲਦੀ ਹੈ ਪਰ ਅਜੇਹੇ ਸਮੇਂ ਸਾਧਕ ਨੂੰ ਇਸਤਰੀ ਦੀ ਕੁਲ, ਜਾਤ ਜਾਂ ਉਸ ਨਾਲ ਆਪਣੇ ਨਿਜੀ ਸੰਬੰਧਾਂ ਤਕ ਦਾ ਵਿਚਾਰ ਨਹੀਂ ਕਰਨਾ ਚਾਹੀਦਾ।

ਸਿੱਧ ਮਤ ਵਿਚੋਂ ਵਾਮਮਾਰਗੀ ਸਾਧਨਾਂ ਨੂੰ ਹਟਾ ਕੇ ਉਸ ਵਿਚ ਸ਼ਿਵ ਅਤੇ ਸ਼ਕਤੀ ਦੀ ਪੂਜਾ ਦੇ ਆਸਤਿਕ ਤੱਤਵ ਦਾਖ਼ਲ ਕਰਕੇ ਨਾਥਮਤ ਦਾ ਰੂਪ ਸਵਾਰਿਆ ਗਿਆ ਹੈ। ਦੋਹਾਂ ਮੱਤਾਂ ਵਿਚ ਇਕ ਹੀ ਅੰਤਰ ਹੈ। ਸਿੱਧਮੱਤ ਆਂਤਰਿਕ ਅਤੇ ਬਾਹਰੀ ਦੋ ਪ੍ਰਕਾਰ ਦੀ ਸਾਧਨਾਂ ਉਤੇ ਜ਼ੋਰ ਦੇਂਦਾ ਸੀ ਜਦੋਂ ਕਿ ਨਾਥਮੱਤ ਕੇਵਲ ਆਂਤਰਿਕ ਸਾਧਨਾਂ ਵਿਚ ਹੀ ਵਿਸ਼ਵਾਸ ਰਖਦਾ ਸੀ।

ਸਿੱਧਾਂ ਨੇ ਚਰਯਾਪਦਾਂ ਵਿਚ ਨਾਇਕਾਂ ਨੂੰ ਸਵਕੀਯਾ, ਪਰਕੀਯਾ, ਸਮਾਨਿਯਾ ਮੁਗਧਾ, ਮਾਧਯਾ ਅਤੇ ਅਭਿਸਾਰਿਕਾ ਰੂਪਾਂ ਵਿਚ ਵਰਣਨ ਕੀਤਾ। ਉਨ੍ਹਾਂ ਨੇ ਉਸਨੂੰ ਗ੍ਰਹਿਣੀ, ਵਧੂ

4. ਡਾ. ਰਾਮ ਕੁਮਾਰ ਵਰਮਾ : ਹਿੰਦੀ ਸਾਹਿਤਯ ਕਾ ਆਲੋਚਨਾਤਕ ਇਤਿਹਾਸ-ਪੰਨਾ 51
5. ਡਾ. ਵਲਭਦਾਸ ਤਿਵਾੜੀ : ਹਿੰਦੀ ਕਾਵਯ ਮੇਂ ਨਾਰੀ ਪਨਾ 51

ਆਦਿ ਕਿਹਾ ਹੈ। ਸਿੱਧ ਗ੍ਰਹਿਣੀ ਨੂੰ ਆਪਣੇ ਦਿਲ ਵਿਚ ਉਸੇ ਤਰ੍ਹਾਂ ਗ੍ਰਹਿਣ ਕਰਨ ਦਾ ਉਪਦੇਸ਼ ਦੇਂਦੇ ਸਨ ਜਿਸ ਤਰ੍ਹਾਂ ਪਾਣੀ ਲੂਣ ਨੂੰ ਗ੍ਰਹਿਣ ਕਰਦਾ ਹੈ। ਸਿੱਧਾਂ ਦੀਆਂ ਰਚਨਾਵਾਂ ਵਿਚ ਜਿਸ ਸਾਂਵਾਰੀ ਸੁੰਦਰੀ ਦੇ ਮਿਲਾਪ ਦਾ ਵਰਣਨ ਆਉਂਦਾ ਹੈ, ਉਹ ਹੱਡ ਚਮ ਦੀ ਇਸਤਰੀ ਨਹੀਂ ਸਗੋਂ ਸਾਧਨਾ ਦੀ ਵ੍ਰਿਤੀ ਦੀ ਸੂਚਕ ਹੈ।'[6] ਇਸ ਤਰ੍ਹਾਂ ਉਨ੍ਹਾਂ ਦੀ ਨਾਇਕਾ ਕੋਈ ਇਕ ਇਸਤਰੀ ਨਹੀਂ ਜਿਵੇਂ ਕਿ ਸਿੱਧਾਂ ਦੇ ਇਕਾ-ਦੁਕਾ ਸ਼ਲੋਕ ਪੜ੍ਹਨ ਉਤੇ ਪ੍ਰਭਾਵ ਪੈਂਦਾ ਹੈ। ਉਨ੍ਹਾਂ ਨੇ ਆਪਣੀ ਨਾਇਕਾ ਲਈ ਭਿੰਨ ਭਿੰਨ ਸੰਕੇਤ, ਚਾਂਡਾਲੀ, ਸਬਰੀ, ਸਹਜ-ਸੁੰਦਰੀ, ਵਧੂ, ਗ੍ਰਹਿਣੀ, ਯੋਗਨੀ, ਡੋਮਬੀ, ਮਾਤੰਗੀ, ਕਮਲਿਨੀ, ਪਦਮਿਨੀ,[7] ਆਦਿ ਦੀ ਵਰਤੋਂ ਕੀਤੀ ਹੈ।

ਜਿਵੇਂ ਕਿ ਪਹਿਲਾਂ ਦਸਿਆ ਜਾ ਚੁੱਕਾ ਹੈ ਕਿ ਸਿੱਧ ਪਰੰਪਰਾ ਬੁੱਧ ਧਰਮ ਦਾ ਵਿਗੜਿਆ ਰੂਪ ਸੀ ਇਸ ਲਈ ਮਹਾਤਮਾ ਬੁੱਧ ਦੇ ਨਾਂ ਨਾਲ ਵੀ ਸਿੱਧਾਂ ਵਾਲੀਆਂ ਕਰਾਮਾਤਾਂ/ਕ੍ਰਿਆਵਾਂ ਨੂੰ ਸੰਬੋਧਿਤ ਕੀਤਾ ਜਾਂਦਾ ਹੈ। 'ਭਗਵਾਨ ਬੁੱਧ ਨੇ ਨਿਰਯਾਣ-ਚੱਕਰ ਵਿਚ ਲੋਚਨਮੁਦ੍ਰਾ, ਧਰਮ-ਚਕਰ ਵਿਚ ਮਾਮਕੀ, ਸੰਭੋਗਚਕਰ ਵਿਚ ਪਾਂਡਰਾਂ ਅਤੇ ਮਹਾ-ਸੁਖਚਕਰ ਵਿਚ ਤਾਰਾ ਨਾਲ ਮੁਦ੍ਰਾ ਰੂਪ ਵਿਚ ਸੰਭੋਗ ਕੀਤਾ ਸੀ।'[8] ਇਸ ਤਰਾਂ ਇਸਤਰੀ ਨੂੰ ਸੰਕੇਤਕ ਰੂਪ ਵਿਚ ਮਹੱਤਵਪੂਰਣ ਸਥਾਨ ਦਿੱਤਾ ਗਿਆ। ਸਿੱਧ ਇਸਤਰੀ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ।

'ਬੋਧੀ ਤੰਤਰਾਂ ਅਨੁਸਾਰ ਮੰਡਲ ਚਕਰ ਅਤੇ ਮੁਦ੍ਰਾ ਮੈਥੁਨ ਵਿਚ ਇਸਤਰੀਆਂ ਦਾ ਉਪਭੋਗ ਇਕ ਅਨੁਸ਼ਾਸਨ ਸੀ। ਪਰਗਿਆ ਪਰਮਾਰਕ ਰੂਪ ਵਿਚ ਨੈਰਾਤਮ ਗਿਆਨ ਹੈ ਅਤੇ ਸਮਵਰਤੀ ਰੂਪ ਵਿਚ ਇਕ ਦੇਹਧਾਰੀ ਇਸਤਰੀ ਦਾ ਰੂਪ ਹੈ।'[9] ਇਸ ਵਿਚ ਸ਼ੱਕ ਨਹੀਂ ਕਿ ਹਰ ਧਰਮ ਵਿਚ ਆਦਰਸ਼ ਗੁਰੂ ਅਤੇ ਚੇਲੇ ਹੁੰਦੇ ਹਨ ਪਰ ਦੰਭੀ, ਪਾਖੰਡੀ, ਭ੍ਰਿਸ਼ਟ ਅਤੇ ਨੀਚਾਂ ਦੀ ਵੀ ਕਮੀ ਨਹੀਂ ਹੁੰਦੀ। ਸਿੱਧਾਂ ਵਿਚ ਇਕ ਪਾਸੇ ਤਾਂ ਉਚ ਕੋਟੀ ਦੇ ਸੰਜਮੀ ਸਿੱਧ ਹੋਏ ਹਨ ਪਰ ਦੂਜੇ ਪਾਸੇ ਬਹੁਤ ਸਾਰੇ ਅਜੇਹੇ ਸਨ ਜਿਨ੍ਹਾਂ ਨੇ ਇਸ ਮੱਤ ਨੂੰ ਹੀ ਕਲੰਕਿਤ ਕੀਤਾ। ਉਨ੍ਹਾਂ ਦਾ ਬਾਹਰੀ ਜੀਵਨ ਪਾਪਾਂ ਭਰਿਆ ਹੋ ਗਿਆ। ਉਨ੍ਹਾਂ ਦੇ ਆਸ਼ਰਮ ਵਿਭਚਾਰ ਦੇ ਅੱਡੇ ਬਣ ਗਏ। ਹੌਲੀ ਹੌਲੀ ਸਿੱਧਾਂ ਵਿਚ ਸਪਤਨੀਕ ਰਹਿਣਾ ਆਮ ਹੋ ਗਿਆ। ਕੁਝ ਕੁਲ-ਦੇਵੀਆਂ ਦੀ ਪੂਜਾ ਵੀ ਕੀਤੀ ਜਾਣ ਲਗੀ, ਜਿਨ੍ਹਾਂ ਵਿਚੋਂ 'ਮਾਰਜਾਰਮੁੱਖੀ, ਸ਼ਕਤੀ'[9] ਅਤੇ 'ਕੁਬਜਿਕਾ'[10] ਪ੍ਰਸਿੱਧ ਸਨ।

---

6. ਡਾ: ਕਰਤਾਰ ਸਿੰਘ ਸੂਰੀ : ਗੁਰੂ ਅਰਜਨ ਤੇ ਦਾਦੂ ਦਿਆਲ ਪਨਾ 14
7. ਡਾ: ਧਰਮਵੀਰ ਭਾਰਤੀ : ਸਿੱਧ ਸਾਹਿਤਯ ਪਨਾ 271-76
8. ਸ੍ਰੀ ਸੰਪੁਟ : ਸਿੱਧ ਸਾਹਿਤਯ ਪਨਾ 246-52 ; 271-77
9. Manual of 2 Mytic P. 9
10. ਪ੍ਰੀ ਬਾਗਚੀ, ਦੋਹਾ ਕੋਸ਼ : ਦੋਹਾ 15 ਪਨਾ 52

'ਤਿਲੋਪਾ ਦਾ ਕਥਨ ਹੈ ਕਿ ਜ਼ਹਿਰ ਨਾਲ ਜ਼ਹਿਰ ਨਸ਼ਟ ਹੁੰਦਾ ਹੈ ਅਤੇ ਵਾਸਨਾ ਨਾਲ ਹੀ ਵਾਸਨਾ ਦਾ ਨਾਸ਼ ਹੁੰਦਾ ਹੈ।'[11]

ਅਜੇਹੇ ਵਿਚਾਰਾਂ ਦੇ ਜੇਕਰ ਦਿਸਦੇ ਅਰਥ ਲਏ ਜਾਣ ਤਾਂ ਸਿੱਧ ਮਤ ਵਿਚ ਇਸਤਰੀ ਲਈ ਕੋਈ ਸਨਮਾਨਤ ਸਥਾਨ ਨਹੀਂ ਸੀ। ਉਸਨੂੰ ਇਕ ਸਾਧਨ ਮਾਤਰ ਸਮਝਦੇ ਸਨ। ਜਿਸਦੀ ਵਰਤੋਂ ਉਹ ਆਪਣੇ ਉਦੇਸ਼ ਦੀ ਪੂਰਤੀ ਲਈ ਇਕ ਨਿਰਜੀਵ ਖਿਡੌਣੇ ਦੀ ਤਰ੍ਹਾਂ ਜਿਵੇਂ ਚਾਹੁੰਦੇ ਕਰ ਸਕਦੇ ਸਨ।

ਇਸਤਰੀ ਦੀ ਵਿਅਕਤੀਗਤ ਰੂਪ ਵਿਚ ਕੋਈ ਮਹੱਤਤਾ ਨਹੀਂ ਸੀ ਤੇ ਨਾ ਹੀ ਉਸਨੂੰ ਜਾਨਦਾਰ ਜੀਵ ਹੀ ਸਮਝਿਆ ਜਾਂਦਾ ਸੀ ਜਿਸਦੀਆਂ ਕੋਈ ਲੋੜਾਂ ਜਾਂ ਭਾਵਨਾਵਾਂ ਹੋਣ। ਇਨ੍ਹਾਂ ਦੀ ਬਾਣੀ ਦਾ ਗਹੁ ਨਾਲ ਅਧਿਐਨ ਕਰੀਏ ਤਾਂ ਪਤਾ ਲਗੇਗਾ ਕਿ ਉਨ੍ਹਾਂ ਦੀ ਬਾਣੀ ਦੇ ਦੂਹਰੇ ਅਰਥ ਹਨ। ਵਾਸਤਵਿਕ ਅਰਥ ਤਾਂ ਸਾਂਕੇਤਕ ਹਨ ਜਿਨ੍ਹਾਂ ਤਕ ਬਹੁਤੀ ਵਾਰੀ ਪਹੁੰਚਿਆ ਹੀ ਨਹੀਂ ਜਾਂਦਾ। 'ਆਗਮਸਾਰ' ਵਿਚ ਅਜੇਹੇ ਸਾਂਕੇਤਕ ਅਰਥਾਂ ਦਾ ਵੇਰਵਾ ਦਿੱਤਾ ਗਿਆ ਹੈ: ਭਿੰਨ ਭਿੰਨ ਅਰਥਾਂ ਨੂੰ ਸਪੱਸ਼ਟ ਕੀਤਾ ਗਿਆ ਹੈ; ਗਲਤ ਅਰਥ ਕਢ ਲੈਣ ਵਾਲਿਆਂ ਨੂੰ ਚੇਤਾਵਨੀ ਵੀ ਦਿੱਤੀ ਗਈ ਹੈ ਕਿ ਜੇਕਰ ਸ਼ਰਾਬ ਪੀਣ ਨਾਲ ਰਿੱਧੀਆਂ ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹੋਣ ਤਾਂ ਸਾਰੇ ਸ਼ਰਾਬੀ ਹੀ ਸਿੱਧ ਅਵਸਥਾ ਪ੍ਰਾਪਤ ਕਰ ਲੈਂਦੇ। ਇਸੇ ਤਰ੍ਹਾਂ ਜੇਕਰ ਸੰਭੋਗ ਦੁਆਰਾ ਹੀ ਸਿੱਧ ਬਣ ਸਕੀਦਾ ਹੋਵੇ ਤਾਂ ਸੰਸਾਰ ਵਿਚ ਕੋਈ ਅਸਿੱਧ ਦ੍ਰਿਸ਼ਟੀਗੋਚਰ ਨਾ ਹੋਵੇ। ਇਹ ਕੁਕਰਮ ਤਾਂ ਕਰਨੇ ਆਸਾਨ ਹਨ ਪਰ ਸੱਚੇ ਸਿੱਧਾਂ ਵਾਲਾ ਆਦਰਸ਼, ਸੰਜਮੀ ਅਤੇ ਕਠੋਰ ਜੀਵਨ ਬਤੀਤ ਕਰਨਾ ਹਰ ਕਿਸੇ ਦੇ ਵੱਸ ਨਹੀਂ। ਸਮਾਂ ਬੀਤਣ ਨਾਲ ਦਿਸਦੇ ਅਰਥ ਹੀ ਰਹਿ ਜਾਂਦੇ ਹਨ ਅਤੇ ਸਾਂਕੇਤਕ ਅਰਥ ਪਿਛੇ ਪੈਂਦੇ ਹੋਏ ਹੌਲੀ ਹੌਲੀ ਆਲੋਪ ਹੋ ਜਾਂਦੇ ਹਨ। ਵਾਸਤਵ ਵਿਚ ਸਿੱਧਾਂ ਦਾ ਜੀਵਨ ਦਰਸ਼ਨ ਭੋਗਵਾਦ ਵਿਚ ਅਧਿਆਤਮਕ ਚੇਤਨਾ ਦਾ ਸੁਮੇਲ ਸੀ।

ਵਜਰਯਾਨ ਦੀ ਸਹਿਜ ਸਾਧਨਾ ਦਾ ਹੀ ਵਿਕਸਿਤ ਰੂਪ ਨਾਥ ਸੰਪਰਦਾ ਮੰਨਿਆ ਜਾਂਦਾ ਹੈ। ਜੀਵਨ ਦੇ ਕਰਮ ਕਾਂਡਾਂ ਦੀਆਂ ਔਕੜਾਂ ਤੋਂ ਬਚਣ ਲਈ ਨਾਥਾਂ ਨੇ ਸਿੱਧਾਂ ਦੇ ਸਹਿਜ ਮਾਰਗ ਨੂੰ ਅਪਣਾਇਆ।

'ਨਾਥ ਜੋਗੀ ਸੰਪਰਦਾ ਯੋਗ-ਮਾਰਗੀ ਸਾਧਕਾਂ ਦਾ ਇਕ ਸੰਗਠਨ ਹੈ ਜਿਸ ਉਤੇ ਬੁੱਧ ਧਰਮ ਅਤੇ ਸੈਵ-ਸੰਪ੍ਰਦਾ ਦਾ ਪ੍ਰਭਾਵ ਪ੍ਰਤੱਖ ਹੈ।'[12] ਲਗਭਗ ਸਾਰੇ ਵਿਦਵਾਨ ਹੀ ਸਿੱਧਾਂ, ਨਾਥਾਂ ਅਤੇ ਜੋਗੀਆਂ ਨੂੰ ਸਹਿ-ਸੰਬੰਧਿਤ ਕਰਦੇ ਹੋਏ ਸਿੱਧਾਂ ਤੋਂ ਹੀ ਪ੍ਰਭਾਵਿਤ ਹੋਏ

11. ਸ੍ਰੀ ਬਾਰਾਚੀ, ਦੋਹਾ ਕੋਸ਼ : ਦੋਹਾ 11 ਪਨਾ 67
12. ਪੰਡਿਤ ਪਰਸਰਾਮ ਚਤੁਰਵੇਦੀ : ਉਤਰੀ ਭਾਰਤ ਕੀ ਸੰਤ ਪਰੰਪਰਾ ਪੰਨਾ 57

ਮੰਨਦੇ ਹਨ ਜੋ ਕਿ ਵਾਸਤਵ ਵਿਚ ਬੁੱਧ ਮੱਤ ਦੀ ਹੀ ਇਕ ਸ਼ਾਖਾ ਦਾ ।ਰਿਵਰਤਿਤ ਰੂਪ ਸੀ । 'ਸਿੱਧ ਕੌਲ ਮੱਤ ਹੀ ਨਾਥ ਪਰੰਪਰਾ ਦੇ ਰੂਪ ਵਿਚ ਪ੍ਰਫੁੱਲਤ ਹੋਇਆ । ਸਿੱਧ ਮਾਰਗ ਨਾਥ ਮੱਤ ਹੀ ਹੈ ।'[13] 'ਹੱਠ ਯੋਗ ਪ੍ਰਦੀਪਕਾ ਵਿਚ ਨਾਥ ਮੱਤ ਅਤੇ ਸਿੱਧ ਮੱਤ ਬਾਰੇ ਪੂਰਾ ਵੇਰਵਾ ਮਿਲਦਾ ਹੈ । ਨਾਥ ਮਤ ਦੇ ਮੂਲ ਨੌ ਨਾਥ ਮੰਨੇ ਗਏ ਹਨ । ਇਸ ਮਤ ਦੇ ਮੰਨਣ ਵਾਲੇ ਆਪਣੇ ਨਾਂ ਦੇ ਨਾਲ 'ਨਾਥ' ਸ਼ਬਦ ਜੋੜ ਲੈਂਦੇ ਸਨ ।'[14] ਗੁਰੂ ਮੁਛੰਦਰ ਨਾਥ ਅਤੇ ਉਨ੍ਹਾਂ ਦੇ ਚੇਲੇ ਗੋਰਖਨਾਥ-ਨਾਥ ਪੰਥ ਦੀਆਂ ਦੋ ਵੱਖ ਵੱਖ ਧਾਰਾਵਾਂ ਦੇ ਸੰਚਾਲਕ ਹੋਏ ਹਨ । ਨਾਥ ਸੰਪਰਦਾ ਦੇ ਸਾਧਕਾਂ ਲਈ ਗੋਰਖਨਾਥ ਨੇ ਆਪਣੇ ਜੀਵਨ ਦੀ ਉਦਾਹਰਨ ਦੁਆਰਾ ਪੂਰਨੇ ਪਾਏ । ਉਨ੍ਹਾਂ ਦੇ ਵਿਚਾਰਾਂ ਉਤੇ ਬੜੇ ਸਨਮਾਨ ਨਾਲ ਅਮਲ ਕੀਤਾ ਜਾਂਦਾ ਸੀ । ਗੋਰਖਨਾਥ ਨੇ ਜੀਵਨ ਨੂੰ ਵੱਧ ਤੋਂ ਵੱਧ ਸੰਜਮ ਅਤੇ ਸਦਾਚਾਰ ਦੇ ਅਨੁਸਾਸ਼ਨ ਵਿਚ ਰਖ ਕੇ ਅਧਿਆਤਮਕ ਪ੍ਰਾਪਤੀਆਂ ਲਈ ਸਹਿਜ ਮਾਰਗ ਦੀ ਵਿਵਸਥਾ ਕਰਨ ਦਾ ਸ਼ਕਤੀਸ਼ਾਲੀ ਪ੍ਰਯੋਗ ਕੀਤਾ ਜੋ ਭਾਰਤੀ ਮਨੋਬਿਰਤੀ ਦੇ ਪੂਰਨ ਅਨੁਕੂਲ ਸਿੱਧ ਹੋਇਆ ।

ਨਾਥ ਸੰਪਰਦਾ ਵਿਚ ਬੈਰਾਗ ਭਾਵਨਾ ਦੀ ਪ੍ਰਧਾਨਤਾ ਰਹੀ ਹੈ । ਇੰਦ੍ਰੀ ਸੁਖ ਲਈ ਮੁੱਖ ਸਾਧਨ ਇਸਤਰੀ ਹੈ । ਉਨ੍ਹਾਂ ਨੇ ਬੋਧੀ ਮਠਾਂ ਵਿਚ ਨਾਰੀ ਦੀ ਦੁਰਦਸ਼ਾ ਵੇਖ ਲਈ ਸੀ । ਉਹ ਮੰਨਦੇ ਸਨ ਕਿ ਔਰਤ ਨੂੰ ਆਪਣੇ ਨੇੜੇ ਵੇਖ ਕੇ ਸਵੈ-ਸੰਜਮ ਰਖ ਸਕਣਾ ਹਰ ਇਕ ਸਾਧਕ ਦੇ ਵੱਸ ਦੀ ਗੱਲ ਨਹੀਂ ਹੈ ਪਰ ਯੋਗ ਦੀ ਪ੍ਰਾਪਤੀ ਲਈ ਇੰਦ੍ਰੀ ਉਤੇ ਕਾਬੂ ਪਾਉਣਾ ਮੁੱਢਲੀ ਲੋੜ ਸੀ । ਇਸ ਲਈ ਗੋਰਖ ਨਾਥ ਅਤੇ ਉੱਤਰਕਾਲੀਨ ਨਾਥਾਂ ਨੇ ਆਪਣੇ ਸ਼ਿੱਸ਼ਾਂ ਨੂੰ ਨਾਰੀ ਤੋਂ ਦੂਰ ਰਹਿਣ ਦਾ ਉਪਦੇਸ਼ ਦਿੱਤਾ ਅਤੇ ਉਸਦੀ ਕਠੋਰ ਸ਼ਬਦਾਂ ਵਿਚ ਨਿੰਦਾ ਕੀਤੀ । ਉਹ 'ਇਲਾਜ ਨਾਲੋਂ ਪਰਹੇਜ਼ ਚੰਗਾਂ ਵਿਚ ਵਿਸ਼ਵਾਸ ਰਖਦੇ ਸਨ । ਉਨ੍ਹਾਂ ਨੇ ਜੀਵਨ ਸਾਧਨਾ ਵਿਚੋਂ ਇਸਤਰੀ ਰੂਪੀ ਰੋੜੇ ਨੂੰ ਬਾਹਰ ਹੀ ਰਖਣ ਦਾ ਉਪਦੇਸ਼ ਦਿੱਤਾ ਤਾਂ ਜੋ ਉਸ ਨਾਲ ਠੋਕਰ ਖਾ ਕੇ ਡਿੱਗਣ ਦੀ ਸੰਭਾਵਨਾ ਹੀ ਨਾ ਰਹੇ ।

ਗੋਰਖਨਾਥ ਦਾ ਮੁੱਖ ਉਪਦੇਸ਼ ਸੀ—ਇਸਤਰੀ ਸੰਗਤ ਤੋਂ ਦੂਰ ਰਹਿਣਾ । ਅਜੇਹਾ ਕਰਨ ਵਿਚ ਅਸਮਰਥ ਚੇਲੇ ਅਭਾਗੇ ਸਨ । ਭੋਗ ਰੋਗ ਹੈ । ਔਰਤ ਮਨ ਅਤੇ ਤਨ ਦੋਹਾਂ ਦੇ ਨਾਸ਼ ਦਾ ਕਾਰਨ ਹੈ ।

> ਭੁਗੀਆ ਸੂਤੇ ਅਜਹੁ ਨ ਜਾਗੇ, ਭੋਗ ਨਹੀ ਰੇ ਰੋਗ ਅਭਾਗੇ ।
> ਭੁਗੀਆ ਕੋ ਮਤ ਭੋਗ ਹਮਾਰਾ ਮਨ ਇਸ ਨਾਰੀ ਕੀਆ ਤਨ ਛਾਰਾ ।'[15]

---

13. ਡਾ. ਹਜ਼ਾਰੀ ਪ੍ਰਸਾਦ ਦਿਵੇਦੀ : ਨਾਥ ਸੰਪਰਦਾਇ ਪਨਾ 2–3
14. ਡਾ. ਵਲਭ ਦਾਸ ਤਿਵਾਵੀ : ਹਿੰਦੀ ਕਾਵਯ ਮੇਂ ਨਾਰੀ ਪਨਾ 183–74
15. ਸ੍ਰੀ ਪੀਤਾਂਬਰ ਦੱਤ ਬੜਥਵਾਲ : ਗੋਰਖਬਾਣੀ

ਗੋਰਖ ਨਾਥ ਨੇ ਕਨਕ ਕਾਮਿਨੀ ਦਾ ਤਿਆਗ ਕਰਨ ਲਈ ਕਿਹਾ ਹੈ ਜੋ ਵਿਅਕਤੀ ਕਾਮਨੀ ਦਾ ਸੰਗ ਕਰਦਾ ਹੈ ਉਹ ਕਦੇ ਵੀ ਇਸ ਚੌਰਾਸੀ ਦੇ ਚੱਕਰ ਵਿਚੋਂ ਨਹੀਂ ਨਿਕਲ ਸਕਦਾ :—

'ਜੋਗੀ ਸੋ ਜੋ ਮਨ ਜੋਗਵੈ, ਬਿਨ ਬਿਲਾਇਤ ਰਾਜ ਭੋਗਵੈ ।
ਕਨਕ ਕਾਮਨੀ ਤਿਆਗੈ ਦੋਇ ਸੋ ਜੋਗੇਸ਼ਵਰ ਨਿਰਭੈ ਹੋਇ ॥'[16]

ਗੋਰਖ ਨਾਥ ਮਤ ਅਨੁਸਾਰ ਸਭ ਬੁਰਾਈਆਂ ਦੀ ਜੜ੍ਹ ਇਸਤਰੀ ਹੈ। ਉਹ ਹੀ ਮਰਦ ਨੂੰ ਉਸਦੇ ਇਰਾਦੇ ਤੋਂ ਡੁਲਾਂਦੀ ਹੈ ਅਤੇ ਉਸਦਾ ਮਨ ਵਸ ਵਿਚ ਨਹੀਂ ਰਹਿਣ ਦੇਂਦੀ।

'ਕਾਮਨੀ ਬਹਤਾਂ ਜੋਗ ਨ ਹੋਈ ਭਗ ਮੁਖ ਪਰਲੈ ਕੀਤਾ ।
ਜਹਾਂ ਉਪਜੈ ਤਹਾਂ ਫਿਰ ਆਵਣ ਚਿੰਅਤਾਮਨਿ ਚਿਤਵੇਤਾ ।'[17]

ਇਸਤਰੀ ਨੂੰ ਉਹ ਅਜਿਹੀ ਬਘਿਆੜਨ ਦੇ ਰੂਪ ਵਿਚ ਪੇਸ਼ ਕਰਦੇ ਹਨ ਜਿਹੜੀ ਮਨੁੱਖ ਦੀ ਸਾਰੀ ਰੱਤ ਪੀ ਲੈਂਦੀ ਸੀ। ਉਹ ਪੁਰਸ਼-ਭੱਖਣੀ ਮੰਨੀ ਜਾਂਦੀ ਸੀ :—

'ਦਿਵਸੈ ਬਾਘਣਿ ਮਨ ਮੋਹੈ ਰਾਤਿ ਸਰੋਵਰ ਸੋਖੈ ।
ਜਾਣਿ ਬੂਝਿ ਰੇ ਮੂਰਖਿ ਲੋਯਾ ਘਰਿ ਘਰਿ ਬਾਘਣੀ ਪੋਖੈ ।
ਨਦੀ ਤੀਰੈ ਬਿਰਖਾ ਨਾਰੀ ਸੰਗੈ ਪੁਰਖਾ ਅਲਪ ਜੀਵਨ ਕੀ ਆਸਾ ।
ਮਨਖੈ ਉਪਜ ਮੇਰ ਖਿਸਿ ਪੜਈ ਤਾਂਬੈ ਕੰਧ ਬਿਨਾਸਾ ॥'[18]

ਫਿਰ ਵੀ ਲੋਕ ਬਘਿਆੜਨਾਂ ਨੂੰ ਘਰਾਂ ਵਿਚ ਰਖਦੇ ਹਨ ਅਤੇ ਨਦੀ ਕੰਢੇ ਬਿਰਛ ਦੀ ਤਰ੍ਹਾਂ ਨਿਤ ਮੌਤ ਦੇ ਮੂੰਹ ਪਏ ਰਹਿੰਦੇ ਹਨ। ਇਹ ਬਘਿਆੜੀ ਤਾਂ ਮਨੁੱਖਾਂ ਨੂੰ ਚੁਣ ਚੁਣਕੇ ਬਿਨਾਂ ਦੰਦਾਂ ਤੋਂ ਹੀ ਖਾ ਜਾਂਦੀ ਹੈ :—

'ਚਾਮੈ ਚਾਮ ਘਸੰਤਾ ਲੋਈ ਦਿਨ ਦਿਨ ਛੀਜੈ ਕਾਯਾ ॥
ਆਪਾ ਪਰਚੈ ਗੁਰਮੁਖਿ ਨਾ ਚਿਨੈ ਫਾੜਿ ਫਾੜਿ ਬਾਘਣੀ ਖਾਯਾ ॥'[19]

ਅਤੇ :

'ਬਿੰਦ ਔਰ ਭਗ ਬਾਘਿਣਿ ਔਰੇ, ਬਿਨ ਦਾਂਤਾ ਜਗ ਖਾਯਾ ॥
ਪ੍ਰਾਣ ਪੁਰੁਖ ਕਾ ਮਰਮ ਨਾ ਪਾਇਆ ਛੋੜਿ ਬਿਗੂਤੇ ਮਾਯਾ ॥[20]

---

16. ਸ੍ਰੀ ਪੀਤਾਂਵਰ ਦੱਤ ਬੜਥਵਾਲ : ਗੋਰਖਬਾਣੀ ਪਨਾ 51 ਸ਼ਬਦੀ 102
17. ਸ੍ਰੀ ਪੀਤਾਂਬਰ ਦੱਤ ਬੜਥਵਾਲ . ਪਨਾ 119 ਪਦ 3
18. ਸ੍ਰੀ ਪੀਤਾਂਬਰ ਦੱਤ ਬੜਥਵਾਲ : ਪਨਾ 147 ਪਦ 43
19. ਸ੍ਰੀ ਪੀਤਾਂਬਰ ਦੱਤ ਬੜਥਵਾਲ : ਪਨਾ 149 ਪਦ 48
20. ਸ੍ਰੀ ਪੀਤਾਂਬਰ ਦੱਲ ਬੜਥਵਾਲ : ਪਨਾ 209–210

ਇਸ ਪ੍ਰਕਾਰ ਉਹ ਜਨਨੀ ਹੈ ਤਾਂ ਕਾਲ ਵੀ ਹੈ ਸਾਖਿਆਤ ਜਮ ਦਾ ਰੂਪ ਵੀ :—

'ਬਾਘਨੀ ਕੋ ਨਿੰਦਿ ਲੈ ਬਾਘਨੀ ਕੋ ਬਿੰਦਿ ਲੈ ਬਾਘਨੀ ਹਮਾਰਾ ਕਾਯਾ ॥
ਬਾਘਨੀ ਘੋਖਿ ਘੋਖਿ ਸੁੰਦਰ ਖਾਇ ਭਾਣਤ ਗੋਰਖ ਰਾਯਾ ॥'[21]

ਇਸਤਰੀ ਅਯਾਸ਼ੀ ਦਾ ਕਾਰਨ ਹੈ, ਸਾਧਨ ਹੈ ਅਤੇ ਉਦੇਸ਼ ਵੀ ਹੈ । ਵਾਸਤਵ ਵਿਚ ਭੇਖੀ ਜੋਗੀਆਂ ਵਿਰੁੱਧ ਪ੍ਰਤੀਕਰਮ ਕਰਕੇ ਹੀ ਨਾਰੀ ਦੀ ਨਿੰਦਾ ਕੀਤੀ ਗਈ ਹੈ। ਜੋਗੀ ਸੰਜਮ ਦਾ ਖਾਂਦੇ, ਬਿੰਦ ਨੂੰ ਰੋਕਦੇ ਅਤੇ ਕਠਿਨ ਤਪਸਿਆਵਾਂ ਕਰਦੇ ਸਨ। ਇਸਦੇ ਲਈ ਉਹ ਕੰਨਾਂ ਵਿਚ ਮੁੰਦਰਾਂ ਪਾਂਦੇ, ਬਿਭੂਤੀ ਮਲਦੇ, ਸਿੰਗੀ ਤੇ ਨਾਦ ਵਜਾਉਂਦੇ ਸਨ। ਇਹ ਸਭ ਕੁਝ ਕਰਨ ਉਤੇ ਵੀ ਜੋਗੀ ਆਚਰਨਹੀਣ ਹੁੰਦੇ ਜਾ ਰਹੇ ਸਨ ।

ਚਰਪਟ ਨਾਥ ਅਤੇ ਗੋਰਖਨਾਥ ਨੇ ਇਨ੍ਹਾਂ ਭੇਖਾਂ ਨੂੰ ਪੁੱਜ ਕੇ ਨਿੰਦਿਆ ਤਾਂ ਜੋ ਨਾਥ ਮੱਤ ਵਿਚੋਂ ਬੁਰਾਈਆਂ ਖਤਮ ਹੋ ਜਾਣ। ਉਨ੍ਹਾਂ ਨੇ ਆਤਮਿਕ ਸ਼ੁੱਧੀ ਨੂੰ ਸਭ ਤੋਂ ਵੱਡਾ ਜੋਗ ਕਿਹਾ ਹੈ। ਇਸਦੇ ਲਈ ਇਸਤਰੀ ਦਾ ਸਾਥ ਤਾਂ ਇਸ ਪ੍ਰਕਾਰ ਹੈ ਜਿਵੇਂ ਮਿੱਟੀ ਦਾ ਤੇਲ ਅਤੇ ਅੱਗ/ਸਭ ਕੁਝ ਸੜ ਕੇ ਸੁਆਹ ਹੋਣਾ ਨਿਸ਼ਚਿਤ ਹੀ ਹੈ : —

'ਤ੍ਰਿਯਾ ਨ ਸਾਂਤੀ ਬੈਦ ਨ ਰੋਗੀ ਰਸਾਯਣੀ ਅਰ ਜਾਚਿ ਖਾਯ ॥
ਸੋ ਬੁਢਾ ਨ ਜੋਗੀ ਸੂਰਾ ਪੀਠਿ ਪਾਂਛੈ ਘਾਬ ਯਤਨਾ ਨ ਮਾਨੈ ਸ੍ਰੀ ਗੋਰਖ ਰਾਯ ।[22]

ਜਿਸ ਤਰ੍ਹਾਂ ਵੈਦ ਕਦੇ ਰੋਗੀ ਨਹੀਂ ਹੋ ਸਕਦਾ, ਸੱਚੇ ਰਸਾਇਣੀ ਨੂੰ ਕਦੇ ਮੰਗ ਕੇ ਖਾਣ ਦੀ ਲੋੜ ਨਹੀਂ ਪੈਂਦੀ, ਜੋਗੀ ਨੂੰ ਕਦੇ ਬੁਢੇਪਾ ਨਹੀਂ ਆਉਂਦਾ, ਵੀਰ ਬਹਾਦਰ ਦੀ ਪਿੱਠ ਉਤੇ ਕਦੇ ਜਖ਼ਮ ਨਹੀਂ ਹੁੰਦਾ, ਉਸੇ ਤਰ੍ਹਾਂ ਨਾਰੀ ਦੇ ਨੇੜੇ ਚੈਨ ਨਹੀਂ ਹੁੰਦਾ। ਉਸਦੇ ਪਰਛਾਵੇਂ ਤੋਂ ਵੀ ਦੂਰ ਰਹਿਣਾ ਚਾਹੀਦਾ ਹੈ :—

'ਪਾਸ ਬੈਠੀ ਸੋਭੇ ਨਹੀਂ ਸਾਥਿ ਰਮਾਈ ਭੰਡਿ ॥
ਗੋਰਖ ਕਹੇ ਅਸਤਰੀ ਕਹਾ ਸਲਹ ਕਹ ਮੰਡਿ ॥'[23]

ਇਸਤਰੀ ਪ੍ਰਤਿ ਘਿਰਨਾ ਪੈਦਾ ਕਰਨੀ ਅਤੇ ਭੈੜੇ ਸ਼ਬਦਾਂ ਦੀ ਵਰਤੋਂ, ਨਾਥ-ਪੰਥੀਆਂ ਦੀ ਵਿਚਾਰਧਾਰਾ ਨੂੰ ਕਾਫੀ ਸਪਸ਼ਟ ਕਰ ਦੇਂਦੇ ਹਨ। ਇਸਤਰੀ ਭਾਵੇਂ ਕਿਹੋ ਜੇਹੀ ਹੋਵੇ, ਸਿੱਧੀ, ਸਾਦੀ ਜਾਂ ਜੋਗਣ, ਉਹ ਜੋਗੀ ਪਾਸ ਬੈਠੀ ਸੋਭਦੀ ਨਹੀਂ। ਕਿਸੇ ਸੂਰਤ ਵਿਚ ਵੀ ਉਸਨੂੰ ਨੇੜੇ ਨਾ ਆਉਣਦਿਓ :—

---

21. ਸ੍ਰੀ ਪੀਤਾਂਬਰ ਦੱਤ ਬੜਥਵਾਲ : ਪਨਾ 147 ਪਦ 43
22. ਸ੍ਰੀ ਪੀਤਾਂਬਰ ਦੱਤ ਬੜਥਵਾਲ : ਖਨਾ 93 ਸ਼ਬਦੀ 210
23. ਸ੍ਰੀ ਖੀਤਾਂਬਰ ਦੱਤ ਬੜਥਵਾਲ : ਪਨਾ 106 ਸ਼ਬਦੀ 151

'ਕਦੇ ਨ ਸੋਭੈ ਸੁੰਦਰੀ ਸਨਕਾਦਿਕ ਨੇ ਸਾਥਿ ॥
ਜਬ ਤਬ ਕਲੰਕ ਲਗਾਇਸੀ ਕਾਲੀ ਹਾਂਡੀ ਹਾਥਿ ॥'[24]

ਅੱਕਟ ਦਲੀਲ ਦਿੱਤੀ ਹੈ ਕਿ ਕਾਲੀ ਹਾਂਡੀ ਤੋਂ ਕਾਲਖ ਲਗਣ ਦੀ ਸੰਭਾਵਨਾ ਤੋਂ ਕੌਣ ਮੁਨਕਰ ਹੋ ਸਕਦਾ ਹੈ। ਤਿਵੇਂ ਹੀ ਸੁੰਦਰ ਇਸਤਰੀ ਤੋਂ ਤਾਂ ਜੋਗੀਆਂ ਨੂੰ ਬਦਨਾਮੀ ਹੀ ਮਿਲੇਗੀ ਸੋ ਬਚਕੇ ਰਹਿਣਾ ਚਾਹੀਦਾ ਹੈ।

ਵਿਧਵਾ ਬਾਰੇ ਤਾਂ ਹੋਰ ਵੀ ਕਠੋਰ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ :—

'ਦਾਸੀ ਨੇ ਨਾਰੀ ਅਰਘਰ ਦੂਾਰੀ ਤੁਮ੍ਹੇ ਬੇਸਿਅਨ ਕਰਮ ਨ ਕੀਜਿਉ ਰੇ ॥
ਵਿਧਵਾ ਨਾਰੀ ਨੋ ਸੰਗ ਕਰੇ ਸਿਐ ਤੋ ਰੋਮਿ ਰੋਮਿ ਨਰਕ ਪੜੀਸਿਓ ਰੇ।'[25]

'ਚਰਪਟ ਨਾਥ ਨੇ ਇਸਤਰੀ ਰੰਗ ਵਿਚ ਰਤੇ ਸਿੱਧਾਂ ਨੂੰ ਬਹੁਤ ਬੁਰਾ ਭਲਾ ਕਿਹਾ ਹੈ।'[26] ਸਿਧ ਧਰਤੀ ਉਤੇ ਭਾਰ ਹਨ ਜੋ ਘੋਰ ਨਰਕ ਦੀ ਅੱਗ ਵਿਚ ਸੜਨਗੇ ਅਤੇ ਮੁਕਤੀ ਪ੍ਰਾਪਤ ਨਹੀਂ ਕਰ ਸਕਣਗੇ।

ਨਾਥ ਪੰਥੀ ਮਹਾਮੁਦਾ ਦੀ ਸਾਧਨਾ ਵਿਚ ਚਾਰ ਪ੍ਰਕਾਰ ਦੀਆਂ ਇਸਤਰੀਆਂ ਦੀ ਪ੍ਰਧਾਨਤਾ ਮੰਨੀ ਗਈ ਹੈ :—

1. ਡਾਕਿਣੀ : ਤਾਂਤ੍ਰਿਕ ਸਾਧਿਕਾਵਾਂ ਜਿਨ੍ਹਾਂ ਦੇ ਤੰਤਰਾਂ ਮੰਤਰਾਂ ਅਤੇ ਜਾਦੂਆਂ ਤੋਂ ਸਮਾਜ ਡਰਦਾ ਰਹਿੰਦਾ ਸੀ।
2. ਰਾਖਸ਼ੀ : ਉਹ ਇਸਤਰੀਆਂ ਜਿਨ੍ਹਾਂ ਦੇ ਆਕਰਸ਼ਣ ਵਿਚ ਫਸਕੇ ਮਨੁੱਖ ਖਤਮ ਹੋ ਜਾਂਦਾ ਸੀ। ਉਹ ਬਿਨਾਂ ਦੰਦਾਂ ਦੇ ਹੀ ਸੰਸਾਰ ਨੂੰ ਖਾ ਰਹੀਆਂ ਸਨ।
3. ਯਕਸ਼ਿਨੀ : ਜੋ ਸਿੱਧ ਹੋ ਕੇ ਸਾਧਕ ਨੂੰ ਅਲੌਕਿਕ ਸ਼ਕਤੀਆਂ ਪ੍ਰਦਾਨ ਕਰਦੀਆਂ ਸਨ।
4. ਜੋਗਣਾਂ : ਉਹ ਇਸਤਰੀ ਸਾਧਿਕਾਵਾਂ ਜਿਨ੍ਹਾਂ ਨਾਲ ਸਾਧਕ ਮਹਾਮਦ੍ਰਾ ਦੀ ਸਾਧਨਾ ਕਰਦੇ ਸਨ। ਭਿੰਨ ਭਿੰਨ ਪ੍ਰਕਾਰ ਦੀਆਂ ਮਹਾਮੁਦ੍ਰਾਵਾਂ ਲਈ 64 ਪ੍ਰਕਾਰ ਦੀਆਂ ਜੋਗਣਾਂ ਮੰਨੀਆਂ ਜਾਂਦੀਆਂ ਸਨ।

---

24. ਸ੍ਰੀ ਪੀਤਾਂਬਰ ਦੱਤ ਬੜਥਵਾਲ : ਪਨਾ 105 ਸ਼ਬਦੀ 250
25. ਸ੍ਰੀ ਪੀਤਾਂਬਰ ਦੱਤ ਬੜਵਵਾਲ : ਪਨਾ 153 ਪਦ 55
26. ਡਾ: ਪ੍ਰਭਾਕਰ ਦੱਤ ਮਾਚਵੇ : ਹਿੰਦੀ ਔਰ ਮਰਾਠੀ ਕਾ ਨਿਰਗੁਣ ਸੰਤ ਕਾਵਯ ਖਨਾ 256

ਇਸ ਤਰ੍ਹਾਂ ਨਾਥ-ਪੰਥੀਏ ਸਿਧੀਆਂ ਦੀ ਪ੍ਰਾਪਤੀ ਲਈ ਇਸਤਰੀ ਦਾ ਸਹਿਯੋਗ ਪ੍ਰਾਪਤ ਕਰਦੇ ਸਨ ਪਰ ਨਾਲ ਹੀ ਗੁਰੂ ਹਮੇਸ਼ਾਂ ਚੇਲਿਆਂ ਨੂੰ ਸਮਾਜਿਕ ਕੁਰੀਤੀਆਂ ਵਿਰੁੱਧ ਪ੍ਰੇਰਦੇ ਸਨ। ਗੋਰਖਨਾਥ ਨੇ ਆਪਣੇ ਚੇਲਿਆਂ ਨੂੰ ਜਤਸਤ ਉਤੇ ਕਾਇਮ ਰਹਿੰਦੇ ਹੋਏ, ਅਲਪ ਅਹਾਰ ਅਤੇ ਨਾਮ ਸਿਮਰਨ ਉਤੇ ਜ਼ੋਰ ਦੇਣ ਦਾ ਉਪਦੇਸ ਦਿੱਤਾ। ਕਿਤੇ ਕਿਤੇ ਵਿਅੰਗਭਰੀ ਸ਼ੈਲੀ ਵਿਚ ਨਕਲੀ ਭੇਖ ਦਾ ਖੰਡਣ ਵੀ ਕੀਤਾ ਹੈ। 'ਚਰਪਟ ਨਾਥ ਨੇ ਤਾਂ ਜੋਗੀਆਂ ਦੇ ਗਿਰੇ ਹੋਏ ਆਚਰਣ ਨੂੰ ਟਕੋਰਾਂ ਲਾ ਲਾ ਕੇ ਨੰਗਿਆਂ ਕੀਤਾ ਹੈ ਅਤੇ ਉਨ੍ਹਾਂ ਦਾ ਪਾਜ ਉਘੇੜਿਆ ਹੈ।'[27] ਗੋਰਖਨਾਥ ਨੇ ਵੀ ਭੇਖਧਾਰੀਆਂ ਨੂੰ ਤਾੜਿਆ ਹੈ ਕਿ ਉਹ ਮਕਾਨ ਛੱਡ ਕੇ ਕੁਟੀਆ ਬਣਾਉਂਦੇ ਹਨ; ਘਰ ਦੀ ਮਾਇਆ ਛੱਡ ਕੇ ਚੇਲਿਆਂ ਤੋਂ ਭਿਖਿਆ ਇਕੱਠੀ ਕਰਾਉਂਦੇ ਹਨ; ਘਰ ਦੀ ਸੁੰਦਰ ਨਾਰੀ ਤਿਆਗ ਕੇ ਨਕਟੀ ਨਾਲ ਰਹਿਣ ਲਗਦੇ ਹਨ। ਗੋਰਖ ਨਾਥ ਇਕੱਲੇ ਹੀ ਚਲਦੇ ਹਨ ਕਿਉਂਕਿ ਉਨ੍ਹਾਂ ਨੂੰ ਇਹ ਸਭ ਕੁਝ ਪਸੰਦ ਨਹੀਂ ਹੈ :—

> 'ਮਿੰਦਰ ਛਾਡੈ ਕੁਟੀ ਬੰਧਾਵੈ ॥
> ਤਿਆਗੈ ਮਾਯਾ ਔਰ ਮੰਗਾਵੈ ॥
> ਸੁੰਦਰਿ ਛਾਡੈ ਨਕਟੀ ਬਾਸੈ ॥
> ਤਾਤੈ ਗੋਰਖ ਅਲਗੈ ਨਾਸੈ ॥[28]

ਪਾਖੰਡੀ ਕਦੇ ਵੀ ਜੋਗ ਪ੍ਰਾਪਤ ਨਹੀਂ ਕਰ ਸਕਦੇ, ਲੋਕਾਂ ਨੂੰ ਰਿਝਾ ਸਕਦੇ ਹਨ :

> 'ਸਾਂਗ ਕਾ ਪੂਰਾ ਗਿਆਨ ਕਾ ਊਰਾ
> ਪੇਟ ਕਾ ਤੂਟਾ ਡਿੰਭ ਕਾ ਸੂਰਾ ॥
> ਬਦੰਤ ਗੋਰਖਨਾਥ ਨ ਪਾਯਾ ਜੋਗ ॥
> ਕਰਿ ਪਾਖੰਡ ਰਿਝਾਯਾ ਲੋਗ ॥'[29]

ਜੋਗੀ ਸਭ ਕੁਝ ਤਿਆਗ ਕੇ ਸਮਾਧੀ ਅਵਸਥਾ ਵਿਚ ਰਹਿਣ ਤਾਂ ਹੀ ਕੁਝ ਪ੍ਰਾਪਤ ਕਰ ਸਕਦੇ ਹਨ। ਦੁਨੀਆਂ ਨਾਲ ਉਨ੍ਹਾਂ ਦਾ ਕੋਈ ਸੰਬੰਧ ਨਹੀਂ ਹੈ।

> 'ਸੁੰਨਿ ਜ ਮਾਈ ਸੁੰਨਿ ਜ ਬਾਪ ॥
> ਸੁੰਨਿ ਨਿਰੰਜਨ ਆਪੇ ਆਪ ॥
> ਸੁੰਨਿ ਕੈ ਪਰਚੈ ਭਯਾ ਸਥੀਰ ॥
> ਨਿਹਚਲ ਜੋਗੀ ਗਹਰ ਗੰਭੀਰ ॥'[30]

---

27. ਕਿਰਪਾਲ ਸਿੰਘ, ਪਰਮਿੰਦਰ ਸਿੰਘ, ਗੋਬਿੰਦ ਸਿੰਘ ਲਾਂਬਾ ਪੰਜਾਬੀ ਸਾਹਿਤ ਦੀ ਉਤਪਤੀ ਅਤੇ ਵਿਕਾਸ ਪੰਨਾ 25–26
28. ਪੀਤਾਂਬਰ ਦੱਤ ਬੜਥਵਾਲ : ਗੋਰਖਬਾਣੀ ਪਨਾ 93 ਸਬਦੀ 209
29. ਪੀਤਾਂਬਰ ਦੱਤ ਬੜਥਵਾਲ : ਗੋਰਖਬਾਣੀ ਪਨਾ 86 ਸਬਦੀ 190
30. ਪੀਤਾਂਬਰ ਦੱਤ ਬੜਥਵਾਲ : ਗੋਰਖਬਾਣੀ ਪਨਾ 100 ਸਬਦੀ 231

ਨਾਥ ਪੰਥੀ ਇਸ ਤੱਥ ਤੋਂ ਭਜਦੇ ਨਹੀਂ ਕਿ ਸਭ ਦੀ ਜਨਨੀ ਇਸਤਰੀ ਹੀ ਹੈ। ਉਹ ਆਪਣਾ ਸਭ ਕੁਝ ਤਿਆਗ ਕੇ, ਦੁਖ ਝਲ ਕੇ ਬੱਚਿਆਂ ਨੂੰ ਪਾਲਦੀ ਪੋਸਦੀ ਅਤੇ ਜਵਾਨ ਕਰਦੀ ਹੈ। ਫਿਰ ਵੀ ਇਸਤਰੀ ਰੂਪ ਵਿਚ ਤਾਂ ਉਹ ਨਿੰਦਣ ਯੋਗ ਹੀ ਰਹਿੰਦੀ ਹੈ :—

'ਬਾਘਨੀ ਉਪਾਯਾ ਬਾਘਨੀ ਨਿਪਾਯਾ ਬਾਘਨੀ ਪਾਲੀ ਕਾਯਾ ॥
ਬਾਘਨੀ ਡਾਕਰੈ ਜੋਗੀਯੋ ਪਾਖਰੈ ਅਨਭੁਈ ਗੋਰਖ ਰਾਯਾ।'[31]

ਗੋਰਖ ਨਾਥ ਦੀ ਏਨੇ ਤੇ ਹੀ ਤਸੱਲੀ ਨਹੀਂ ਹੁੰਦੀ। ਉਹ ਤਾਂ ਔਰਤ ਨੂੰ ਨਾਗਣ ਅਤੇ ਸਰਪਣੀ ਤਕ ਕਹਿੰਦੇ ਹਨ ਜੋ ਅਬਲਾ ਦੇ ਭੇਸ ਵਿਚ ਦੇਵਤਿਆਂ ਨੂੰ ਵੀ ਛਲ ਲੈਂਦੀ ਹੈ :—

'ਸ਼ਪਨੀ ਕਹੈ ਮੈ ਅਬਲਾ ਬਲੀਆ ॥
ਬ੍ਰਹਮਾ ਬਿਸ਼ਨ ਮਹਾਦੇਵ ਛਲੀਆ ॥'[32]

ਦੂਜੇ ਪਾਸੇ ਗੋਰਖ ਨਾਥ ਨਾਰੀ ਨੂੰ ਜਨਨੀ ਰੂਪ ਵਿਚ ਬਹੁਤ ਸਨਮਾਨਿਤ ਸਮਝਦੇ ਹਨ ਅਤੇ ਉਸ ਪ੍ਰਤੀ ਬੈਰਾਗ ਕਰਦੇ ਹਨ :—

'ਸਾਂਇ ਸਹੇਲੀ ਸੁਤ ਭਰਤਾਰ ਸਰਬ ਸ੍ਰਿਸ਼ਟਿ ਕੋ ਏਕੋ ਦਵਾਰ ॥
ਪੈਤਸਾ ਪੁਰਿਸ ਨਿਕਸਤਾ ਪੂਤਾ ਤਾ ਕਾਰਣਿ ਗੋਰਖ ਅਵਧੂਤਾ ॥'[33]

ਇਕ ਥਾਂ ਤੇ ਏਸੇ ਬੈਰਾਗ ਬਾਰੇ ਕਹਿੰਦੇ ਹਨ :

'ਦਰਸਣ ਮਾਈ ਦਰਸਣ ਬਾਪ ਦਰਸਣ ਮਾਹੀ ਆਪੈ ਆਪ ॥
ਯਾ ਦਰਸਣ ਕਾ ਕੋਈ ਜਾਣੈ ਭੇਵ, ਸੋ ਆਪੈ ਕਰਤਾ ਆਪੈ ਦੇਵ ॥'[34]

ਕੰਨਾਂ ਦੀਆਂ ਮੁੰਦਰਾਂ ਹੀ ਉਨ੍ਹਾਂ ਦੇ ਮਾਈ ਬਾਪ ਹਨ। ਸੱਸ ਸਹੁਰੇ ਦੇ ਸਬੰਧ ਨੂੰ ਵੀ ਸਾਂਕੇਤਕ ਰੂਪ ਵਿਚ ਵਰਤਿਆ ਹੈ :—

'ਨਾਭ ਅਸਥਾਨ-ਕ ਮੋਰਾ ਸਾਸੂ ਨੇ ਸੁਸਰਾ ॥
ਬ੍ਰਹਮ ਅਸਥਾਨ-ਕੋ-ਮੋਰਾ ਬਾਸਾ।

---

31. ਪੀਤਾਂਬਰ ਦੱਤ ਬੜਥਵਾਲ, ਪੰਨਾ 149 ਪਦ 48
32. —ਉਹੀ—, ਪੰਨਾ 148 ਪਦ 45
33. —ਉਹੀ—, ਪੰਨਾ 103 ਸਬਦੀ 242
34. —ਉਹੀ—, ਪੰਨਾ 111 ਸਬਦੀ 272

ਇਲਾ ਪਿਅੰਗੁਲਾ ਜੋਗਣ ਭੇਟੀ ॥[35]
ਸੁਖਮਨ ਮਿਲਿਆ ਘਰ ਬਾਸਾ ॥'

ਮਨ ਨੂੰ ਕਾਬੂ ਵਿਚ ਰਖਣਾ ਸਭ ਤੋਂ ਵੱਡੀ ਪ੍ਰਾਪਤੀ ਹੈ :—

'ਮਨ ਮਾਰੈ ਮਮ ਮਾਰੈ ਮਨ ਤਾਰੈ ਮਨ ਤਿਰੈ ॥
ਮਨ ਜੈ ਅਸਥਿਰ ਹੋਇ ਤ੍ਰਿਭਵਨ ਭਰੈ ॥
ਮਨ ਆਦਿ ਮਨ ਅੰਤ ਮਨ ਮਧੇ ਸਾਰ ॥
ਮਨ ਹੀ ਤੈ ਛੂਟੈ ਬਾਬੂ ਵਿਖੈ ਵਿਕਾਰ ॥[36]

ਏਨੀ ਉਦਾਸੀਨ ਵਿਚਾਰਧਾਰਾ ਅਤੇ ਸੰਜਮੀ ਜੀਵਨ ਦਾ ਪਰਚਾਰ ਕਰਨ ਦੇ ਬਾਵਜੂਦ "ਔਰਤ ਨੂੰ ਨਾਥ ਜੋਗੀ ਜੋਗ ਲੈਣ ਦੇ ਯੋਗ ਸਮਝਦੇ ਸਨ । ਨੀਚ ਜਾਤੀਆਂ ਦੇ ਲੋਕਾਂ ਲਈ ਵੀ ਮੁਕਤੀ ਦਾ ਰਾਹ ਖੁਲ੍ਹਾ ਸੀ । ਇਹ ਸ਼ਾਇਦ ਬੋਧੀ ਪ੍ਰਭਾਵ ਹੀ ਸੀ ਕਿਉਂਕਿ ਬੁਧਮੱਤ ਵਿਚ ਸਭ ਵਰਨਾਂ ਅਤੇ ਜਾਤੀਆਂ ਦੇ ਮਨੁੱਖ ਸ਼ਾਮਿਲ ਹੁੰਦੇ ਸਨ ਅਤੇ ਔਰਤਾਂ ਵੀ ਭਿਕਸ਼ੁਣੀਆਂ ਬਣ ਸਕਦੀਆਂ ਸਨ ।"[37] ਇਸਤਰੀ ਮੁਕਤੀ ਪ੍ਰਾਪਤੀ ਵਿਚ ਸਮਰੱਥ ਸੀ ਜੋ ਕਿ ਜੀਵਨ ਦਾ ਪਰਮ ਉਦੇਸ਼ ਹੈ ਤਾਂ ਉਸਦੀ ਪਹੁੰਚ ਤੋਂ ਕੁਝ ਵੀ ਦੂਰ ਨਹੀਂ ਰਹਿ ਜਾਂਦਾ । ਸਿੱਧੇ ਜਾਂ ਅਸਿੱਧੇ ਰੂਪ ਵਿਚ ਉਹ ਔਰਤ ਦੀ ਮਰਦ ਦੇ ਜੀਵਨ ਵਿਚ ਮਹੱਤਤਾ ਨੂੰ ਸਵੀਕਾਰ ਕਰਦੇ ਸਨ । ਔਰਤ ਸ਼ਕਤੀਦਾਤੀ ਹੈ ਜੋ ਮਰਦ ਨੂੰ ਉੱਚ ਪ੍ਰਾਪਤੀ ਲਈ ਉਤਸ਼ਾਹਿਤ ਕਰ ਸਕਦੀ ਹੈ ਅਤੇ ਮਰਦ ਉਸਦੀ ਪ੍ਰੇਰਨਾ ਸਦਕਾ ਅਸੰਭਵ ਨੂੰ ਵੀ ਸੰਭਵ ਕਰ ਸਕਦਾ ਹੈ ।

ਕੌਲ ਮਾਰਗ ਵਿਚ ਤਾਂ ਔਰਤ ਨੂੰ ਬਹੁਤ ਸਾਰੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਸਨ । "ਸਾਰੇ ਨਿਯਮ ਪੁਰਸ਼ ਲਈ ਹਨ—ਇਸਤਰੀ ਲਈ ਨਹੀਂ ।"[38] ਇਥੋਂ ਤਕ ਕਿ ਸਿਧੀ ਪ੍ਰਾਪਤੀ ਕਰਨ ਲਈ ਨਾਰੀ ਨੂੰ ਧਿਆਨ ਲਾਉਣ ਅਤੇ ਪੂਜਾ ਕਰਨ ਦੀ ਲੋੜ ਨਹੀਂ । ਕੇਵਲ ਪੰਜ ਮੰਤਰਾਂ ਦੇ ਜਾਪ ਨਾਲ ਹੀ ਉਸਨੂੰ ਸਿਧੀ ਮਿਲ ਸਕਦੀ ਸੀ। ਅਣਗਿਣਤ ਪਾਪ ਕਰਨ ਤੇ ਵੀ ਉਸਨੂੰ ਫੁੱਲ ਨਾਲ ਵੀ ਨਹੀਂ ਮਾਰਨਾ ਚਾਹੀਦਾ। ਉਸਦੇ ਔਗੁਣ ਨਾ ਵੇਖਕੇ ਕੇਵਲ ਗੁਣਾਂ ਦੀ ਹੀ ਪ੍ਰਸ਼ੰਸਾ ਕਰੋ । ਉਹ ਇਸਤਰੀ ਨੂੰ ਪੂਜਨੀਯ ਮੰਨਦੇ ਸਨ । 'ਇਕਾਂਤ ਵਿਚ, ਸ਼ਮਸ਼ਾਨ ਵਿਚ ਜਾਂ ਸਮੂਹ ਵਿਚ ਵੀ ਔਰਤਾਂ ਨੂੰ ਵੇਖਕੇ ਭਗਤੀ ਭਾਵ ਨਾਲ ਉਨ੍ਹਾਂ ਦੀ ਅਰਾਧਨਾ ਕਰੋ ।[39]

---

35. ਸ੍ਰੀ ਪੀਤਾਂਬਰ ਦੱਤ ਬੜਥਵਾਲ , ਪੰਨਾ 130 ਪਦ 16
36. —ਉਹੀ— , ਪੰਨਾ 127 ਪਦ 12
37. Dr. L. M. Joshi P. 54
38. ਡਾ. ਰਾਂਗੇਯ ਰਾਘਵ, ਗੋਰਖਨਾਥ, ਔਰ ਉਨਕਾ ਯੁੱਗ ਪੰਨਾ 111
39. —ਉਹੀ— , ਪੰਨਾ 111

ਇਸਤਰੀ ਪ੍ਰਤਿ ਆਦਰ ਭਾਵਨਾ ਅਤੇ ਸਨਮਾਨ ਪ੍ਰਗਟ ਕਰਨ ਦਾ ਭਾਵ ਸੀ ਉਸਨੂੰ ਜੀਵਨ ਵਿਚ ਉੱਚ ਸਥਾਨ ਦੇਣਾ ਅਤੇ ਸਮਾਜ ਵਿਚ ਉਸਦੇ ਪ੍ਰਭਾਵ ਨੂੰ ਕਬੂਲਨਾ। ਭਗਤੀ ਲਹਿਰ ਦੇ ਸੰਚਾਲਕਾਂ ਨੇ ਵੀ ਇਸ ਪਾਸੇ ਉਚੇਚਾ ਧਿਆਨ ਦਿੱਤਾ ।

## ਭਗਤੀ ਲਹਿਰ

ਭਗਤੀ ਲਹਿਰ ਦੇ ਵਿਕਾਸ ਵਿਚ ਬਹੁਤ ਸਾਰੇ ਆਗੂ, ਨੇਤਾ, ਧਰਮ-ਪ੍ਰਚਾਰਕ, ਭਗਤ, ਗੁਰੂ ਅਤੇ ਵਿਦਵਾਨ ਕਾਰਜਸ਼ੀਲ ਰਹੇ ਹਨ। ਇਸਦੇ ਵਿਕਾਸ ਵਿਚ ਕਈ ਸਦੀਆਂ ਦਾ ਸਮਾਂ ਲਗਾ ਅਤੇ ਇਸਦੇ ਪ੍ਰਭਾਵ ਅੱਜ ਤਕ ਪ੍ਰਤੱਖ ਵੇਖੇ ਜਾ ਸਕਦੇ ਹਨ। ਇਹ ਲਹਿਰ ਕਿਸੇ ਨਾ ਕਿਸੇ ਰੂਪ ਵਿਚ ਲਗਭਗ ਸਦਾ ਹੀ ਵਿਦਮਾਨ ਰਹੀ ਹੈ। ਇਸਦੇ ਵਿਕਾਸ ਦੇ ਮੁੱਖ ਰੂਪ ਵਿਚ ਤਿੰਨ ਪੜਾਅ ਮੰਨੇ ਜਾਂਦੇ ਹਨ :—

1. ਵੇਦਾਂ, ਉਪਨਿਸ਼ਦਾਂ, ਨਾਰਦ ਅਤੇ ਸ਼ਾਂਡਿਲਯ ਦੇ ਭਗਤੀ ਸੂਤਰਾਂ ਅਤੇ ਗੀਤਾ ਵਿਚਲੀ ਭਗਤੀ ਭਾਵਨਾ ।
2. ਦੱਖਣੀ ਭਾਰਤ ਦੇ ਵੈਸ਼ਣਵ, ਸ਼ੰਕਰਾਚਾਰੀਆ ਅਤੇ ਉਨ੍ਹਾਂ ਦੇ ਅਦਵੈਤਵਾਦ ਤੋਂ ਉਪਜੀਆਂ ਭਗਤੀ ਸੰਪ੍ਰਦਾਵਾਂ ।
3. ਭਗਤੀ ਲਹਿਰ ਦੇ ਮਧਕਾਲੀਨ ਆਗੂ ਜਿਵੇਂ ਰਾਮਾਨੰਦ, ਵਲਭਾਚਾਰੀਆ, ਚੈਤਨਯ-ਮਹਾਪ੍ਰਭੂ ਆਦਿ ਦੀਆਂ ਭਗਤੀ ਧਾਰਨਾਵਾਂ ।'[40]

ਪਰ ਇਕ ਲਹਿਰ ਦੇ ਰੂਪ ਵਿਚ ਅਸੀਂ ਤੀਜੇ ਪੜਾਅ ਨੂੰ ਹੀ ਪ੍ਰਮਾਣਿਤ ਮੰਨਦੇ ਹਾਂ। 'ਮਧਕਾਲ ਵਿਚ ਜਿੰਨੇ ਵੀ ਧਰਮ-ਸੁਧਾਰਕ ਅੰਦੋਲਨ ਹੋਏ ਹਨ, ਉਹ ਸਾਰੇ ਸੰਕੀਰਣਤਾ ਦੀਆਂ ਤੰਗ ਵਲਗਣਾਂ ਵਿਚ ਬੱਝੇ ਰਹੇ । ਹਰ ਇਕ ਮੱਤ ਭਾਵੇਂ ਉਹ ਰਾਮਾਨੰਦ ਦਾ ਸੀ ਜਾਂ ਗੋਰਖ ਦਾ, ਚੈਤਨਯ ਦਾ ਸੀ ਜਾਂ ਵਲਭ ਦਾ-ਸਮਾਜ ਨਾਲੋਂ ਨਾਤਾ ਤੋੜ ਕੇ ਉਪਰਾਮਤਾ ਅਤੇ ਉਦਾਸੀਨਤਾ ਦਾ ਪਾਠ ਪੜ੍ਹਾਉਂਦਾ ਰਿਹਾ ।'[41] ਮਧਕਾਲ ਦਾ ਇਹ ਭਗਤੀ ਅੰਦੋਲਨ ਬ੍ਰਾਹਮਣਵਾਦ ਦੇ ਪ੍ਰਤਿਕਰਮ ਦੀ ਉਪਜ ਸੀ। ਬ੍ਰਾਹਮਣਾਂ ਨੂੰ ਕਈ ਪ੍ਰਕਾਰ ਦੀਆਂ ਸਹੂਲਤਾਂ ਅਤੇ ਵਿਸ਼ੇਸ਼ ਅਧਿਕਾਰ ਪ੍ਰਾਪਤ ਸਨ ਜੋ ਆਮ ਲੋਕਾਂ ਦੀ ਪਹੁੰਚ ਤੋਂ ਪਰ੍ਹੇ ਸਨ ਇਸ ਲਈ ਉਹ ਆਪਣੇ ਸਵਾਰਥਾਂ ਦੀ ਪੂਰਤੀ ਲਈ ਵਹਿਮ, ਭਰਮ ਅਤੇ ਪਾਖੰਡਾਂ ਦਾ ਜਾਲ ਵਿਛਾਕੇ ਭੋਲੀ ਜਨਤਾ ਨੂੰ ਗੁਮਰਾਹ ਕਰ ਰਹੇ ਸਨ।

---

40. ਡਾ: ਮਨਮੋਹਨ ਸਿੰਘ, ਗੁਰੂ ਨਾਨਕ ਅਤੇ ਭਗਤੀ ਅੰਦੋਲਨ ਭੂਮਿਕਾ XIV

41. ਡਾ: ਕਰਤਾਰ ਸਿੰਘ ਸੂਰੀ ਗੁਰੂ ਅਰਜਨ ਦੇਵ ਅਤੇ ਸੰਤ ਦਾਦੂ ਦਿਆਲ (ਇਕ ਤੁਲਨਾਤਮਕ ਅਧਿਐਨ) ਪੰਨਾ 30–31

ਉਸ ਸਮੇਂ ਭਾਰਤ ਵਿਚ ਅਤੇ ਵਿਸ਼ੇਸ਼ ਕਰਕੇ ਪੰਜਾਬ ਵਿਚ ਰਾਜਸੀ, ਸਮਾਜਿਕ ਅਤੇ ਧਾਰਮਿਕ ਹਫੜਾ-ਦਫੜੀ ਮਚੀ ਹੋਈ ਸੀ। ਬਾਬਰ ਵਲੋਂ ਕੀਤੇ ਕਤਲੇ-ਏ-ਆਮ ਜੇਹੇ ਸਾਕਿਆਂ ਨੇ ਸਾਰੀ ਕੌਮ ਨੂੰ ਨਪੀੜ ਕੇ ਰਖ ਦਿੱਤਾ ਸੀ। ਜੀਵਨ ਦੇ ਹਰ ਖੇਤਰ ਵਿਚ ਹੀ 'ਜਿਸਦੀ ਲਾਠੀ ਉਸਦੀ ਭੈਂਸ' ਵਾਲੀ ਕਹਾਵਤ ਉਤੇ ਅਮਲ ਹੋ ਰਿਹਾ ਸੀ। ਸ਼ਕਤੀਸ਼ਾਲੀ ਜ਼ਾਲਿਮ ਹੁਕਮਰਾਨ ਬੇਬਸ ਜਨਤਾ ਉਤੇ ਰਜ ਕੇ ਅਤਿਆਚਾਰ ਕਰ ਰਹੇ ਸਨ। ਜੀਵਨ ਦੇ ਹਰ ਖੇਤਰ ਵਿਚ ਅਸਥਿਰਤਾ ਅਤੇ ਭੈ ਦਾ ਸੰਚਾਰ ਹੋ ਗਿਆ ਸੀ। ਭੰਨ-ਤੋੜ, ਲੁੱਟ-ਖਸੁੱਟ ਅਤੇ ਮਾਰ ਕੁਟਾਈ ਹੀ ਦੀਨ-ਇਮਾਨ ਬਣੇ ਹੋਏ ਸਨ। ਦੀਨ-ਦੁਖੀਆਂ ਦੀ ਪੁਕਾਰ ਅਤੇ ਫਰਯਾਦ ਸੁਣਨ ਵਾਲਾ ਕੋਈ ਨਹੀਂ ਸੀ। ਸੰਤ, ਮਹਾਤਮਾ ਅਤੇ ਗੁਰੂ ਇਨ੍ਹਾਂ ਜ਼ਾਲਿਮਾਂ ਨੂੰ ਮੰਦੇ ਕੰਮਾਂ ਤੋਂ ਹੋੜਨ ਵਿਚ ਨਾ ਕੇਵਲ ਅਸਮਰਥ ਸਿੱਧ ਹੋਏ ਸਗੋਂ ਆਪ ਵੀ ਉਨ੍ਹਾਂ ਦੇ ਜ਼ੁਲਮ ਦਾ ਸ਼ਿਕਾਰ ਹੋ ਰਹੇ ਸਨ। ਮਨੁੱਖੀ ਜੀਵਨ ਗਾਜਰ-ਮੂਲੀਆਂ ਦੀ ਤਰ੍ਹਾਂ ਕਟਿਆ ਵੱਢਿਆ ਜਾ ਰਿਹਾ ਸੀ। ਬਾਹਰੀ ਹਮਲਾਵਰਾਂ ਦਾ ਤਾਂ ਕਹਿਣਾ ਹੀ ਕੀ, ਦੇਸ਼ ਦੇ ਹਾਕਮ ਵੀ ਆਪਣੀ ਪਰਜਾ ਦੇ ਵੈਰੀ ਹੋ ਗਏ ਸਨ। ਕੀ ਹਿੰਦੂ ਕੀ ਮੁਸਲਮਾਨ ਸਭ ਦੀ ਹੀ ਦੁਰਦਸ਼ਾ ਸੀ। ਇਨ੍ਹਾਂ ਜ਼ੁਲਮਾਂ ਤੋਂ ਇਸਤਰੀਆਂ ਅਤੇ ਮਾਸੂਮ ਬੱਚੇ ਵੀ ਨਹੀਂ ਬਚ ਸਕੇ ਸਨ। ਮੁਸਲਮਾਨ ਰਾਜਸੀ ਸੱਤਾ ਦੇ ਮਾਲਕ ਸਨ ਜੋ ਆਪਣੇ ਧਰਮ ਦੇ ਪ੍ਰਚਾਰ ਅਤੇ ਪਸਾਰ ਲਈ ਸਾਰੇ ਚੰਗੇ ਮੰਦੇ ਢੰਗ ਵਰਤ ਰਹੇ ਸਨ। ਲੋਕ ਬ੍ਰਾਹਮਣਾਂ ਦੀ ਕੱਟੜਤਾ ਤੋਂ ਤੰਗ ਆ ਕੇ ਮੁਸਲਮਾਨ ਹੋ ਰਹੇ ਸਨ।

ਕਈ ਬਾਦਸ਼ਾਹਾਂ ਨੇ ਤਾਂ ਇਸ ਦੇਸ਼ ਦੇ ਸਾਹਿਤਕ ਅਤੇ ਸਭਿਆਚਾਰਕ ਵਿਰਸੇ ਨੂੰ ਵੀ ਨਸ਼ਟ ਕਰਨ ਲਈ ਜ਼ੁਲਮ ਕੀਤੇ। ਇਸ ਲਈ ਇਸ ਕਾਲ ਦਾ ਬਹੁਤਾ ਸਾਹਿਤ ਉਪਲਬਧ ਨਹੀਂ ਹੈ। ਸਮਾਜਿਕ ਜੀਵਨ ਵਿਚ ਵੀ ਗਿਰਾਵਟ ਆ ਚੁੱਕੀ ਸੀ। ਅਹਿੰਸਾ ਦਾ ਪ੍ਰਭਾਵ ਵਧੇਰੇ ਹੋਣ ਕਾਰਨ ਸ਼ਾਂਤੀ-ਪ੍ਰੇਮੀ ਲੋਕ ਐਸ਼-ਪ੍ਰਸਤ ਅਤੇ ਆਚਰਨਹੀਣ ਹੁੰਦੇ ਜਾ ਰਹੇ ਸਨ। ਬੁਧਮਤ ਦਾ ਪ੍ਰਭਾਵ ਲਗਭਗ ਖਤਮ ਹੋ ਗਿਆ ਸੀ ਅਤੇ ਸ਼ੈਵਮਤ ਵਲ ਝੁਕਾ ਹੋ ਰਿਹਾ ਸੀ। ਜਾਤਪਾਤ ਦੀ ਕੱਟੜਤਾ ਸਿਖਰਾਂ ਤੇ ਸੀ। ਅਜੇਹੇ ਸਮੇਂ ਨਾਥ ਜੋਗੀਆਂ ਨੇ ਲੋਕਾਂ ਨੂੰ ਆਪਣੇ ਸੰਜਮੀ ਜੀਵਨ ਦੁਆਰਾ ਕਠੋਰ ਜੀਵਨ ਬਤੀਤ ਕਰਨ ਦਾ ਉਪਦੇਸ਼ ਦਿੱਤਾ। ਭਾਵੇਂ ਇਹ ਜੀਵਨ-ਢੰਗ ਬਹੁਤਾ ਲੋਕ ਪ੍ਰਿਯ ਨਾ ਹੋ ਸਕਿਆ। ਜਨਤਾ ਗੁਮਰਾਹ ਹੋ ਚੁੱਕੀ ਸੀ।

ਇਕ ਪਾਸੇ ਨਾਥ ਜੋਗੀ ਕਠਿਨ ਜੀਵਨ ਰਾਹ ਦਸਦੇ ਸਨ ਤਾਂ ਦੂਜੇ ਪਾਸੇ ਪੀਰ, ਮੌਲਵੀ, ਸ਼ਰਈ ਜੀਵਨ-ਰਾਹ ਉੱਤਮ ਕਹਿੰਦੇ ਸਨ। ਸੂਫ਼ੀ ਦਰਵੇਸ਼ ਪਰਮਾਤਮਾ ਨਾਲ ਪ੍ਰੇਮ ਲਈ ਮਲੰਗਾਂ ਦੀ ਤਰ੍ਹਾਂ ਰਹਿਣ ਦਾ ਰਾਹ ਦਸਦੇ ਸਨ ਤਾਂ ਬ੍ਰਾਹਮਣ ਹਵਨ-ਯੱਗ ਰਾਹੀਂ ਮੁਕਤੀ ਦੇ ਰਾਹ ਦਾ ਪ੍ਰਚਾਰ ਕਰਦੇ ਸਨ। ਹਿੰਦੂ-ਮੁਸਲਿਮ ਦੋਹਾਂ ਸਭਿਆਚਾਰਾਂ ਦਾ ਸੁਮੇਲ ਹੋ ਰਿਹਾ ਸੀ। ਨਤੀਜੇ ਵਜੋਂ ਜਿਹੜਾ ਥੋੜਾ ਬਹੁਤਾ ਸਾਹਿਤ ਹੋਂਦ ਵਿਚ ਆਇਆ, ਉਸ ਵਿਚ ਜਾਬਰ ਸ਼ਕਤੀਆਂ ਵਿਰੋਧੀ ਵਿਚਾਰ ਪਾਏ ਜਾਂਦੇ ਸਨ ਜਾਂ ਫਿਰ

ਧਾਰਮਿਕ ਸਾਹਿਤ ਦੁਆਰਾ ਲੋਕਾਂ ਨੂੰ ਆਤਮਿਕ ਸ਼ਕਤੀ ਦਿੱਤੀ ਅਤੇ ਸਮੁੱਚੀ ਜਨਤਾ ਇਕ ਲੜੀ ਵਿਚ ਪਰੋਈ ਗਈ। ਰਾਮਾਨੰਦ, ਰਾਮਾਨੁਜ ਅਤੇ ਵਲਭਾਚਾਰੀਆ ਦੇ ਯਤਨਾਂ ਨਾਲ ਭਗਤੀ ਲਹਿਰ ਦਾ ਮੁੱਢ ਬੱਝਾ ਅਤੇ ਪਿਛੋਂ ਨਿਰਗੁਣ ਧਾਰਾ ਨੇ ਜ਼ੋਰ ਫੜਿਆ। ਕਬੀਰ, ਨਾਮਦੇਵ ਗਿਆਨਦੇਵ, ਦਾਦੂ, ਚੇਤੰਨ, ਮੀਰਾਂ ਬਾਈ, ਤੁਲਸੀ ਦਾਸ ਅਤੇ ਸੂਰਦਾਸ ਨੇ ਆਪਣੀਆਂ ਰਚਨਾਵਾਂ ਅਤੇ ਚਰਿਤਰ ਰਾਹੀਂ ਭਗਤੀ ਲਹਿਰ ਨੂੰ ਦੇਸ਼ ਦੇ ਵੱਖ ਵੱਖ ਭਾਗਾਂ ਵਿਚ ਪ੍ਰਚਾਰਿਆ ਅਤੇ ਵਿਅਕਤੀਗਤ ਰੁਚੀਆਂ ਅਨੁਸਾਰ ਲੋਕਾਂ ਦੀ ਅਗਵਾਈ ਕੀਤੀ। ਉਨ੍ਹਾਂ ਉਤੇ ਬਾਹਰੀ ਪ੍ਰਭਾਵ ਵੀ ਪ੍ਰਤੱਖ ਸਨ। ਪਰ ਸਮੁੱਚੇ ਤੋਰ ਤੇ ਉਨ੍ਹਾਂ ਦੇ ਕੁਝ ਸਾਂਝੇ ਅਸੂਲ ਵੀ ਸਨ।

1. ਦੇਵੀ ਦੇਵਤਿਆਂ ਦੀ ਥਾਂ ਇਕ ਸਰਬ-ਸ਼ਕਤੀਮਾਨ ਪ੍ਰਭੂ ਵਿਚ ਵਿਸ਼ਵਾਸ ਰਖਣਾ ;
2. ਜਾਤਪਾਤ ਦੇ ਭਿੰਨ ਭੇਦ ਦਾ ਖਾਤਮਾ ;
3. ਬ੍ਰਾਹਮਣਵਾਦ ਅਤੇ ਪਰੋਹਿਤਵਾਦ ਦਾ ਖੰਡਨ ;
4. ਨਿਰਵਾਣ-ਪਦ ਦੀ ਪ੍ਰਾਪਤੀ।

ਇਹ ਲਹਿਰ ਕਿਸੇ ਤਰ੍ਹਾਂ ਵੀ ਰਾਜਸੀ ਨਹੀਂ ਸੀ। ਇਸ ਵਿਚ ਨਿਰਲੇਪਤਾ (ਮਯਾਵੀ ਸੰਸਾਰ ਪ੍ਰਤਿ) ਅਤੇ ਉਦਾਰਤਾ (ਜਾਤਪਾਤ ਵਲੋਂ) ਉਪਰ ਵਿਸ਼ੇਸ਼ ਜ਼ੋਰ ਦਿੱਤਾ ਜਾਂਦਾ ਸੀ। ਇਸ ਲਹਿਰ ਨੇ ਅੱਗੋਂ ਦੋ ਰੂਪ ਧਾਰਨ ਕਰ ਲਏ :—

(ੳ) ਨਿਰਗੁਣ ਭਗਤੀ ਧਾਰਾ ਅਤੇ

(ਅ) ਸਰਗੁਣ ਭਗਤੀ ਧਾਰਾ।

ਨਿਰਗੁਣ ਭਗਤੀ ਲਹਿਰ ਦੇ ਸੰਚਾਲਕਾਂ ਨੇ ਭਾਰਤੀ ਅਦਵੈਤਵਾਦ ਅਤੇ ਮੁਸਲਿਮ ਇਕ ਈਸ਼ਵਰਵਾਦ ਦੇ ਸੁਮੇਲ ਦਾ ਪ੍ਰਚਾਰ ਕੀਤਾ। ਸਰਗੁਣ ਲਹਿਰ ਨੇ ਅਵਤਾਰਾਂ ਨੂੰ ਪੂਜਾ ਦਾ ਕੇਂਦਰ ਮੰਨਿਆ। ਪਹਿਲੀ ਨੇ ਗਿਆਨ ਨੂੰ ਮੁੱਖ ਅਸਥਾਨ ਦਿੱਤਾ ਤਾਂ ਦੂਜੀ ਨੇ ਸ਼ਰਧਾ ਨੂੰ। ਪਹਿਲੀ ਨੇ ਵਿਰੋਧ ਦਾ ਪ੍ਰਚਾਰ ਕੀਤਾ ਤਾਂ ਦੂਜੀ ਨੇ ਸਮਝੌਤਾਵਾਦ ਦਾ। ਪਰ ਦੋਹਾਂ ਦਾ ਉਦੇਸ਼ ਇਕ ਹੀ ਸੀ-ਆਪਣੇ ਇਸ਼ਟ ਪ੍ਰਤਿ ਅਨਿਨ ਭਗਤੀ। ਹੁਣ ਅਸੀਂ ਦੋਹਾਂ ਦਾ ਵੱਖ ਵੱਖ ਵਰਣਨ ਕਰਾਂਗੇ।

## (ੳ) ਨਿਰਗੁਣ ਭਗਤੀ ਲਹਿਰ

ਕੁਝ ਸੰਤਾਂ ਨੇ ਹਿੰਦੂ-ਮੁਸਲਿਮ ਵਿਚਾਰਾਂ ਅਤੇ ਵਿਸ਼ਵਾਸਾਂ ਵਿਚ ਤਾਲਮੇਲ ਅਤੇ ਏਕਤਾ ਪੈਦਾ ਕਰਨ ਦੀ ਲੋੜ ਮਹਿਸੂਸ ਕੀਤੀ। ਉਨ੍ਹਾਂ ਨੇ ਦੋਹਾਂ ਧਰਮਾਂ ਦੇ ਸਾਂਝੇ ਵਿਚਾਰਾਂ ਨੂੰ ਇਕ ਥਾਂ ਲਿਆਂਦਾ।

ਨਿਰਗੁਣ ਲਹਿਰ ਦਾ ਪ੍ਰਸਾਰ ਤੇਜ਼ੀ ਨਾਲ ਵਧਣ ਲਗਾ ਅਤੇ ਇਸਦੇ ਅਨੁਯਾਈਆਂ ਦੇ ਅੱਗੋਂ ਦੋ ਹਿੱਸੇ ਹੋ ਗਏ :—

1: ਗਿਆਨ ਮਾਰਗੀ
2. ਪ੍ਰੇਮ ਮਾਰਗੀ

## 1. ਗਿਆਨ ਮਾਰਗੀ

ਗਿਆਨ ਮਾਰਗੀ ਪੰਥ ਦੇ ਪ੍ਰਵਰਤਕ ਜੈਦੇਵ, ਕਬੀਰ, ਗੁਰੂ ਨਾਨਕ, ਨਾਮਦੇਵ, ਦਾਦੂ, ਸੁੰਦਰ ਦਾਸ ਅਤੇ ਰਵਿਦਾਸ ਮੰਨੇ ਜਾਂਦੇ ਹਨ। ਇਨ੍ਹਾਂ ਦੇ ਬਹੁਤ ਸਾਰੇ ਚੇਲੇ ਹੋਏ ਜਿਨ੍ਹਾਂ ਨੇ ਇਸ ਲਹਿਰ ਦਾ ਪ੍ਰਚਾਰ ਕੀਤਾ। ਪਿਛੋਂ ਜਾ ਕੇ ਇਨ੍ਹਾਂ ਮਹਾਂਪੁਰਖਾਂ ਦੇ ਨਾਵਾਂ ਨਾਲ ਪੰਥ ਚਲ ਪਏ। ਜਿਵੇਂ ਕਬੀਰ ਪੰਥ, ਨਾਨਕ ਪੰਥ, ਦਾਦੂ ਪੰਥ ਆਦਿ। ਇਨ੍ਹਾਂ ਸੰਤਾਂ ਨੇ ਨਾਰੀ ਪ੍ਰਤਿ ਸੁਚੇਤ ਰਹਿ ਕੇ ਇੰਦਰੀਆਂ ਨੂੰ ਵਸ ਵਿਚ ਰਖਣ ਦਾ ਉਪਦੇਸ਼ ਦਿੱਤਾ। ਉਹ ਸਭ ਆਪ ਨਾਰੀ ਰੂਪ ਹੋ ਕੇ ਪ੍ਰਭੂ ਪਤੀ ਦੀ ਸੇਵਾ ਅਤੇ ਚਾਕਰੀ ਕਰਦੇ ਸਨ। ਉਹ ਮੰਨਦੇ ਸਨ ਕਿ ਮੁਕਤੀ ਦੀ ਪ੍ਰਾਪਤੀ ਨਾਰੀ ਗੁਣਧਾਰਨ ਕਰਨ ਨਾਲ ਹੀ ਸੰਭਵ ਹੈ। ਰਾਜਸੀ ਅਤੇ ਸਮਾਜਿਕ ਵਿਵਸਥਾ ਅਜੇਹੀ ਸੀ ਕਿ ਨਾਰੀ ਦਾ ਜੀਵਨ ਸੁਰਖਿਅਤ ਅਤੇ ਸਨਮਾਨਿਤ ਨਹੀਂ ਸੀ। ਸੁੰਦਰ ਇਸਤਰੀਆਂ ਕਾਰਨ ਯੁੱਧ ਹੋ ਜਾਂਦੇ ਸਨ ਅਤੇ ਜੇਤੂ ਰਾਜੇ ਹਾਰੇ ਹੋਏ ਰਾਜੇ ਦੀਆਂ ਰਾਣੀਆਂ ਚੁੱਕ ਕੇ ਲੈ ਜਾਂਦੇ ਸਨ। ਇਸ ਤਰ੍ਹਾਂ ਔਰਤ ਦੀ ਦੁਰਗਤੀ ਹੋ ਰਹੀ ਸੀ। ਸਮਾਜ ਵਿਚ ਭਰਿਸ਼ਟਾਚਾਰ ਅਤੇ ਆਚਰਨਹੀਣਤਾ ਵਧ ਰਹੀ ਸੀ। ਸੰਤਾਂ ਨੇ ਨਾਰੀ ਦੇ ਬਾਹਰੀ ਰੂਪ ਦੀ ਨਿੰਦਾ ਕਰਕੇ ਉਸ ਪ੍ਰਤਿ ਘਿਰਨਾ ਭਾਵ ਉਜਾਗਰ ਕੀਤੇ ਤਾਂ ਜੋ ਆਮ ਜਨਤਾ ਉੱਚ ਆਚਰਨ ਦੇ ਗੁਣ ਧਾਰਨ ਕਰੇ। ਨਾਰੀ ਅਨੈਤਿਕਤਾ ਦਾ ਕੇਂਦਰ ਮੰਨੀ ਜਾਂਦੀ ਸੀ। ਪਰ ਕੰਨਿਆਂ, ਪਤਨੀ ਜਾਂ ਜਨਨੀ ਰੂਪਾਂ ਵਿਚ ਉਹ ਸਨਮਾਨ, ਪਿਆਰ ਅਤੇ ਪ੍ਰਸ਼ੰਸਾ ਦੀ ਪਾਤਰ ਮੰਨੀ ਜਾਂਦੀ ਸੀ। ਇਥੋਂ ਤਕ ਕਿ ਉਹ ਸੰਤਨੀ ਵੀ ਬਣ ਸਕਦੀ ਸੀ। ਸਹਿਜੋਬਾਈ ਅਤੇ ਦਇਆਬਾਈ ਦੇ ਨਾਂ ਵਿਸ਼ੇਸ਼ ਸਨਮਾਨ ਨਾਲ ਲਏ ਜਾਂਦੇ ਹਨ। ਇਸਤਰੀ ਦੇ ਸੱਚੇ ਅਤੇ ਸੁੱਚੇ ਰੂਪ ਵਿਚ ਉਹ ਪਵਿਤਰ ਦੰਪਤੀ ਜੀਵਨ ਦਾ ਆਦਰਸ਼ ਪੇਸ਼ ਕਰਦੀ ਸੀ। ਜੋ ਨਿਰਛਲ ਪਿਆਰ ਦਾ ਪ੍ਰਤੀਕ ਹੈ। ਕੇਵਲ ਕਪਟੀ, ਲੋਭੀ, ਨੀਚ ਅਤੇ ਆਚਰਨਹੀਣ ਔਰਤਾਂ ਨੂੰ ਚਿਤਰਦੇ ਸਮੇਂ ਹੀ ਬੁਰੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ ਤਾਂ ਜੋ ਉਹ ਆਪਣੇ ਭੈੜੇ ਪ੍ਰਭਾਵ ਨਾਲ ਸਮੁੱਚੇ ਸਮਾਜਿਕ ਜੀਵਨ ਨੂੰ ਗੰਧਲਾ ਨਾ ਕਰ ਦੇਣ। ਪੰਜਾਬ ਵਿਚ ਭਗਤੀ ਲਹਿਰ ਨੂੰ ਸਿਖਰ ਤੇ ਪਹੁੰਚਾਉਣ ਵਾਲੇ ਗੁਰੂ ਨਾਨਕ ਦੇਵ ਜੀ ਸਨ। ਉਨ੍ਹਾਂ ਨੇ ਲੋਕਾਂ ਅੰਦਰ ਚੇਤਨਤਾ ਦੀ ਰੂਹ ਫੂਕ ਦਿੱਤੀ। ਲੋਕਾਂ ਨੂੰ ਹਾਕਮਾਂ ਦੁਆਰਾ ਕੀਤੇ ਜਾਂਦੇ ਅਨਿਆਵਾਂ ਵਿਰੁੱਧ ਸੁਚੇਤ ਕੀਤਾ। ਉਨ੍ਹਾਂ ਭਗਤੀ ਅੰਦੋਲਨ ਨੂੰ ਧਾਰਮਿਕ, ਸੰਪਰਦਾਇਕ ਅਧਿਆਤਮਕ ਅਤੇ ਨਿਜੀ ਵਲਗਣ ਵਿਚੋਂ ਕੱਢ ਕੇ ਸਮਾਜਿਕ ਅਤੇ ਸਮੂਹਿਕ ਰੂਪ ਦਿੱਤਾ ਅਤੇ ਇਸਦੀ ਕਾਇਆ ਕਲਪ ਕਰ ਦਿੱਤੀ।

ਗੁਰੂ ਨਾਨਕ ਦੇਵ ਜੀ ਨੇ ਇਕ ਪਾਸੇ ਤਾਂ ਬਾਹਰੀ ਹਮਲਾਵਰਾਂ ਨੂੰ ਉਨ੍ਹਾਂ ਦੇ ਕੁਕਰਮਾਂ ਵਲੋਂ ਸੁਚੇਤ ਕੀਤਾ ਕਿ ਉਹ ਸ਼ੇਰ ਅਤੇ ਕੁੱਤੇ ਬਣ ਕੇ ਜਨਤਾ ਦਾ ਲਹੂ ਪੀ ਰਹੇ ਹਨ :—

"ਰਾਜੇ ਸ਼ੀਂਹ ਮੁਕਦਮ ਕੁਤੇ ।
ਜਾਇ ਜਗਾਇਨਿ ਬੈਠੇ ਸੁਤੇ ॥'[42]

ਅਤੇ

"ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ।
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥"[43]

ਅਤੇ ਦੂਜੇ ਪਾਸੇ ਆਮ ਜਨਤਾ ਨੂੰ ਸੁਚੇਤ ਕੀਤਾ। ਸਾਰੇ ਲੋਭੀ ਤੇ ਨੀਚ ਹੋ ਕੇ ਪਰਾਇਆ ਹੱਕ ਖਾ ਰਹੇ ਸਨ। ਧਰਮ ਦੀ ਥਾਂ ਅਧਰਮ ਦੀ ਪ੍ਰਧਾਨਤਾ ਸੀ। ਥਾਂ ਥਾਂ ਦੰਗੇ-ਫਸਾਦ ਹੋ ਰਹੇ ਸਨ, ਸੋ ਆਪਸੀ ਸਹਿਣਸ਼ੀਲਤਾ ਦੀ ਲੋੜ ਸੀ। ਭਗਤੀ ਅੰਦੋਲਨ ਦੇ ਬਹੁਤੇ ਆਗੂ ਆਪ ਤਿਆਗੀ ਸਨ। ਪਰ ਗੁਰੂ ਨਾਨਕ ਨੇ ਗ੍ਰਿਹਸਥ ਵਿਚ ਰਹਿ ਕੇ ਪ੍ਰਭੂ ਨਾਲ ਪ੍ਰੇਮ ਕਰਨ ਦਾ ਸੰਦੇਸ਼ ਦਿੱਤਾ। ਸੰਸਾਰਕ ਮਾਇਆ ਵਿਚ ਰਹਿੰਦੇ ਹੋਏ ਕਮਲ ਫੁੱਲ ਵਾਂਗ ਨਿਰਲੇਪ ਰਹਿਣ ਦਾ ਆਦਰਸ਼ ਪ੍ਰਸਤੁਤ ਕੀਤਾ। ਉਨ੍ਹਾਂ ਨੇ ਤਿਆਗੀ, ਜੋਗੀ, ਸਿੱਧ ਅਤੇ ਸੰਨਿਆਸੀਆਂ ਦੇ ਜੀਵਨ ਨੂੰ ਮਾਰਗ ਭ੍ਰਿਸ਼ਟ ਕਹਿ ਕੇ ਨਿੰਦਿਆ। ਭਗਤੀ ਲਹਿਰ, ਜਾਤਪਾਤ, ਊਚ ਨੀਚ, ਮੂਰਤੀ ਪੂਜਾ, ਕਰਮ ਕਾਂਡ ਅਤੇ ਪੰਡਤਾਂ ਦੇ ਬਾਹਰੀ ਵਿਖਾਵਿਆਂ ਵਿਰੁੱਧ ਪ੍ਰਤਿਕਰਮ ਸੀ, ਇਸ ਲਈ ਇਸ ਲਹਿਰ ਦੇ ਮੋਢੀਆਂ ਨੇ ਸਵੈ-ਜੀਵਨ ਰਾਹੀਂ ਨਿਸ਼ਕਾਮ ਸੇਵਾ, ਤਿਆਗ, ਸੱਚੇ ਗੁਰੂ ਦੀ ਖੋਜ, ਉਚ-ਆਚਰਨ ਆਦਿ ਦਾ ਉਪਦੇਸ਼ ਦਿੱਤਾ। ਉਨ੍ਹਾਂ ਨੇ ਸਿੱਧੀ ਸਾਦੀ ਭਾਸ਼ਾ ਵਿਚ ਵਿਚਾਰ ਵਟਾਂਦਰਾ ਕਰਕੇ ਆਮ ਲੋਕਾਂ ਨੂੰ ਪ੍ਰਭਾਵਿਤ ਕੀਤਾ ਅਤੇ ਹਰਮਨ ਪਿਆਰੇ ਹੋਏ। ਉਨ੍ਹਾਂ ਨੇ ਲੋਕਾਂ ਵਿਚ ਰਹਿ ਕੇ ਲੋਕਾਂ ਨੂੰ ਸੇਧ ਦਿੱਤੀ। ਰਾਮਾਨੰਦ, ਕਬੀਰ, ਰਵਿਦਾਸ, ਪੀਪਾ, ਨਾਮਦੇਵ ਉਘੇ ਭਗਤ ਹੋਏ ਹਨ। ਜਿਨ੍ਹਾਂ ਨੇ ਲੋਕਾਂ ਲਈ ਆਦਰਸ਼ ਪੇਸ਼ ਕੀਤੇ।

ਨਾਮਦੇਵ ਜੀ ਨੇ ਰਾਗ ਗੋਂਡ ਕਿਹਾ ਹੈ :—

"ਹਿੰਦੂ ਅੰਨ੍ਹਾ ਤਰਕੂ ਕਾਣਾ
ਦੁਹਾਂ ਤੇ ਗਿਆਨੀ ਸਿਆਣਾ ॥'[44]

---

42. ਆਦਿ ਗ੍ਰੰਥ ਮਲਾਰ ਕੀ ਵਾਰ, ਸਲੋਕ ਮਹਲਾ ਪਹਿਲਾ, ਪੰਨਾ 1288
43. —ਉਹੀ— , ਸਾਰੰਗ ਕੀ ਵਾਰ, ਸਲੋਕ ਮਹਲਾ ਪਹਿਲਾ, ਪੰਨਾ 1242
44. —ਉਹੀ— , ਰਾਗ ਗੋਂਡ ਬਾਣੀ ਨਾਮ ਦੇਉ ਜੀਉ ਕੀ, ਪੰਨਾ 875

ਇਸ ਤੋਂ ਪਤਾ ਲਗਦਾ ਹੈ ਕਿ ਨਾਮਦੇਵ ਦੀ ਰਚਨਾ ਵਿਸ਼ਾਲ ਅਨੁਭਵ ਅਤੇ ਮਾਨਵ ਦ੍ਰਿਸ਼ਟੀਕੋਣ ਵਾਲੀ ਅਤੇ ਸਮਾਜਿਕ ਕੁਰੀਤੀਆਂ ਦੀ ਵਿਰੋਧੀ ਸੀ। ਉਨ੍ਹਾਂ ਨੇ ਤ੍ਰਿਲੋਚਨ, ਕਬੀਰ ਅਤੇ ਰਵਿਦਾਸ ਨੂੰ ਵੀ ਪ੍ਰਭਾਵਿਤ ਕੀਤਾ :—

"ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥"[45]

ਰਵਿਦਾਸ ਜੀ ਨੇ ਭਾਵੇਂ ਵਿਅੰਗਾਤਮਕ ਸ਼ੈਲੀ ਨਹੀਂ ਵਰਤੀ ਪਰ ਮਾਨਵਤਾ-ਪ੍ਰੇਮ ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਸਪਸ਼ਟ ਝਲਕਦਾ ਹੈ :—

"ਬ੍ਰਹਮਨ ਬੈਸ ਸੂਦ ਅਰੁ ਖਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥"[46]

ਭਗਤ ਧੰਨਾ ਜੀ ਸਿੱਧੀ ਭਾਸ਼ਾ ਵਿਚ ਆਮ ਵਿਅਕਤੀ ਦੀਆਂ ਲੋੜਾਂ ਚਿਤਰਦੇ ਹਨ :—

ਗਊ ਭੈਸ ਮਗਉ ਲਾਵੇਰੀ ॥
ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥
ਜਨੁ ਧੰਨਾ ਲੇਵੈ ਮੰਗੀ ॥"[47]

ਪਰ ਬਹੁਤੇ ਭਗਤ ਰਾਜਸੀ ਜ਼ੁਲਮ ਵਲੋਂ ਉਪਰਾਮ ਹੀ ਰਹੇ। ਉਨ੍ਹਾਂ ਨੇ ਇਸ ਵਿਰੁੱਧ ਆਵਾਜ਼ ਨਹੀਂ ਉਠਾਈ। ਕਬੀਰ ਜੀ ਨੇ ਵਹਿਮਾਂ ਭਰਮਾਂ ਅਤੇ ਕਟੱੜਤਾ ਨੂੰ ਪਾਖੰਡ ਕਹਿ ਕੇ ਆਤਮ-ਚੀਨਣ ਰਾਹੀਂ ਅਸਲ ਜੋਗ ਦੀ ਪ੍ਰਾਪਤੀ ਦਸੀ। ਇਸਤਰੀ ਜਾਂ ਪੁਰਸ਼ ਸਰੀਰ ਦਾ ਕੋਈ ਅੰਤਰ ਨਹੀਂ। ਦੋਵੇਂ ਹੀ ਮੁਕਤੀ ਪ੍ਰਾਪਤ ਕਰ ਸਕਦੇ ਹਨ :

"ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀਂ ਚੀਨਸਿ ਆਤਮਰਾਮ ॥"[48]

---

45. ਆਦਿ ਗ੍ਰੰਥ ਮਲਾਰ ਕੀ ਵਾਰ, ਸਲੋਕ ਭਗਤ ਕਬੀਰ ਜੀਉ ਕੇ, ਨੰਬਰ 212–213 ਪੰਨਾ 1375–1376
46. —ਉਹੀ— , ਬਿਲਾਵਲ ਬਾਣੀ ਰਵਿਦਾਸ ਭਗਤ ਦੀ, ਪੰਨਾ 858
47. —ਉਹੀ— , ਧਨਾਸਰੀ ਬਾਣੀ ਭਗਤਾਂ ਕੀ, ਪੰਨਾ 695
48. —ਉਹੀ— , ਆਦਿ ਗ੍ਰੰਥ ਪੰਨਾ 324

ਜਾਤਪਾਤ ਅਤੇ ਲਿੰਗ ਭੇਦ ਨੂੰ ਤਿਆਗ ਕੇ ਸੱਚਾ ਹਿੰਦੂ ਬਣਨ ਦੀ ਪ੍ਰੇਰਨਾ ਦਿੱਤੀ ਹੈ। ਇਸਤਰੀ ਨੂੰ ਅਰਧ-ਸਰੀਰੀ ਕਹਿ ਕੇ ਵਡਿਆਇਆ ਹੈ :—

'ਸੁੰਨਤਿ ਕੀਏ ਤੁਰਕ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰ ਨ ਛੋਡੈ ਤਾ ਤੈ ਹਿੰਦੂ ਰਹੀਐ ॥'[49]

ਉਹ ਸਭ ਨੂੰ ਇਕ ਪ੍ਰਭੂ ਤੋਂ ਹੀ ਪੈਦਾ ਹੋਏ ਮੰਨਦੇ ਹਨ :—

'ਅਵਲਿ ਅਲਹ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥'[50]

ਗੁਰੂ ਅਮਰਦਾਸ ਜੀ ਨੇ ਜਾਤਪਾਤ ਦੇ ਆਪਸੀ ਵੈਰ ਵਿਰੋਧ ਨੂੰ ਖਤਮ ਕਰਨ ਦਾ ਉਪਦੇਸ਼ ਦਿੱਤਾ। ਕੇਵਲ ਉੱਚ ਕੁਲ ਵਿਚ ਜਨਮ ਲੈਣ ਨਾਲ ਹੀ ਮਹਾਨ ਨਹੀਂ ਹੋ ਸਕੀਦਾ ਚੰਗੇ ਕਰਮਾਂ ਤੇ ਹੀ ਨਿਬੇੜਾ ਹੋਣਾ ਹੈ :—

"ਜਾਤਿ ਕਾ ਗਰਬੁ ਨਾ ਕਰੀਅਹੁ ਕੋਈ ॥
ਬ੍ਰਹਮ ਬਿੰਦੇ ਸੋ ਬ੍ਰਾਹਮਣੁ ਹੋਈ ॥"[51]

ਉਦੋਂ ਸਮੁੱਚਾ ਸਮਾਜ ਹੀ ਰਸਾਤਲ ਵਲ ਜਾ ਰਿਹਾ ਸੀ। ਤਾਂ ਇਸਤਰੀ ਦੀ ਸਥਿਤੀ ਡਾਵਾਂਡੋਲ ਹੋਣੀ ਸੁਭਾਵਕ ਹੀ ਸੀ। ਮੁਸਲਮਾਨ ਸਮਾਜ ਉਤੇ ਹਾਵੀ ਸਨ ਜਿਸ ਕਾਰਨ ਹਿੰਦੂਆਂ ਦੀ ਦੁਰਦਸ਼ਾ ਹੋ ਰਹੀ ਸੀ। ਉਨ੍ਹਾਂ ਨੂੰ ਉਚੀਆਂ ਪਦਵੀਆਂ ਜਾਂ ਸਮਾਨ ਅਧਿਕਾਰ ਨਹੀਂ ਦਿੱਤੇ ਜਾਂਦੇ ਸਨ। 'ਹਰ ਖੇਤਰ ਵਿਚ ਹਿੰਦੂ ਸਮਾਜ ਨੂੰ ਅਪਮਾਣਿਤ ਕੀਤਾ ਜਾ ਰਿਹਾ ਸੀ। ਅਮੀਰ ਮੁਸਲਮਾਨ ਕਿਸੇ ਦੀ ਵੀ ਇਸਤਰੀ/ਪੁਤਰੀ/ਭੈਣ ਨੂੰ ਚੁਕਵਾ ਲੈਂਦੇ ਸਨ। ਇਥੋਂ ਤਕ ਕਿ ਹਿੰਦੂ ਸੇਵਕਾਂ ਦੀਆਂ ਜਵਾਨ ਪਤਨੀਆਂ ਨੂੰ ਵਿਆਹ ਵਾਲੀ ਰਾਤ ਵੀ ਜਗੀਰਦਾਰਾਂ ਦੇ ਘਰ ਹੀ ਰਖਿਆ ਜਾਂਦਾ ਸੀ।'[52]

ਇਨ੍ਹਾਂ ਜ਼ੁਲਮਾਂ ਵਿਰੁੱਧ ਕੋਈ ਨਹੀਂ ਬੋਲ ਸਕਦਾ ਸੀ। ਇਸੇਲਈ ਹਿੰਦੂਆਂ ਵਿਚ ਪਰਦਾ, ਬਾਲ ਵਿਆਹ-ਅਤੇ ਬੁੱਢੇ ਨਾਲ ਵਿਆਹ ਆਦਿ ਕੁਰੀਤੀਆਂ ਵਧ ਰਹੀਆਂ

---

49. ਆਦਿ ਗ੍ਰੰਥ ਮਲਾਰ ਕੀ ਵਾਰ, ਆਦਿ ਗ੍ਰੰਥ, ਪੰਨਾ 477
50. ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ ਪੰਨਾ, 1349
51. —ਉਹੀ— , ਚਉਪਦੇ ਮਹਲਾ ਤੀਜਾ, ਪੰਨਾ 1128
52. ਡਾ: ਮਨਮੋਹਨ ਸਹਿਗਲ : ਗੁਰੂ ਗ੍ਰੰਥ ਸਾਹਿਬ : ਏਕ ਸਾਸਕ੍ਰਿਤਕ ਅਧਿਅਨ, ਪੰਨਾ 12

ਸਨ। ਗੁਰੂ ਜੀ ਨੇ ਅਜੇਹੇ ਕਾਮੀਆਂ ਅਤੇ ਲੋਭੀਆਂ ਨੂੰ ਚੰਗੇ ਗੁਣ ਧਾਰਨ ਕਰਨ ਦੀ ਸਿਖਿਆ ਦਿੱਤੀ :—

"ਮੁੰਦਾ ਸੰਤੋਖੁ ਸਰਮੁ ਪਤੁ ਝੋਲੀ
ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥"[53]

ਵਿਖਾਵੇ ਦੇ ਜੋਗੀਆਂ ਨੂੰ ਵੀ ਗੁਰੂ ਜੀ ਨੇ ਜ਼ੋਰਦਾਰ ਹਲੂਣਾ ਦਿੱਤਾ :—

"ਵਾਇਨਿ ਚੇਲੇ ਨਚਨਿ ਗੁਰੁ ਪੈਰ ਹਲਾਇਨ ਫੇਰਨਿ ਸਿਰ ॥
ਉਡਿ ਉਡਿ ਰਾਵਾ ਝਾਟੈ ਪਾਇ ਵੇਖੈ ਲੋਕ ਹਸੈ ਘਰਿ ਜਾਇ ॥
ਰੋਟੀਆਂ ਕਾਰਣਿ ਪੂਰਹਿ ਤਾਲ ਆਪੁ ਪਛਾੜਹਿ ਧਰਤੀ ਨਾਲਿ ॥"[54]

ਕਬੀਰ ਜੀ ਨੇ ਵੀ ਕਿਹਾ ਹੈ :—

"ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥
ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥"[55]

ਸਿਰਫ ਵਿਖਾਵੇ ਨਾਲ ਜੋਗੀ ਨਹੀਂ ਬਣ ਸਕੀਦਾ :—

"ਜੋਗੁ ਨ ਖਿੰਥਾ ਜੋਗੁ ਨ ਡੰਡੇ ਜੋਗੁ ਨ ਭਸਮ ਚੜਾਈਐ ॥
ਅੰਜਨਿ ਮਾਹਿ ਨਿਰੰਜਨਿ ਰਹੀਐ ਜੋਗੁ ਜੁਗਤਿ ਇਵ ਪਾਈਐ ॥[56]

ਪੰਡਿਤ ਪੋਥੀਆਂ ਪੜ੍ਹਦੇ ਸਨ ਪਰ ਉਨ੍ਹਾਂ ਉਤੇ ਵਿਚਾਰ ਕਰਕੇ ਅਮਲ ਨਹੀਂ ਕਰਦੇ :—

"ਪੰਡਿਤ ਵਾਚਹਿ ਪੋਥੀਆਂ ਨਾ ਬੂਝਹਿ ਵੀਚਾਰੁ ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥"[57]

---

53. ਆਦਿ ਗ੍ਰੰਥ, ਪੰਨਾ 6
54. ਆਦਿ ਗ੍ਰੰਥ, ਰਾਗ ਆਸਾ ਮਹਲਾ ਪਹਿਲਾ, ਪੰਨਾ 465
55. ਸਲੋਕ ਭਗਤ ਕਬੀਰ ਜੀ ਕੀ ਸਲੋਕ 33, ਪੰਨਾ 1366
56. ਆਦਿ ਗ੍ਰੰਥ—ਸੂਹੀ ਮਹਲਾ ਪਹਿਲਾ, ਪੰਨਾ 730
57. ਆਦਿ ਗ੍ਰੰਥ—ਸਿਰੀ ਰਾਗ ਮਹਲਾ ਪਹਿਲਾ, ਪੰਨਾ 56

ਸਾਰੇ ਸਮਾਜ ਦੇ ਕੋਹੜ ਦਾ ਸਮੁੱਚਾ ਚਿੱਤਰ ਖਿੱਚਦੇ ਹਨ :—

"ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥"[58]

ਜੀਵਨ ਵਿਚ ਚੰਗੇ ਗੁਣਾਂ ਰਾਹੀਂ ਜੀਵ ਨੂੰ ਸੁਧ ਕਰਨ ਦਾ ਸੁਝਾਓ ਦਿੱਤਾ ਹੈ :—

"ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤਾਂ ਪਾਡੇ ਘਤੁ ॥"[59]

ਨਕਲੀ ਆਰਤੀ ਦੀ ਥਾਂ ਸੱਚੀ ਆਰਤੀ ਦੀ ਹਦਾਇਤ ਕੀਤੀ ਹੈ :—

"ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ ॥"[60]

ਇੰਝ ਅਸੀਂ ਵੇਖਦੇ ਹਾਂ ਕਿ ਭਗਤੀ ਅੰਦੋਲਨ ਦੇ ਆਗੂਆਂ ਨੇ ਯਥਾ-ਸ਼ਕਤੀ ਸਮਾਜਿਕ ਕੋਹੜ ਨੂੰ ਠੀਕ ਕਰਨ ਦੀ ਕੋਸ਼ਿਸ਼ ਕੀਤੀ। ਧਾਰਮਿਕ ਅਤੇ ਰਾਜਸੀ ਜ਼ੁਲਮ ਵਿਰੁੱਧ ਆਵਾਜ਼ ਉਠਾਈ। ਇਸਤਰੀ ਨੂੰ ਨਿਮਨ ਸ਼੍ਰੇਣੀਆਂ ਦੇ ਬਰਾਬਰ ਮੰਨ ਕੇ ਉਸਨੂੰ ਕੇਵਲ ਕਾਮ-ਵਾਸ਼ਨਾ ਦੀ ਪੂਰਤੀ ਦਾ ਹੀ ਸਾਧਨ ਮੰਨਿਆ ਜਾਂਦਾ ਸੀ, ਭਗਤਾਂ ਨੇ ਉਸਦੀ ਸਥਿਤੀ ਨੂੰ ਚੰਗੇਰਾ ਬਣਾਉਣ ਦੇ ਯਤਨ ਕੀਤੇ। ਗੁਰੂ ਨਾਨਕ ਨੇ ਇਸ ਪੱਖੋਂ ਪਹਿਲ ਕੀਤੀ। ਉਨ੍ਹਾਂ ਨੇ ਇਸਤਰੀ ਬਾਰੇ ਸਪਸ਼ਟ ਸ਼ਬਦਾਂ ਵਿਚ ਕਿਹਾ :—

'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥'[61]

ਗੁਰੂ ਨਾਨਕ ਨੇ ਪਹਿਲੀ ਹੀ ਵਾਰੀ ਇਸਤਰੀ ਨੂੰ ਨਿੰਦਣਯੋਗ ਸਥਿਤੀ ਵਿਚੋਂ ਕੱਢਣ ਵਲ ਧਿਆਨ ਦਿੱਤਾ ਅਤੇ ਬਾਕੀ ਆਗੂਆਂ ਦਾ ਧਿਆਨ ਵੀ ਇਸ ਪਾਸੇ ਆਕਰਸ਼ਿਤ ਅਤੇ ਕੇਂਦਰਿਤ ਕੀਤਾ।

## 2. ਪ੍ਰੇਮ ਮਾਰਗੀ ਧਾਰਾ

ਇਸ ਧਾਰਾ ਦੇ ਮੁੱਖ ਪ੍ਰਵਰਤਕ ਸੂਫ਼ੀ ਹੀ ਮੰਨੇ ਜਾਂਦੇ ਹਨ। ਸੂਫ਼ੀ ਤੋਂ ਭਾਵ ਉੱਨ

---

58. ਆਦਿ ਗ੍ਰੰਥ—ਆਸਾ ਮਹਲਾ ਪਹਿਲਾ, ਪੰਨਾ 468–479
59. ਆਦਿ ਗ੍ਰੰਥ—ਆਸਾ ਮਹਲਾ ਪਹਿਲਾ, ਪੰਨਾ 471
60. ਆਦਿ ਗ੍ਰੰਥ—ਧਨਾਸਰੀ ਮਹਲਾ ਪਹਿਲਾ, 663
61. ਆਦਿ ਗ੍ਰੰਥ—ਆਸਾ ਦੀ ਵਾਰ ਮਹਲਾ ਪਹਿਲਾ, ਪੰਨਾ 473

ਦੇ ਵਸਤਰ ਪਹਿਨਣ ਵਾਲੇ, ਆਪਣੇ ਆਪ ਨੂੰ ਪਵਿਤਰ ਕਰਨ ਵਾਲੇ, ਬਾਹਰੀ ਭੇਖਾਂ ਦੀ ਥਾਂ ਤ੍ਰਿਸ਼ਨਾ, ਕਾਮ, ਕ੍ਰੋਧ, ਆਦਿ ਮਨੋਵਿਕਾਰਾਂ ਦਾ ਨਾਸ਼ ਕਰਨ ਵਾਲੇ । ਸੂਫ਼ੀਮਤ ਦਾ ਵਿਕਾਸ ਅਠਵੀਂ ਸਦੀ ਈਸਵੀ ਤੋਂ ਲੈ ਕੇ ਪੰਦਰਵੀਂ ਸਦੀ ਦੇ ਵਿਚਲੇ ਸਮੇਂ ਵਿਚ ਇਸਲਾਮੀ ਦੇਸ਼ਾਂ ਵਿਚ ਹੋਇਆ। ਸੂਫ਼ੀਮਤ ਵਾਸਤਵ ਵਿਚ ਤਿਆਗਵਾਦੀ ਵਿਚਾਰਧਾਰਾ ਦਾ ਲਖਾਇਕ ਹੈ। ਜੀਵਨ ਦੁਖਾਂ ਦਾ ਘਰ ਹੈ, ਕੇਵਲ ਈਸ਼ਵਰ ਹੀ ਪੂਜਣਯੋਗ ਹੈ ਜੋ ਚੰਗੇ ਮੰਦੇ ਕਰਮਾਂ ਦਾ ਫਲ ਦੇਂਦਾ ਹੈ। ਮਨੁੱਖ ਦੀ ਰੂਹ ਇਸ ਪ੍ਰਭੂ ਦਾ ਹੀ ਸਰੂਪ ਹੈ ਜੋ ਉਸ ਨਾਲ ਅਭੇਦਤਾ ਲੋਚਦੀ ਰਹਿੰਦੀ ਹੈ । ਇਸ ਅਭੇਦਤਾ ਲਈ ਪਵਿਤਰ ਬ੍ਰਹਮਚਾਰੀ ਦਾ ਜੀਵਨ ਜੀਊਣ ਦੀ ਲੋੜ ਹੈ। "ਜੋ ਵਿਅਕਤੀ ਸੰਸਾਰ ਨੂੰ ਅਸਵੀਕਾਰ ਕਰ ਦੇਂਦਾ ਹੈ, ਉਹ ਸੰਸਾਰ ਦਾ ਸਭ ਤੋਂ ਸਮਝਦਾਰ ਵਿਅਕਤੀ ਹੈ।"[62] ਕਿਉਂਕਿ ਸੰਸਾਰ ਵਿਚ ਪੈ ਕੇ ਸਭ ਤਰ੍ਹਾਂ ਦੇ ਝਮੇਲੇ ਸਾਹਮਣੇ ਆਉਂਦੇ ਹਨ ।

ਸੂਫ਼ੀ ਤਿਆਗੀ ਸਨ ਪਰ ਉਨ੍ਹਾਂ ਨੇ ਤਿਆਗ ਬਾਰੇ ਇਕ ਸਪਸ਼ਟੀਕਰਨ ਦੀ ਲੋੜ ਹੈ। ਉਹ ਵਿਆਹ ਕਰਾਉਂਦੇ ਸਨ । ਉਨ੍ਹਾਂ ਦੇ ਪਰਿਵਾਰ ਹੁੰਦੇ ਸਨ। ਬਾਬਾ ਫਰੀਦ ਦੀਆਂ ਕਈ ਪਤਨੀਆਂ ਅਤੇ ਵੱਡਾ ਪਰਿਵਾਰ ਸੀ ।'[63] ਇਹ ਸੰਸਾਰ ਦਾ ਤਿਆਗ ਕਰਨ ਤੋਂ ਭਾਵ ਇਹ ਹੀ ਲੈਂਦੇ ਸਨ ਕਿ ਉਸਦੇ ਸੁਖਾਂ ਜਾਂ ਮੋਹ ਵਿਚ ਭਿੱਜਣਾ ਨਹੀਂ । ਪਰਿਵਾਰ ਲਈ ਧਨ ਨਹੀਂ ਕਮਾਉਣਾ ਸਗੋਂ ਜੋ ਕੁਝ ਵੀ ਚੜ੍ਹਾਵੇ ਵਿਚ ਮਿਲਦਾ, ਉਸੇ ਤੇ ਹੀ ਸਬਰ ਕਰਨਾ ਹੈ। ਦੁਨਿਆਵੀ ਜੀਵਨ ਵਿਚ ਉਹ ਆਦਰਸ਼ ਨਾਰੀ ਨੂੰ ਪਤੀਵਰਤਾ ਰੂਪ ਵਿਚ ਚਿਤਰਦੇ ਸਨ। ਦੁਤੀਆਂ ਭਾਵ ਅਤੇ ਆਪਾ ਤਿਆਗ ਕੇ ਸਹਿਨਸ਼ੀਲਤਾ ਨਾਲ ਪਤੀ ਦੀ ਆਗਿਆ ਪਾਲਣੀ ਹੀ ਭਾਰਤੀ ਨਾਰੀ ਦਾ ਆਦਰਸ਼ ਅਤੇ ਪਰਮਗਤੀ ਦਾ ਮਾਰਗ ਸੀ।

ਇਬਨੁਲ ਅਰਬੀ ਅਨੁਸਾਰ ਤਾਂ 'ਈਸ਼ਵਰ ਨੂੰ ਇਸਤਰੀ ਰੂਪ ਮੰਨ ਕੇ ਉਸਦੀ ਅਰਾਧਨਾ ਕਰਨਾ ਹੀ ਸਰਵੋਤਮ ਕਾਰਜ ਹੈ।'[64] ਸੂਫ਼ੀਆਂ ਨੇ ਨਾਰੀ ਨੂੰ ਨਰਕ ਦਾ ਦੁਆਰਾ, ਤਪ ਵਿਚ ਰੋੜਾ ਜਾਂ ਕੂੜ ਦਾ ਪਸਾਰਾ ਨਹੀਂ ਮੰਨਿਆ । ਪ੍ਰੇਮੀ ਸਾਧਕ ਜੋ ਆਤਮਾ ਰੂਪ ਹੈ ਅਤੇ ਈਸ਼ਵਰ ਉਹ ਪ੍ਰੇਮਿਕਾ ਹੈ, ਗੈਬੀ ਸ਼ਕਤੀ ਹੈ ਜਿਸਨੂੰ ਉਸਨੇ ਪ੍ਰਾਪਤ ਕਰਨਾ ਹੈ। ਈਜ਼ਾਦੀ ਸੂਫ਼ੀ (ਮੁੱਢਲੇ) ਅਤੇ ਅਦਵੈਤਵਾਦੀ ਸੂਫ਼ੀ ਰੱਬ ਨੂੰ ਪਤੀ, ਮਹੀਵਾਲ ਅਤੇ ਫਰਹਾਦ ਮੰਨਦੇ ਹਨ ਅਤੇ ਉਹ ਆਪ ਹੀਰ, ਸੋਹਣੀ ਅਤੇ ਸ਼ੀਰੀ ਹਨ ਜੋ ਦਾਸੀ ਦੀ ਤਰ੍ਹਾਂ ਉਸਦੀ ਸੇਵਾ ਅਤੇ ਚਾਕਰੀ ਵਿਚ ਹਾਜ਼ਰ ਹਨ।

---

62. ਆਦਿ ਗ੍ਰੰਥ-ਸ਼ੇਖ ਫਰੀਦ ਸਲੋਕ ਨੰਬਰ 90 ਪੰਨਾ 1384
63. ਡਾ: ਸਾਧੂ ਰਾਮ ਸ਼ਾਰਧਾ ; ਸੂਫੀ ਮਤ ਅਤੇ ਪੰਜਾਬੀ ਸੂਫੀ ਸਾਹਿਤ, ਪੰਨਾ 147-48
64. ਨਿਕਲਸਨ : ਸਟਡੀਜ਼ ਇਨ ਇਸਲਾਮਿਕ ਮਿਸਟੀਸਿਜ਼ਮ, ਪੰਨਾ 161

ਪੰਜਾਬੀ ਦਾ ਮੁੱਢਲਾ ਸੂਫ਼ੀ ਸਾਹਿਤ ਫਰੀਦ ਦੇ ਨਾਂ ਹੇਠ ਦਰਜ ਆਦਿ ਗ੍ਰੰਥ ਵਿਚਲੀ ਬਾਣੀ ਹੈ ਜਿਸ ਤੋਂ ਅਸੀਂ ਉਦੋਂ ਦੇ ਸੂਫ਼ੀਆਂ ਦੇ ਵਿਚਾਰਾਂ ਬਾਰੇ ਕੁਝ ਗਿਆਨ ਹਾਸਿਲ ਕਰ ਸਕਦੇ ਹਾਂ। ਫਰੀਦ ਜੀ ਮੁੱਢਲੇ ਸੂਫ਼ੀ ਸਨ ਅਤੇ ਉਨ੍ਹਾਂ ਸੂਫ਼ੀ ਰੰਗ ਖੁਲ੍ਹ ਕੇ ਪ੍ਰਗਟਾਇਆ ਜੋ ਪਿਛੋਂ ਜਾ ਕੇ ਸ਼ਾਹ ਹੁਸੈਨ, ਸੁਲਤਾਨ ਬਾਹੂ ਅਤੇ ਬੁਲ੍ਹੇ ਸ਼ਾਹ ਵਿਚ ਆਇਆ।

ਫਰੀਦ ਜੀ ਨਿਮਰਤਾ ਅਤੇ ਹਲੀਮੀ ਦੁਆਰਾ ਪਤੀ-ਪ੍ਰਾਪਤੀ ਦਾ ਰਾਹ ਦਸਦੇ ਹਨ। ਇਕ ਇਸਤਰੀ ਇਹ ਗੁਣ ਧਾਰਨ ਕਰਕੇ ਹੀ ਪਤੀ ਦੁਆਰਾ ਸਵੀਕਾਰ ਕੀਤੀ ਜਾ ਸਕਦੀ ਹੈ :-

"ਫਰੀਦਾ ਥੀਉ ਪਵਾਹੀ ਦਭੁ ਜੇ ਸਾਂਈ ਲੋੜਹਿ ਸਭੁ ॥
ਇਕ ਛਿਜਹਿ ਬਿਆ ਲਤਾੜੀਅਹਿ ਤਾਂ ਸਾਈ ਦੈ ਦਰ ਵਾੜੀਅਹਿ ॥"[65]

ਪਤੀ ਵਿਹੂਣੀ-ਪਤਨੀ ਨੂੰ ਰਾਤ ਕੱਟਣੀ ਦੁਖਦਾਈ ਜਾਪਦੀ ਹੈ ਇਸੇ ਤਰ੍ਹਾਂ ਭਗਤਾਂ ਨੂੰ ਪ੍ਰਭੂ ਸਿਮਰਨ ਬਾਝੋਂ ਹਰ ਪਲ ਭਾਰਾ ਬੀਤਦਾ ਜਾਪਦਾ ਹੈ। ਬੇਮੁੱਖ ਵਿਅਕਤੀ ਛੁਟੜ ਨਿਆਈਂ ਹੈ ਜਿਸਦਾ ਸਾਰਾ ਜੀਵਨ ਹੀ ਸੂਲਾਂ ਦੀ ਸੇਜ ਤੇ ਬੀਤਦਾ ਹੈ।

"ਅਜੁ ਨ ਸੁਤੀ ਕੰਤ ਸਿਉ ਅੰਗ ਮੁੜਿ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉਂ ਰੈਣਿ ਵਿਹਾਇ ॥"[66]

ਪਤਨੀ ਮੇਲ ਦੀ ਸੰਭਾਵਨਾ ਦਿਸੇ ਤਾਂ ਔਰਤ ਨੂੰ ਹਰ ਦੁਖ ਹੱਸ ਕੇ ਸਹਿੰਦੇ ਹੋਏ ਉਦਮ ਕਰਨਾ ਚਾਹੀਦਾ ਹੈ :-

"ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ ॥
ਪੈਰੀਂ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ ॥"[67]

ਉਹ ਆਪੇ ਦੀ ਸੁਧ ਬੁਧ ਗੁਆ ਕਪੜੇ ਲੀਰਾਂ ਕਰਨ ਨੂੰ ਤਿਆਰ ਹਨ ਜੇਕਰ ਇਸ ਵੇਸ ਵਿਚ ਵਾਹਿਗੁਰੂ ਮਿਲਦਾ ਹੈ :

"ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥"[68]

ਫਰੀਦ ਆਪ ਨਾਰੀ ਰੂਪ ਹੋ ਸਹੇਲੀਆਂ ਨੂੰ ਪੁਛਦੇ ਹਨ ਕਿ ਕਿਹੜੇ ਗੁਣ ਧਾਰਨ

65. ਆਦਿ ਗ੍ਰੰਥ ਸਾਹਿਬ : ਸਲੋਕ ਸ਼ੇਖ ਫਰੀਦ ਕੇ, ਪੰਨਾ 1378
66. —ਉਹੀ— , ਪੰਨਾ 1379
67. —ਉਹੀ— , ਪੰਨਾ 1384
68. —ਉਹੀ— , ਪੰਨਾ 1383

ਕਰਨ ਤੇ ਵਾਹਿਗੁਰੂ ਪਤੀ ਨਾਲ ਮਿਲਾਪ ਹੁੰਦਾ ਹੈ :—

"ਕਵਣ ਸੁ ਅਖਰੁ ਕਵਣ ਗੁਣੁ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥"[69]

ਅੱਲਾ ਇਕੋ ਪੁਰਖ ਹੈ ਅਤੇ ਸਭ ਭਗਤ ਉਸਦੀਆਂ ਇਸਤਰੀਆਂ ਹਨ । ਕੀ ਪਤਾ ਉਹ ਪਸੰਦ ਕਰੇਗਾ ਵੀ ਜਾਂ ਨਹੀਂ :—

"ਸਹੁ ਬਹੁਤੀਆਂ ਨਾਰੀ ਬਹੁ ਗੁਣਿਆਰੀ ॥
ਕਿਤ ਬਿਧ ਦਰਸਨ ਪਾਵਾਂ ॥"[70]

ਮੰਦੇ ਅਮਲ ਕਰਨ ਵਾਲੀ ਜੀਵ ਇਸਤਰੀ ਨੂੰ ਨਾ ਪੇਕੇ ਸੁਖ ਹੈ ਨਾ ਸਹੁਰੇ ਘਰ ਪਹਿਚਾਣ ਮਿਲਦੀ ਹੈ । ਉਸਨੂੰ ਸਜ਼ਾ ਹੀ ਮਿਲਨੀ ਹੈ :—

"ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥
ਕਮਾਦੈ ਅਰ ਕਾਗਦੈ ਕੁੰਨੇ ਕੋਇਲਿਆਹ ॥
ਮੰਦੇ ਅਮਲ ਕਰੇਂਦਿਆਂ ਏਹ ਸਜਾਇ ਤਿਨਾਹ ॥"[71]

ਸੂਫ਼ੀਮਤ ਵਿਚ ਰੱਬ ਦੀ ਰਜ਼ਾ ਵਿਚ ਰਾਜੀ ਰਹਿਣਾ ਅਨਿਵਾਰੀ ਹੈ । ਮੁਸੀਬਤਾਂ ਤਾਂ ਉਸਦੇ ਬਖਸ਼ੇ ਤੋਹਫੇ ਹਨ ਜ ਉਹ ਆਪਣੇ ਪਿਆਰਿਆਂ ਨੂੰ ਦੇਂਦਾ ਹੈ । ਇਨ੍ਹਾਂ ਨੂੰ ਸੁਗਾਤਾਂ ਸਮਝਕੇ ਸਹਿਣਾ ਚਾਹੀਦਾ ਹੈ । ਸਦਾ ਉਸ ਮੌਤ ਨੂੰ ਯਾਦ ਰਖੋ ਜਿਸਨੇ ਅੰਤ ਵਿਚ ਇਸ ਜਿੰਦ ਨੂੰ ਵਿਆਹ ਕੇ ਲੈ ਜਾਣਾ ਹੈ । ਜੇਕਰ ਸਚੀ ਪ੍ਰੀਤ ਹੋਵੇ ਤਾਂ ਸਭ ਔਕੜਾਂ ਝਾਗ ਕੇ ਵੀ ਪਤੀ ਨਾਲ ਮਿਲਾਪ ਹੋ ਜਾਂਦਾ ਹੈ :—

"ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥[72]

ਫਰੀਦ ਪਿਛੋਂ ਸ਼ਾਹ ਹੁਸੈਨ ਨੇ ਸੂਫ਼ੀ ਰੰਗਣ ਦੀ ਕਵਿਤਾ ਲਿਖੀ ਜਿਸ ਵਿਚ ਉਹ ਕੁਝ ਨਿਸੰਗ ਗੱਲ ਕਹਿ ਜਾਂਦਾ ਹੈ :—

"ਰੱਬਾ ਓ । ਮੇਰੇ ਅਉਗੁਣ ਚਿੱਤ ਨਾ ਧਰੀ ॥
ਔਗੁਣਆਰੀ ਕੋ ਗੁਣ ਨਾਹੀ ॥
ਲੂੰ ਲੂੰ ਐਬ ਭਰੀ ॥"[73]

---

69. ਆਦਿ ਗ੍ਰੰਥ ਸਾਹਿਬ–ਸਲੋਕ ਸ਼ੇਖ ਫਰੀਦ ਕੇ, ਪੰਨਾ 1341
70. ਸੂਫ਼ੀਆਂ ਦਾ ਕਲਾਮ ਪੰਨਾ 3
71. ਆਦਿ ਗ੍ਰੰਥ ਸਾਹਿਬ : ਸ਼ਲੋਕ ਸ਼ੇਖ ਫਰੀਦ, ਪੰਨਾ 1380
72, ਆਦਿ ਗ੍ਰੰਥ ਸਾਹਿਬ, ਸ਼ਲੋਕ ਫਰੀਦ, ਪੰਨਾ 1379
73. ਡਾ: ਮੋਹਨ ਸਿੰਘ : ਸ਼ਾਹ ਹੁਸੈਨ ਪੰਨਾ 95

ਆਪਣੇ ਆਪ ਨੂੰ ਉਸ ਪ੍ਰਭੂ ਦੇ ਦਰ ਦੀ ਨਿਮਾਣੀ ਕੁੱਤੀ ਕਹਿੰਦਾ ਹੈ :---

"ਕਹੈ ਹੁਸੈਨ ਫ਼ਕੀਰ ਸਾਈਂ ਦਾ
ਦਰ ਤੇਰੇ ਦੀ ਮੈਂ ਕੁਤੀ ਆਂ ॥"[74]

ਫਰੀਦ ਪੰਜੇ ਵਕਤ ਨਿਮਾਜ ਪੜ੍ਹਣ ਵਿਚ ਵਿਸ਼ਵਾਸ ਰਖਦਾ ਹੈ ਪਰ ਸ਼ਾਹ ਹੁਸੈਨ ਨਹੀਂ। ਉਹ ਤਾਂ ਰਾਂਝੇ ਨਾਲ ਇਕ ਮਿਕ ਹੋ ਚੁੱਕੀ ਰੂਹ ਹੈ ਜੋ ਸ਼ਰੀਅਤ ਦੇ ਬੰਧਨਾਂ ਤੋਂ ਆਜ਼ਾਦ ਹੈ :—

"ਰਾਂਝਣ ਰਾਂਝਣ ਮੈਨੂੰ ਸਭ ਕੋਈ ਆਖੋ
ਹੀਰ ਨਾ ਆਖੋ ਕੋਈ ॥[75]

ਇਹ ਅਭੇਦਤਾ ਦੀ ਅਵਸਥਾ ਦੋ ਰੂਹਾਂ ਦੇ ਉੱਚਤਮ ਪ੍ਰੇਮ ਨੂੰ ਰੂਪਾਇਮਾਨ ਕਰਦੀ ਹੈ। ਜੀਵਨ ਵਿਚ ਇਸਦਾ ਪ੍ਰਮਾਣ ਮਿਲਦਾ ਹੋਵੇਗਾ। ਕੰਨਿਆਂ ਨੂੰ ਦਾਜ ਦੇਣ ਦਾ ਰਿਵਾਜ ਹੋਵੇਗਾ। ਸ਼ਾਹ ਹੁਸੈਨ ਆਪਣੇ ਅਨੁਭਵ ਅਤੇ ਕਿੱਤੇ ਅਨੁਸਾਰ ਕੰਨਿਆਂ ਨੂੰ ਅਗਲੇ ਘਰ ਲੈ ਜਾਣ ਲਈ ਦਾਜ ਤਿਆਰ ਕਰਨ ਦਾ ਉਪਦੇਸ਼ ਦੇਂਦਾ ਹੈ :—

"ਪੇਈਅੜੇ ਦਿਨਿ ਚਾਰ ਦਿਹਾੜੇ
ਹਰਿ ਵਲਿ ਝਾਤੀ ਘਤਿ ਲੈ ॥
ਬਾਬਲਿ ਦੇ ਘੰਰਿ ਦਾਜ ਵਿਹੂਣ
ਦੜਿ ਬੜਿ ਪੂਣੀ ਕਤਿ ਲੈ ॥"[76]

ਨਾਮ ਸਿਮਰਨ ਦੇ ਦਾਜ ਦੀ ਲੋੜ ਹੈ ਜੋ ਸਾਧ ਸੰਗਤ ਰੂਪੀ ਤ੍ਰਿੰਝਣ ਵਿਚ ਕੱਤ ਕੇ ਤਿਆਰ ਕਰਨਾ ਹੈ :---

ਇਸ ਤਰ੍ਹਾਂ ਸੰਕੇਤਕ ਭਾਸ਼ਾ ਵਿਚ ਕੰਨਿਆ ਨੂੰ ਦਾਜ ਦੇਣ ਦਾ ਉਲੇਖ ਮਿਲਦਾ ਹੈ। ਇਸਤਰੀ ਦਾ ਮੁੱਖ ਸਥਾਨ ਘਰ ਦੀ ਚਾਰ ਦੀਵਾਰੀ ਅੰਦਰ ਹੀ ਹੁੰਦਾ ਹੋਵੇਗਾ ਕਿਉਂਕਿ ਪਰਦੇ ਦਾ ਬਹੁਤ ਰਿਵਾਜ ਸੀ। ਵਰ ਚੋਣ ਦੀ ਸੁਤੰਤਰਤਾ ਦੀ ਸੰਭਾਵਨਾ ਨਾ ਹੋਣ ਦੇ ਬਰਾਬਰ ਹੀ ਸੀ। ਭੈੜੀਆਂ ਇਸਤਰੀਆਂ ਦੀ ਨਿੰਦਾ ਵੀ ਕੀਤੀ ਗਈ ਹੈ ਜਿਸ ਤੋਂ ਵਿਭਚਾਰਨਾਂ ਅਤੇ ਜਾਦੂ ਟੂਣੇ ਕਰਨ ਵਾਲੀਆਂ ਦੇ ਸੰਕੇਤ ਮਿਲਦੇ ਹਨ।

## (ਅ) ਸਰਗੁਣ ਭਗਤੀ ਲਹਿਰ

ਇਸਦੇ ਪੈਰੋਕਾਰ ਅਵਤਾਰਵਾਦ ਵਿਚ ਵਿਸ਼ਵਾਸ ਰਖਦੇ ਸਨ। ਉਸ ਅਵਤਾਰ

74. ਡਾ: ਮੋਹਨ ਸਿੰਘ : ਸ਼ਾਹ ਹੁਸੈਨ, ਪੰਨਾ 100
75. —ਉਹੀ— , ਪੰਨਾ 206
76. —ਉਹੀ— , ਪੰਨਾ 107

ਵਿਚ ਹੀ ਪ੍ਰਭੂ ਦੇ ਰੂਪ ਦੀ ਹੋਂਦ ਮੰਨੀ ਜਾਂਦੀ ਸੀ। ਇਸ ਦੀਆਂ ਅਗੋਂ ਦੋ ਧਾਰਾਵਾਂ ਹੋ ਗਈਆਂ :—

(1) ਰਾਮ ਭਗਤੀ
(2) ਕ੍ਰਿਸ਼ਨ ਭਗਤੀ

(1) ਰਾਮ ਭਗਤੀ ਦੇ ਮੁੱਖ ਪ੍ਰਵਰਤਕ ਤੁਲਸੀਦਾਸ ਜੀ ਨੂੰ ਮੰਨਿਆ ਜਾਂਦਾ ਹੈ। ਉਨ੍ਹਾਂ ਨੇ ਰਾਮ ਚਰਿਤ ਮਾਨਸ ਵਿਚ ਰਾਮ ਦਾ ਰੱਬ ਰੂਪ ਵਿਚ ਜੋ ਵਰਣਨ ਕੀਤਾ ਹੈ, ਉਹ ਹੀ ਇਸ ਧਾਰਾ ਦੇ ਸੰਤ ਕਵੀਆਂ ਲਈ ਪ੍ਰੇਰਨਾ ਸ੍ਰੋਤ ਹੋਇਆ। ਰਾਮ ਚਰਿਤ ਮਾਨਸ ਦੀਆਂ ਚੌਪਾਈਆਂ ਗਾ ਕੇ ਰਾਮ ਦੀ ਮਹਿਮਾ ਕਰਨੀ, ਇਨ੍ਹਾਂ ਦੀ ਸਾਧਨਾ ਦਾ ਢੰਗ ਸੀ। ਇਸ ਸਮੇਂ ਵਿਚ ਨਾਰੀ ਦੇ ਜੀਵਨ ਉਤੇ ਬਹੁਤ ਰੋਕਾਂ ਸਨ। ਸੀਤਾ ਦੇ ਰੂਪ ਵਿਚ ਆਦਰਸ਼ ਨਾਰੀ ਚਰਿਤਰ ਪੇਸ਼ ਕੀਤਾ ਗਿਆ ਹੈ ਪਰ ਇਸਤਰੀ ਪ੍ਰਤਿ ਹੀਣ ਵਿਚਾਰਾਂ ਦੀ ਵੀ ਕਮੀ ਨਹੀਂ ਸੀ ਭਾਵੇਂ ਉਹ ਵਿਸ਼ੇਸ਼ ਪਾਤਰਾਂ ਅਤੇ ਵਿਸੇਸ਼ ਘਟਨਾ ਦੇ ਸੰਦਰਭ ਵਿਚ ਹੀ ਦਿੱਤੇ ਗਏ ਸਨ। ਔਰਤਾਂ ਦੀ ਆਪਸੀ ਈਰਖਾ ਅਤੇ ਦਵੈਸ਼ ਕਾਰਨ ਖਾਨਦਾਨ ਤਬਾਹ ਹੋ ਜਾਇਆ ਕਰਦੇ ਸਨ ਅਤੇ ਤ੍ਰਿਆਹੱਠ ਅਗੇ ਰਾਜੇ ਮਹਾਰਾਜੇ ਤਕ ਝੁਕ ਜਾਂਦੇ ਸਨ। ਲਛਮਣ ਅਤੇ ਭਰਤ ਦੇ ਰੂਪ ਵਿਚ ਆਦਰਸ਼ ਭਰਾਵਾਂ ਦਾ ਵਰਣਨ ਹੈ ਤਾਂ ਕੁਸ਼ਲਿਆ ਅਤੇ ਸੁਮਿਤਰਾ ਦੇ ਚਰਿਤਰ ਆਦਰਸ਼ ਮਾਤਾ ਦੇ ਪੱਖ ਨੂੰ ਉਜਾਗਰ ਕਰਦੇ ਹਨ।

ਕ੍ਰਿਸ਼ਨ ਭਗਤੀ ਦੇ ਮੁੱਖ ਸੰਤ ਸੂਰਦਾਸ ਅਤੇ ਮੀਰਾਂਬਾਈ ਮੰਨੇ ਜਾਂਦੇ ਹਨ। ਇਨ੍ਹਾਂ ਦੇ ਪਦਾਂ ਵਿਚ ਜੋ ਪਿਆਰ ਅਤੇ ਸਮਰਥਣ ਭਾਵ ਝਲਕਦਾ ਹੈ, ਉਹ ਆਪਣੀ ਮਿਸਾਲ ਆਪ ਹੈ। ਬਿਰਹਾ ਦਾ ਰੰਗ ਸੂਰਦਾਸ ਨਾਲੋਂ ਮੀਰਾਂਬਾਈ ਦੇ ਪਦਾਂ ਵਿਚ ਕਿਤੇ ਜ਼ਿਆਦਾ ਹੈ ਕਿਉਂਕਿ ਔਰਤ ਹੋਣ ਕਾਰਨ ਇਕ ਔਰਤ ਦੇ ਮਨੋਭਾਵਾਂ ਨੂੰ ਉਹ ਯਥਾਰਥਕ ਰੂਪ ਵਿਚ ਚਿਤਰ ਸਕੀ ਹੈ। ਮੀਰਾਂਬਾਈ ਦੀ ਅਨਿਨ ਭਗਤੀ ਵਿਚ ਉਹ ਸ਼ਕਤੀ ਹੈ ਜੋ ਪ੍ਰਭੂ ਨੂੰ ਆਪਣੇ ਵਲ ਖਿਚਣ ਦੀ ਸਮੱਰਥਾ ਰਖਦੀ ਹੈ। ਇਸ ਤੋਂ ਦਲੇਰ ਇਸਤਰੀਆਂ ਦੁਆਰਾ ਸੁਤੰਤਰਤਾ ਮਾਣਨ ਦੀ ਪੁਸ਼ਟੀ ਹੁੰਦੀ ਹੈ। ਆਮ ਇਸਤਰੀਆਂ ਤਾਂ ਪੁਰਸ਼ਾਂ ਦੇ ਅਧੀਨ ਆਗਿਆਕਾਰੀ ਪੁੱਤਰੀ/ਭੈਣ/ਪਤਨੀ ਦਾ ਜੀਵਨ ਹੀ ਬਤੀਤ ਕਰਦੀਆਂ ਸਨ

———

ਅਧਿਆਇ ਪੰਜਵਾਂ

# ਆਦਿ ਗ੍ਰੰਥ ਵਿਚ ਇਸਤਰੀ ਦਾ ਸੰਕਲਪ : ਵਿਅਕਤੀਗਤ ਸਰੂਪ

ਮਹਾਨ ਵਿਅਕਤੀ ਸਮੇਂ ਅਤੇ ਸਥਾਨ ਦੀ ਕੈਦ ਤੋਂ ਮੁਕਤ ਹੋ ਕੇ ਅਜੇਹੀ ਰਚਨਾ ਕਰਦੇ ਹਨ ਕਿ ਉਨ੍ਹਾਂ ਦਾ ਅਮਿੱਟ ਪ੍ਰਭਾਵ ਯੁੱਗਾਂ ਤਕ ਮਨੁੱਖੀ ਜੀਵਨ ਉਤੇ ਪੈਂਦਾ ਰਹਿੰਦਾ ਹੈ। ਆਦਿ ਗ੍ਰੰਥ ਵੀ ਮਹਾਨ ਗੁਰੂ ਵਿਅਕਤੀਆਂ, ਭਗਤਾਂ ਅਤੇ ਸੰਤਾਂ ਦੀ ਬਾਣੀ ਦਾ ਸੰਗ੍ਰਿਹ ਹੈ ਜਿਸ ਵਿਚ ਨਾ ਸਿਰਫ ਸਮਕਾਲੀਨ ਸਮਾਜ ਦੀਆਂ ਸਮਾਜਿਕ, ਧਾਰਮਿਕ ਅਤੇ ਰਾਜਸੀ ਪ੍ਰਵਿਰਤੀਆਂ ਦਾ ਵੀ ਵਰਣਨ ਹੈ ਸਗੋਂ ਮਨੁੱਖ ਦੀ ਮਾਨਸਿਕ-ਸਥਿਤੀ ਮਨੋ-ਬਿਰਤੀ ਅਤੇ ਗੁੰਝਲਾਂ ਦੇ ਸੂਖਮ ਚਿੱਤਰ ਅਤੇ ਉਨ੍ਹਾਂ ਦੇ ਸੁਝਾਉ ਹਲ ਦਸ ਕੇ ਪਥ ਪ੍ਰਦਰਸ਼ਨ ਕੀਤਾ ਗਿਆ ਹੈ।

ਆਦਿ ਗ੍ਰੰਥ ਕੇਵਲ ਸਿੱਖਾਂ ਦੀ ਹੀ ਨਹੀਂ ਸਗੋਂ ਸਮੁੱਚੀ ਮਨੁੱਖੀ ਜਾਤੀ ਲਈ ਇਕ ਅਦੁੱਤੀ ਦੇਣ ਹੈ। ਇਸ ਵਿਚ ਬਾਬਾ ਫ਼ਰੀਦ ਦੇ ਜਨਮ ਤੋਂ ਲੈ ਕੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤਕ ਦੇ ਭਾਰਤੀ ਜੀਵਨ ਦੇ ਲਗਭਗ ਸਾਰੇ ਖੇਤਰਾਂ ਦਾ ਸੰਖੇਪ ਪਰ ਸੰਕੇਤਕ ਚਿਤ੍ਰਣ ਕੀਤਾ ਗਿਆ ਹੈ। ਇਸ ਵਿਚ ਗੁਰੂਆਂ, ਭਗਤਾਂ, ਸੰਤਾਂ, ਦਰਵੇਸ਼ਾਂ, ਭੱਟਾਂ, ਡੂੰਮਾਂ, ਮਰਦਾਨਾ, ਬਾਬਾ ਸੁੰਦਰ ਅਤੇ ਹੋਰ ਪ੍ਰਸਿੱਧ ਸਖਸ਼ੀਅਤਾਂ ਦੇ ਆਤਮ ਬਚਨਾਂ ਦਾ ਕਾਵਿਕ ਇਤਿਹਾਸ ਦਰਜ ਹੈ। 'ਇਹ ਸਾਰੇ ਕਵੀ ਆਤਮ ਮਾਰਗ ਦੇ ਅਭਿਲਾਸ਼ੀ ਹੁੰਦੇ ਹੋਏ ਵੀ ਗ੍ਰਿਹਸਥੀ ਸਨ। ਉਹ ਸਮਾਜ ਨਾਲ ਮੋਢਾ ਜੋੜਕੇ ਤੁਰਦੇ ਸਨ। ਸਮਾਜ ਪ੍ਰਤਿ ਉਨ੍ਹਾਂ ਦਾ ਅਨੁਭਵ ਬੜਾ ਸੂਖਮ, ਦਾਰਸ਼ਨਿਕ ਕਿਧਰੇ ਕਿਧਰੇ ਭਾਵੁਕ ਪਰ ਸੀਮਾ ਰਹਿਤ ਵਿਆਪਕ ਸੀ।'[1] 'ਆਦਿ ਗ੍ਰੰਥ ਪਹਿਲਾ ਭਾਰਤੀ ਰਾਸ਼ਟਰੀ ਗ੍ਰੰਥ ਹੈ ਜਿਸਨੇ ਕਰਮ, ਗਿਆਨ, ਯੋਗ ਅਤ ਭਗਤੀ ਦੇ ਪ੍ਰਚਿਲਤ ਵਖੇਵਿਆਂ ਨੂੰ ਨਿਖੇੜ ਕੇ ਮੁਕਤੀ ਲਈ ਸਹੀ ਮਾਰਗ ਦਸਿਆ।[2]

---

1. ਪ੍ਰੋ: ਜੋਗਿੰਦਰ ਸਿੰਘ, ਸ੍ਰੀ ਗੁਰੂ ਗ੍ਰੰਥ ਦਰਪਣ, ਪੰਨਾ 61
2. —ਉਹੀ— , ਸ੍ਰੀ ਗੁਰੂ ਗ੍ਰੰਥ ਦਰਪਣ, ਪੰਨਾ 15

ਉਪਰੋਕਤ ਤੱਥ ਦੀ ਪਿੱਠਭੂਮੀ ਵਿਚ ਜੇਕਰ ਆਦਿ ਗ੍ਰੰਥ ਦੀ ਬਾਣੀ ਨੂੰ ਘੋਖੀਏ ਤਾਂ ਸਮਾਜਿਕ, ਆਰਥਿਕ ਅਤੇ ਰਾਜਸੀ ਜੀਵਨ ਦਾ ਵਰਣਨ ਬੜੀ ਸੂਖਮਤਾ ਨਾਲ ਕੀਤਾ ਮਿਲਦਾ ਹੈ। ਗੁਰੂ ਸਾਹਿਬਾਂ ਦੀ ਅਨੁਭਵੀ ਅੱਖ ਤੋਂ ਕੁਝ ਵੀ ਪਰੋਖ ਨਹੀਂ ਰਹਿ ਸਕਿਆ। ਉਨ੍ਹਾਂ ਦੇ ਕੋਮਲ ਹਿਰਦੇ ਦੀ ਪਕੜ ਤੋਂ ਨਾਜ਼ੁਕ ਜੇਹੇ ਵਿਸ਼ੇ ਵੀ ਬਾਹਰ ਨਹੀਂ ਰਹਿ ਸਕੇ।

ਆਦਿ ਗ੍ਰੰਥ ਦੀ ਸੰਪਾਦਨਾ ਤੋਂ ਪਹਿਲਾਂ ਭਾਰਤੀ-ਚਿੰਤਨ ਜਗਤ ਵਿਚ ਵੈਦਿਕ, ਉਪਨਿਸ਼ਦਿਕ, ਜੈਨੀ ਅਤੇ ਬੋਧੀ ਦ੍ਰਿਸਟੀਕੋਣਾਂ ਸਬੰਧੀ ਗ੍ਰੰਥਾਂ, ਸ਼ਾਸਤਰਾਂ ਅਤੇ ਸੂਤਰਾਂ ਨੇ ਸਮੇਂ ਸਮੇਂ ਤੇ ਮਨੁੱਖ ਨੂੰ ਸੱਚ ਦਸਣ ਦਾ ਯਤਨ ਕੀਤਾ। ਇਹ ਸਾਰੀਆਂ ਵਿਚਾਰਧਾਰਾਵਾਂ ਮੁੱਖ ਰੂਪ ਵਿਚ ਆਨੰਦਵਾਦੀ ਅਤੇ ਪ੍ਰਯੋਜਨਵਾਦੀ ਸਨ। ਉਪਨਿਸ਼ਦ ਰਹੱਸਵਾਦੀ ਅਤੇ ਅਧਿਆਤਮਕ ਸਨ। ਸ਼ਾਸਤਰਾਂ ਵਿਚ ਤੁਰਕ ਉਤੇ ਜ਼ੋਰ ਸੀ। ਪੁਰਾਣਾਂ ਵਿਚ ਹੈਰਾਨੀ ਭਰੇ ਅੰਸ਼ਾਂ ਦੀ ਬਹੁਲਤਾ ਸੀ। ਜੈਨ ਅਤੇ ਬੁੱਧ ਧਰਮ ਵੈਦਿਕ ਕੱਟੜਤਾ ਦੇ ਵਿਰੋਧੀ ਸਨ। ਇਸ ਤੋਂ ਬਿਨਾਂ ਹੋਰ ਵੀ ਕਈ ਧਾਰਾਵਾਂ ਅਤੇ ਉਪ ਧਾਰਾਵਾਂ ਹੋਈਆਂ। ਆਦਿ ਗ੍ਰੰਥ ਵਿਚ ਸਭ ਧਾਰਾਵਾਂ ਦੇ ਠੋਸ ਸੱਚ ਲੈ ਕੇ ਇਕ ਅੰਤਿਮ ਸੱਚ ਦਾ ਰੂਪ ਤਿਆਰ ਕੀਤਾ ਗਿਆ। ਹਕੀਕਤ ਨੂੰ ਦਾਰਸ਼ਨਿਕ ਢੰਗ ਨਾਲ ਪੇਸ਼ ਕਰਨ ਦੀ ਥਾਂ ਤੇ ਸਾਧਾਰਨ ਸ਼ਬਦਾਂ ਵਿਚ ਆਮ ਲੋਕਾਂ ਲਈ ਉਪਲਬਧ ਕੀਤਾ ਗਿਆ।

ਵੇਦਾਂ ਵਿਚ ਬਹੁਦੇਵਵਾਦ ਤੋਂ ਇਕਦੇਵ ਵਾਦ ਵਲ ਵਧਣ ਦੀ ਪ੍ਰਵਿਰਤੀ ਸਪਸ਼ਟ। ਉਪਨਿਸ਼ਦਾਂ ਵਿਚ ਵੈਦਿਕ ਕਰਮਕਾਂਡ ਅਤੇ ਬਹੁਦੇਵਵਾਦ ਦਾ ਵਿਰੋਧ ਹੈ ਅਤੇ ਇਕ ਬ੍ਰਹਮ ਦੀ ਹੋਂਦ ਨੂੰ ਸਵੀਕਾਰ ਕੀਤਾ ਹੈ। ਆਦਿ ਗ੍ਰੰਥ ਦੀ ਵਿਚਾਰਧਾਰਾ ਉਪਨਿਸ਼ਦਿਕ ਵਿਚਾਰਧਾਰਾ ਨਾਲ ਮੇਲ ਖਾਂਦੀ ਹੈ। ਜੈਨ ਅਤੇ ਬੁੱਧ ਮਤ ਵੇਦ ਵਿਰੋਧੀ ਅਤੇ ਨਾਸਤਿਕ ਮਤ ਹਨ ਜੋ ਆਦਿ ਗ੍ਰੰਥ ਦੀ ਵਿਚਾਰਧਾਰਾ ਨਾਲ ਮੇਲ ਨਹੀਂ ਖਾਂਦੇ। ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਸਮੇਂ ਭਾਰਤ ਤੋਂ ਬਾਹਰ ਵੀ ਗਏ। ਇਸ ਲਈ ਉਨ੍ਹਾਂ ਦੀਆਂ ਰਚਨਾਵਾਂ ਵਿਚ ਇਸਲਾਮ ਅਤੇ ਈਸਾਈ ਮਤ ਨਾਲ ਮਿਲਦੀਆਂ ਵਿਚਾਰਧਾਰਾਵਾਂ ਵੀ ਸ਼ਾਮਿਲ ਹਨ।

ਭਾਰਤੀ ਸਾਧਨਾ ਖੇਤਰ ਵਿਚ ਨਰ ਤੱਤ ਦੇ ਨਾਲ ਨਾਲ ਨਾਰੀ ਤੱਤ ਦੀ ਵੀ ਵਡਿਆਈ ਹੁੰਦੀ ਰਹੀ ਹੈ। ਪੁਰਸ਼ ਚਿੰਨ੍ਹ ਦੇ ਨਾਲ ਇਸਤਰੀ ਚਿੰਨ੍ਹ ਦੀ ਉਪਾਸਨਾ ਵੀ ਸੀ। ਭਾਰਤ ਵਿਚ ਸਾਕਤਾਂ ਦੀ ਮੁਦ੍ਰਾ, ਸ਼ੈਵਾ ਦਾ ਅਰਧਨਾਰੀਸ਼ਵਰ, ਸ਼ਿਵ-ਸ਼ਕਤੀ, ਸ਼ਾਸਤਰਾਂ ਦੇ ਪੁਰਸ਼-ਇਸਤਰੀ, ਵੇਦਾਂਤ ਦੇ ਬ੍ਰਹਮ-ਮਾਇਆ, ਵੈਸ਼ਨਵ ਅਵਤਾਰਵਾਦ ਦੇ ਕ੍ਰਿਸ਼ਨ-ਰਾਧਾ ਆਦਿ ਤੱਤ ਪ੍ਰਸਤੁਤ ਕੀਤੇ ਗਏ। ਹੋਰ ਪ੍ਰਾਚੀਨ ਸਮੇਂ ਵਿਚ ਵੇਖੀਏ ਤਾਂ ਵੈਦਿਕ ਦੇਵਤਾ ਸਪਤਨੀਕ ਬਿਰਾਜਦੇ ਸਨ। ਉਨ੍ਹਾਂ ਦੇ ਕੰਮਾਂ ਅਤੇ ਕ੍ਰਿਆਵਾਂ ਉਤੇ ਉਨ੍ਹਾਂ ਦੀਆਂ ਇਸਤਰੀਆਂ ਦਾ ਪੂਰਾ ਪ੍ਰਭਾਵ ਵੇਖਿਆ ਜਾ ਸਕਦਾ ਸੀ। ਦੇਵਤਿਆਂ ਦੀ ਖੁਸ਼ੀ

ਲਈ ਉਨ੍ਹਾਂ ਦੀਆਂ ਦੇਵੀਆਂ ਦੇ ਨਾਂ, ਰੂਪ, ਗੁਣ, ਲੀਲਾ ਅਤੇ ਸ਼ਿੰਗਾਰ ਦੀ ਚਰਚਾ ਵੀ ਕੀਤੀ ਜਾਂਦੀ ਸੀ। 'ਭਾਰਤੀ ਸੰਸਕ੍ਰਿਤੀ ਦੇ ਸੁਨਹਿਰੀ ਸਮੇਂ ਵਿਚ ਇਸਤਰੀ ਨੂੰ ਉਚਿਤ ਸਥਾਨ ਪ੍ਰਾਪਤ ਸੀ। ਉਸਨੂੰ ਗ੍ਰਹਿ ਲੱਛਮੀ ਅਤੇ ਘਰ ਦੀ ਸ਼ੋਭਾ ਕਿਹਾ ਜਾਂਦਾ ਸੀ। ਦੇਵਤਿਆਂ ਨੂੰ ਉਨ੍ਹਾਂ ਦੀਆਂ ਪਤਨੀਆਂ ਨਾਲ ਹੀ ਪੂਜਿਆ ਜਾਂਦਾ ਸੀ।'[3]

ਆਦਿ ਗ੍ਰੰਥ ਦੀ ਸੰਪਾਦਨਾ ਸਮੇਂ ਦੇ ਸਮਾਜ ਵਿਚ ਜੀਵਨ ਦੇ ਹਰ ਖੇਤਰ ਵਿਚ ਲੁੱਟ, ਖਸੁੱਟ, ਆਪਾ-ਧਾਪੀ ਅਤੇ ਪਾਖੰਡ ਦਾ ਬੋਲ ਬਾਲਾ ਸੀ। ਜਿਸਦਾ ਅਕਸ ਘਰੇਲੂ ਜੀਵਨ ਵਿਚਲੀ ਤ੍ਰੇੜ ਵਿਚੋਂ ਵੇਖਿਆ ਜਾ ਸਕਦਾ ਸੀ। ਮਰਦ ਹੱਥ ਆਰਥਿਕ ਸਰਦਾਰੀ ਹੋਣ ਕਾਰਨ ਇਸਤਰੀ ਜਾਤੀ ਦੀ ਅਧੋ-ਗਤੀ ਹੁੰਦੀ ਜਾ ਰਹੀ ਸੀ। ਰਾਜਸੀ ਅਤੇ ਧਾਰਮਿਕ ਜ਼ਬਰ ਸਮਾਜ ਉਤੇ ਹਾਵੀ ਹੁੰਦਾ ਜਾ ਰਿਹਾ ਸੀ ਅਤੇ ਇਸਤਰੀਆਂ ਮੂਰਖ ਰਖੀਆਂ ਜਾਂਦੀਆਂ ਸਨ।'[4]

ਦੂਜੇ ਸ਼ਬਦਾਂ ਵਿਚ ਇਸਤਰੀ ਦਾ ਮੁੱਖ ਸਥਾਨ ਘਰ ਹੀ ਸੀ। ਭਾਵੇਂ ਇਸਦਾ ਕਾਰਨ ਮਰਦ ਦਾ ਆਯਾਸ਼ ਬਿਰਤੀ ਹੋਣਾ ਹੋਵੇ ਜਾਂ ਔਰਤ ਦਾ ਆਰਥਿਕ ਪੱਖੋਂ ਪਰਾਧੀਨ ਹੋਣਾ। ਇਸਤਰੀ ਦੀ ਦੁਰਗਤੀ ਕਰਨਾ ਰਾਜ ਅਧਿਕਾਰੀਆਂ ਦਾ ਇਕ ਆਮ ਕਰਤਵ ਸੀ। ਪਤਨੀ ਕਿਸੇ ਦੇ ਸਾਹਮਣੇ ਆਪਣੇ ਪਤੀ ਦਾ ਮੂੰਹ ਵੀ ਨਹੀਂ ਵੇਖ ਸਕਦੀ ਸੀ ਜਿਵੇਂ ਕਿ ਯੂ. ਪੀ. ਅਤੇ ਬਿਹਾਰ ਦੀਆਂ ਕੁਝ ਜਾਤੀਆਂ ਵਿਚ ਹਾਲੇ ਵੀ ਪ੍ਰਚਲਿਤ ਹੈ।

ਗੁਰੂ ਨਾਨਕ ਦੇਵ ਜੀ ਪਹਿਲੇ ਵਿਅਕਤੀ ਹੋਏ ਹਨ ਜਿਨ੍ਹਾਂ ਨੇ ਰਾਜਸੀ ਅਤੇ ਸਮਾਜਿਕ ਕੋਹੜ ਵਿਰੁੱਧ ਜ਼ੋਰਦਾਰ ਆਵਾਜ਼ ਉਠਾਈ। ਉਨ੍ਹਾਂ ਨੇ ਅਕੱਟ ਦਲੀਲਾਂ ਦੇ ਕੇ ਸਿੱਧ ਕੀਤਾ ਕਿ ਇਸਤਰੀ ਬੁਰੀ ਨਹੀਂ ਹੈ ਉਹ ਤਾਂ ਸਾਰੀ ਸ੍ਰਿਸ਼ਟੀ ਦਾ ਕਾਰਨ ਹੈ। ਉਹ ਮਹਾਂਪੁਰਸ਼, ਰਾਜਿਆਂ, ਮਹਾਰਾਜਿਆਂ ਦੀ ਜਨਨੀ ਹੈ ਅਤੇ ਹਰ ਸਮੇਂ ਦੀ ਸਾਥਣ ਹੈ :—

"ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।'[5]

ਆਦਿ ਗ੍ਰੰਥ ਵਿਚ ਚੰਗੀਆਂ ਇਸਤਰੀਆਂ ਦੀ ਪ੍ਰਸ਼ੰਸਾ ਕੀਤੀ ਗਈ ਹੈ। ਉਨ੍ਹਾਂ ਨੂੰ ਸੁਹਾਗਣ, ਸੁਚੱਜੀ, ਗੁਣਵੰਤੀ, ਗੁਰਮੁਖ, ਸਿਆਣੀ, ਸ਼ੀਲਵੰਤੀ, ਆਚਾਰਵੰਤੀ, ਜਨਨੀ, ਜੇਹੇ ਵਿਸ਼ੇਸ਼ਣਾਂ ਨਾਲ ਸੰਬੋਧਿਤ ਕੀਤਾ ਗਿਆ ਹੈ ਜਦੋਂ ਕਿ ਭੈੜੀਆਂ ਇਸਤਰੀਆਂ ਨੂੰ

---

3. ਸ਼ਿਆਮ ਚੰਦਰ ਕਪੂਰ : ਭਾਰਤੀਯ ਸੰਸਕ੍ਰਿਤ ਦਿਗਦਰਸ਼ਨ, ਪੰਨਾ 206
4. ਡਾ. ਗੋਪਾਲ ਸਿੰਘ ਦਰਦੀ : ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸ਼ਤਾ, ਪੰਨਾ 73-75
5. ਆਦਿ ਗ੍ਰੰਥ, ਆਸਾ ਮਹਲਾ ਪਹਿਲਾ, ਪੰਨਾ 473

ਦੁਹਾਗਣ, ਛੁੱਟੜ, ਕੁਚੱਜੀ, ਮਨਮੁਖ, ਔਗੁਣਹਾਰੀ, ਬਿਰਹਨ, ਵਿਧਵਾ ਆਦਿ ਸ਼ਬਦਾਂ ਦੁਆਰਾ ਨਿੰਦਿਆ ਗਿਆ ਹੈ । ਆਦਿ ਗ੍ਰੰਥ ਵਿਚ ਕਿਧਰੇ ਤਾਂ ਉਸਨੂੰ ਵਿਅਕਤੀਗਤ ਰੂਪ ਵਿਚ ਸਮਾਜਿਕ ਜੀਵਨ ਵਿਚ ਵਿਚਰਦੀ, ਕੰਮ-ਕਾਰ ਕਰਦੀ ਦਰਸਾਇਆ ਗਿਆ ਹੈ ਪਰ ਕਿਧਰੇ ਉਸਨੂੰ ਭਿੰਨ ਭਿੰਨ ਪ੍ਰਤੀਕਾਂ ਰਾਹੀਂ ਪੇਸ਼ ਕੀਤਾ ਹੈ ਜਿਵੇਂ ਚੰਗੀਆਂ ਇਸਤਰੀਆਂ ਨੂੰ ਪੁੱਤਰਵੰਤੀ, ਮੁੰਧ, ਇਆਣੀ, ਬਾਲੀ, ਗੁਰਮੁਖ, ਸੰਜਮੀ, ਸਤੀ, ਦਾਸੀ, ਚੇਰੀ ਆਦਿ ਅਤੇ ਭੈੜੀਆਂ ਇਸਤਰੀਆਂ ਲਈ ਮਾਇਆ, ਮੋਹਿਨੀ, ਕਾਮਣਿ, ਕੁਰੂਪ, ਕੁਦਇਆ, ਵਿਭਚਾਰਣ, ਸੂਹਵੀ ਆਦਿ ਪ੍ਰਤੀਕ ਵਰਤੇ ਹਨ ।

## ਆਦਿ-ਗ੍ਰੰਥ ਵਿਚ ਇਸਤਰੀ-ਵਿਅਕਤੀਗਤ ਰੂਪ

ਜੀਵਨ ਰੂਪੀ ਗੱਡੀ ਦੇ ਦੋ ਪਈਏ ਹਨ-ਇਕ ਮਰਦ, ਦੂਜਾ ਇਸਤਰੀ । ਦੋਹਾਂ ਦੀ ਸਹਾਇਤਾ ਅਤੇ ਸਹਿਯੋਗ ਨਾਲ ਜੀਵਨ ਚਲਦਾ ਹੈ । ਦੋਵੇਂ ਇਕ ਦੂਜੇ ਦੇ ਪੂਰਕ ਹਨ। ਦੋਹਾਂ ਦੇ ਗੁਣ ਅਤੇ ਸ਼ਕਤੀਆਂ ਮਿਲਕੇ ਆਦਰਸ਼ ਹੋਂਦ ਬਣਦੇ ਹਨ । ਜਿੱਥੇ ਕੁਦਰਤ ਨੇ ਮਰਦ ਨੂੰ ਸਰੀਰਕ ਸ਼ਕਤੀ, ਦ੍ਰਿੜਤਾ, ਦਲੇਰੀ, ਸਾਹਸ ਅਤੇ ਹਿੰਮਤ ਜੇਹੇ ਗੁਣ ਪ੍ਰਦਾਨ ਕੀਤੇ ਹਨ ਉਥੇ ਇਸਤਰੀ ਵਿਚ ਕੋਮਲਤਾ, ਨਿਮਰਤਾ, ਪਿਆਰ, ਵਫਾਦਾਰੀ, ਕੁਰਬਾਨੀ ਹਮਦਰਦੀ, ਬੱਚਿਆਂ ਅਤੇ ਘਰ ਦੀ ਸੰਭਾਲ ਜੇਹੇ ਕੋਮਲ ਜਜ਼ਬੇ ਭਰੇ ਹਨ । ਇਕ ਵਿਚ ਸਰੀਰਕ ਬਲ ਦੀ ਬਹੁਤਲਾ ਹੈ ਤਾਂ ਦੂਜੇ ਵਿਚ ਮਨੋਬਲ ਦੀ ਤੀਬਰਤਾ । ਸਰੀਰਕ ਅਤੇ ਮਾਨਸਿਕ ਪੱਖੋਂ ਦੋਹਾਂ ਵਿਚ ਭਿੰਨਤਾ ਹੈ । ਦੋਹਾਂ ਦੇ ਸੁਮੇਲ ਉਤੇ ਦੁਨੀਆਂ ਦੀ ਬੁਨਿਆਦ ਨਿਰਭਰ ਹੈ । ਦੂਜੇ ਸ਼ਬਦਾਂ ਵਿਚ ਦੇਸ਼ ਦੇ ਇਖਲਾਕ, ਧਰਮ ਅਤੇ ਸਮੁੱਚੇ ਸਮਾਜ ਦੀ ਬਣਤਰ ਉਤੇ ਇਸਤਰੀ-ਪੁਰਖ ਦੇ ਸਬੰਧਾਂ ਦਾ ਪ੍ਰਭਾਵ ਪੈਂਦਾ ਹੈ । ਹਰ ਮਜ਼ਬ੍ਹ, ਸਮਾਜ ਅਤੇ ਧਰਮ ਵਿਚ ਇਸਤਰੀ ਪ੍ਰਤਿ ਕੋਈ ਨਾ ਕੋਈ ਰਾਏ ਕਾਇਮ ਕੀਤੀ ਗਈ ਹੁੰਦੀ ਹੈ ਜਿਸ ਤੋਂ ਉਸ ਸਮਾਜ ਦੀ ਪ੍ਰਗਤੀ ਦੇ ਪੱਧਰ ਦਾ ਗਿਆਨ ਹੁੰਦਾ ਹੈ ।

ਵਾਸਤਵ ਵਿਚ ਇਸਤਰੀ ਦੀ ਸਮਾਜਿਕ ਸਥਿਤੀ ਦਾ ਪ੍ਰਸ਼ਨ ਅਤਿ ਪ੍ਰਾਚੀਨ ਅਤੇ ਗੰਭੀਰ ਹੈ । ਇਹ ਪ੍ਰਸ਼ਨ ਸਮਕਾਲੀਨ ਸਾਹਿਤ ਵਿਚ ਸਮਾਜਿਕ, ਰਾਜਨੀਤਕ, ਧਾਰਮਿਕ ਅਤੇ ਆਰਥਿਕ ਦ੍ਰਿਸ਼ਟੀਕੋਣ ਤੋਂ ਵਾਚਿਆ ਹੁੰਦਾ ਹੈ । ਆਦਿ ਗ੍ਰੰਥ ਵਿਚ ਵੀ ਗੁਰੂ ਸਾਹਿਬਾਂ ਨੇ ਜੀਵਨ ਦਾ ਸਰਬ-ਪੱਖੀ ਚਿਤਰ ਪ੍ਰਤਖ ਜਾਂ ਪ੍ਰਤੀਕ ਰੂਪ ਵਿਚ ਚਿਤਰਿਆ ਹੈ ਜਿਸ ਦੇ ਅਧਿਐਨ ਦੁਆਰਾ ਆਦਿ ਗ੍ਰੰਥ ਵਿਚ ਇਸਤਰੀ ਦੇ ਸੰਕਲਪ ਦਾ ਨਿਰੂਪਨ ਕੀਤਾ ਜਾ ਸਕਦਾ ਹੈ । ਇਸ ਅਧਿਆਇ ਵਿਚ ਕੇਵਲ ਪ੍ਰਤਖ ਸਰੂਪ ਦਾ ਹੀ ਵਰਣਨ ਕੀਤਾ ਜਾਵੇਗਾ ।

ਗੁਰਮਤਿ ਅਨੁਸਾਰ ਪਤੀ-ਪਤਨੀ ਦਾ ਮੇਲ ਪਰਮਾਤਮਾ ਆਤਮਾ ਦੇ ਮੇਲ ਦਾ ਸਰੂਪ ਹੈ । ਉਹ ਗੁਰੂ ਨੂੰ ਸਾਖੀ ਮੰਨਕੇ ਜੀਵਨ ਭਰ ਇਕੱਠੇ ਰਹਿਣ ਦੀ ਪ੍ਰਤਿਗਿਆ ਕਰਦੇ ਹਨ ਅਤੇ ਨਿਭਾਉਂਦੇ ਵੀ ਹਨ । ਅਕਾਲ ਪੁਰਖ ਦੇ ਪ੍ਰੇਮ ਵਿਚ ਰੱਤੇ ਸਾਹਿਬਾਂ ਨੇ ਪਰਮਾਤਮਾ ਨੂੰ

ਸੁਆਮੀ ਵੀ ਕਿਹਾ ਹੈ ਅਤੇ ਪਤੀ ਵੀ। ਕਵਿਤਾ ਅਤੇ ਪ੍ਰੇਮ ਰੰਗ ਵਿਚ ਉਨ੍ਹਾਂ ਨੇ ਆਪਣੇ ਆਪ ਨੂੰ ਇਸਤਰੀ ਅਤੇ ਬੈ-ਖਰੀਦ ਚਾਕਰ ਕਿਹਾ ਹੈ। ਇਸ ਵਿਚ ਸ਼ੱਕ ਨਹੀਂ ਕਿ ਉਸ ਸਮੇਂ ਇਸਤਰੀ ਨੂੰ ਨੀਚ ਮੰਨਿਆ ਜਾਂਦਾ ਸੀ। ਇਸਤਰੀ ਜਾਤੀ ਲਤਾੜੀ ਹੋਈ ਸੀ। ਗੁਰੂ ਜੀ ਨੇ ਤਰਕ ਅਤੇ ਯੁਕਤੀ ਨਾਲ ਇਹ ਸਿੱਧ ਕੀਤਾ ਕਿ ਔਰਤ ਨਿੰਦਣਯੋਗ ਨਹੀਂ ਹੈ। ਉਹ ਤਾਂ ਸਮੁੱਚੇ ਸੰਸਾਰ ਦੀ ਬੁਨਿਆਦ ਹੈ। ਕੇਵਲ ਪਰਮਾਤਮਾ ਹੀ ਇਸਤਰੀ ਤੋਂ ਬਾਹਰ ਹੈ। ਇਹ ਸ੍ਰਿਸ਼ਟੀ ਪ੍ਰਭੂ ਦਾ ਕ੍ਰਿਸ਼ਮਾ ਹੈ, ਉਸੇ ਦਾ ਅਕਸ ਹੈ :—

"ਭੰਡਹੁ ਹੀ ਭੰਡੁ ਉਪਜੈ ਭੰਡੈ ਬਾਝੁ ਨ ਕੋਇ।
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ।"[6]

ਜਦੋਂ ਇਸਤਰੀ ਨੂੰ ਬਹੁਤ ਘਟੀਆ, ਮਰਦ ਉਤੇ ਇਕ ਭਾਰ ਅਤੇ ਅਪਵਿਤਰ ਕਹਿ ਕੇ ਛੁਟਿਆਇਆ ਜਾਂਦਾ ਹੋਵੇ, ਉਸ ਸਮੇਂ ਇਸਤਰੀ ਨੂੰ ਸਾਰੇ ਜਗਤ ਦੀ ਰਚਨਹਾਰੀ ਕਹਿ ਕੇ ਉਚਿਆਉਣਾ, ਕ੍ਰਾਂਤੀਕਾਰੀ ਵਿਚਾਰਧਾਰਾ ਦਾ ਲਖਾਇਕ ਹੈ। ਗੁਰੂ ਸਾਹਿਬ ਨੇ ਨਾ ਕੇਵਲ ਇਸਤਰੀ ਦੀ ਕਰੁਣਾਮਈ ਪੁਕਾਰ ਹੀ ਸੁਣੀ ਸਗੋਂ ਉਸ ਨਾਲ ਕੀਤੇ ਜਾਂਦੇ ਅਨਿਆਂ ਵਿਰੁੱਧ ਸਮਾਜ ਨੂੰ ਸੁਚੇਤ ਕੀਤਾ। ਉਨ੍ਹਾਂ ਨੇ ਪੁਰਖ ਅਤੇ ਨਾਰੀ ਦੋਹਾਂ ਵਿਚ ਹੀ ਉਸ ਵਾਹਿਗੁਰੂ ਦੀ ਹੋਂਦ ਨੂੰ ਮੰਨਿਆ। ਦੋਹਾਂ ਨੇ ਹੀ ਜਨਮ ਕਰਕੇ ਨਹੀਂ ਸਗੋਂ ਕਰਮਾਂ ਦਾ ਲੇਖਾ ਦੇਣਾ ਹੈ। ਦੋਵੇਂ ਹੀ ਨਾਸ਼ਵਾਨ ਹਨ। ਗੁਰੂ ਜੀ ਨੇ ਆਪਣੀ ਬਾਣੀ ਵਿਚ ਦੋਹਾਂ ਨੂੰ ਹੀ ਪੂਰਨ ਧਾਰਮਿਕ ਅਤੇ ਸਮਾਜਿਕ ਸੁਤੰਤਰਤਾ ਦੇਣ ਦਾ ਉਪਦੇਸ਼ ਦਿੱਤਾ ਹੈ। ਇਸਤਰੀ ਬਿਨਾਂ ਰੋਕ ਟੋਕ ਅਤੇ ਪਰਦੇ ਤੋਂ ਸਾਧ-ਸੰਗਤ ਵਿਚ ਸੇਵਾ ਕਰ ਸਕਦੀ ਹੈ। ਜੰਗ ਵਿਚ ਜਾ ਸਕਦੀ ਹੈ ਅਤੇ ਅੰਮ੍ਰਿਤ ਛਕ ਕੇ ਸਾਰੇ ਧਾਰਮਿਕ ਕਰਮ ਕਰਦੀ ਹੋਈ ਗੁਰਮਰਿਯਾਦਾ ਅਨੁਸਾਰ ਪਵਿੱਤਰ ਜੀਵਨ ਬਤੀਤ ਕਰ ਕਰਦੀ ਹੈ।

ਆਦਿ ਗ੍ਰੰਥ ਵਿਚ ਇਸਤਰੀ ਦੇ ਉਤਮ ਅਤੇ ਨੀਚ ਦੋਹਾਂ ਰੂਪਾਂ ਦਾ ਉਲੇਖ ਮਿਲਦਾ ਹੈ। ਪਰ ਇਸ ਗ੍ਰੰਥ ਦਾ ਉਦੇਸ਼ ਅਧਿਆਤਮਕ ਹੋਣ ਕਾਰਨ ਇਸ ਵਿਚਲੇ ਪਤੀ-ਪਤਨੀ ਦੇ ਵਰਣਨ ਰਾਹੀਂ ਪ੍ਰਤਖ ਜਾਂ ਪਰੋਖ ਰੂਪ ਵਿਚ ਪਰਮਾਤਮਾ-ਆਤਮਾ ਦੇ ਸਬੰਧ ਨੂੰ ਪ੍ਰਗਟ ਕੀਤਾ ਹੈ।

ਉਸ ਸਮੇਂ ਦੇ ਪੁਰਸ਼ ਪ੍ਰਧਾਨ ਸਮਾਜ ਵਿਚ ਕੇਵਲ ਇਸਤਰੀ ਲਈ ਹੀ ਹਰ ਪ੍ਰਕਾਰ ਦੇ ਨਿਯਮ ਬਣਾਉਣ ਦਾ ਰਿਵਾਜ ਸੀ ਤੇ ਪੁਰਸ਼ ਲਈ ਹਰ ਪ੍ਰਕਾਰ ਦੀ ਸੁਤੰਤਰਤਾ ਉਪਲਬਧ ਸੀ। ਪਰ ਆਦਿ ਗ੍ਰੰਥਕਾਰਾਂ ਨੇ ਇਸਤਰੀ-ਪੁਰਸ਼ ਦੋਹਾਂ ਨੂੰ ਹੀ ਨਿਯਮਤ ਜੀਵਨ ਦੀ ਪ੍ਰੇਰਨਾ ਦਿੱਤੀ। ਇਸ ਸਮੇਂ ਸਭ ਸਬੰਧਾਂ ਦਾ ਮਾਧਿਅਮ ਪੈਸਾ ਬਣ ਚੁੱਕਾ ਸੀ। ਸਭ ਪਾਸੇ ਭ੍ਰਿਸ਼ਟਾਚਾਰ ਦਾ ਨੰਗਾ ਨਾਚ ਹੋ ਰਿਹਾ ਸੀ। ਅਜੇਹੀ ਸਥਿਤੀ ਵਿਚ

6. ਆਦਿ ਗ੍ਰੰਥ, ਆਸਾ ਮਹਲਾ ਪਹਿਲਾ, ਪੰਨਾ 473

ਅਧਿਆਤਮਕ ਆਦਰਸ਼ ਹੀ ਚਾਨਣ ਮੁਨਾਰੇ ਦਾ ਕੰਮ ਕਰ ਸਕਦਾ ਸੀ। ਮਹਾਂ-ਪੁਰਸ਼ਾਂ ਨੇ ਅਧਿਆਤਮਕ ਕਰਮ ਖੇਤਰ ਦੁਆਰਾ ਸਮਾਜ ਲਈ ਸਹੀ ਰਾਹ ਲਭਿਆ ਜਿਸ ਵਿਚ ਲਿੰਗ-ਭੇਦ ਨੂੰ ਬਹੁਤ ਮਹੱਤਤਾ ਨਹੀਂ ਦਿੱਤੀ। ਗ੍ਰੰਥ ਦੇ ਵਿਚਾਰਕਾਂ ਨੇ ਇਸਤਰੀ ਨੂੰ ਘਰ ਵਿਚ ਮੰਤਰੀ ਦਾ ਸਥਾਨ ਦਿੱਤਾ ਜੋ ਗ੍ਰਿਹਸਥ ਦੇ ਰਾਜੇ ਨੂੰ ਸਲਾਹ ਤਾਂ ਦੇ ਸਕਦੀ ਸੀ ਪਰ ਆਦੇਸ਼ ਨਹੀਂ। ਕਾਮਵਸ ਲਈ ਵਿਅਕਤੀ ਉਸਦੀ ਹਰ ਗੱਲ ਨੂੰ ਮੰਨ ਲੈਂਦੇ ਸਨ। ਅਜੇਹੇ ਵਿਅਕਤੀਆਂ ਨੂੰ ਮਨਮੁਖ ਕਿਹਾ ਗਿਆ ਹੈ :—

"ਮਨਮੁਖਾਂ ਦੇ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੋ ਅਪਵਿਤ ਅਮੇਧ ਖਲਾ ॥"[7]

ਗੁਰੂ ਸਾਹਿਬ ਨੇ ਨਿਡਰ ਹੋ ਕੇ ਵਾਸਤਵਿਕਤਾ ਨੂੰ ਬਿਆਨਿਆ ਅਤੇ ਸੱਚ ਧਰਮ ਦੇ ਮਾਰਗ ਦੇ ਪਾਂਧੀ ਹੋਣ ਦੇ ਨਾਤੇ ਸੰਸਾਰੀ ਜੀਵਾਂ ਦਾ ਪੱਥ-ਪ੍ਰਦਰਸ਼ਨ ਕੀਤਾ। ਉਨ੍ਹਾਂ ਨੇ ਇਸਤਰੀ ਦਾ ਕੰਨਿਆ ਵਿਆਹੁਤਾ ਅਤੇ ਜਨਨੀ ਰੂਪ ਵਿਚ ਚਿਤ੍ਰਣ ਕੀਤਾ ਅਤੇ ਮਨੁੱਖ ਮਾਤਰ ਨੂੰ ਉਸ ਪ੍ਰਤਿ ਫਰਜ਼ ਪੂਰਤੀ ਲਈ ਸੁਚੇਤ ਕੀਤਾ।

## ਕੰਨਿਆ ਰੂਪ

ਆਦਿ ਗ੍ਰੰਥ ਵਿਚ ਕੰਨਿਆ ਬਾਰੇ ਬਹੁਤੇ ਵਿਚਾਰ ਉਪਲਬਧ ਨਹੀਂ ਹਨ ਕਿਉਂਕਿ ਅਧਿਆਤਮਕ ਰਚਨਾ ਹੋਣ ਕਾਰਨ ਜਗਿਆਸੂ ਇਸਤਰੀ ਬਾਰੇ ਹੀ ਜ਼ਿਆਦਾ ਵਰਣਨ ਹੈ। ਛੋਟੀ ਉਮਰ ਦੀ ਬਾਲੜੀ ਨੂੰ ਜਗਿਆਸੂ ਰੂਪ ਵਿਚ ਘੱਟ ਹੀ ਚਿਤ੍ਰਿਆ ਹੈ। ਬਚਪਨ ਦਾ ਸਮਾਂ ਖੇਡਣ ਦਾ ਸਮਾਂ ਹੁੰਦਾ ਹੈ। ਬਾਲੜੀ ਉਮਰ ਭੋਲੇਪਣ ਦੀ ਅਵਸਥਾ ਹੈ। ਜਿਥੇ ਕੰਨਿਆ ਦਾ ਹਵਾਲਾ ਦਿੱਤਾ ਗਿਆ ਹੈ, ਉਸਨੂੰ ਇਆਣੀ ਅਤੇ ਬਾਲੜੀ ਦੇ ਰੂਪ ਵਿਚ ਦਰਸਾਇਆ ਗਿਆ ਹੈ ਜੋ ਪਤੀ ਲਈ ਤਾਂਘਦੀ ਹੈ। ਫਿਰ ਉਸਦੀ ਮੰਗਣੀ ਹੁੰਦੀ ਹੈ, ਸਾਹਾ ਰਖਿਆ ਜਾਂਦਾ ਹੈ ਅਤੇ ਵਿਆਹ ਹੁੰਦਾ ਹੈ।

ਆਦਿ ਗ੍ਰੰਥ ਦੇ ਰਚਨਾ ਕਾਲ ਵਿਚ ਸਮੁੱਚੇ ਸਮਾਜ ਵਿਚ ਹੀ ਭਾਰੀ ਬੇਚੈਨੀ ਸੀ। ਚੋਰੀ-ਡਾਕਾ, ਲੁੱਟ-ਖਸੁੱਟ ਅਤੇ ਮਾਰਧਾੜ, ਆਮ ਘਟਨਾਵਾਂ ਸਨ। ਕਿਸੇ ਦਾ ਵੀ ਜਾਨ ਮਾਲ ਸੁਰਖਿਅਤ ਨਹੀਂ ਸੀ। ਕੁੜੀਆਂ ਦੀ ਹਾਲਤ ਤਰਸਯੋਗ ਸੀ। ਉਨ੍ਹਾਂ ਨੂੰ ਮਾਰ ਦਿੱਤਾ ਜਾਂਦਾ ਸੀ ਜਾਂ ਜਨਮ ਦੇਣ ਵਾਲੀ ਜਨਨੀ ਨੂੰ ਵੀ ਅਭਾਗੀ ਹੀ ਮੰਨਿਆ ਜਾਂਦਾ ਸੀ।[8]

ਜਿਸ ਇਸਤਰੀ ਨਾਲ ਪਤੀ ਨਾਰਾਜ਼ ਹੁੰਦਾ ਸੀ ਜੇਕਰ ਉਹ ਪੁੱਤਰਵੰਤੀ ਹੋ ਪੈਂਦੀ

7. ਆਦਿ ਗ੍ਰੰਥ, ਵਾਰ ਗਉੜੀ ਮਹਲਾ ਚੌਥਾ, ਪੰਨਾ 304
8. ਡਾ. ਗੋਪਾਲ ਸਿੰਘ ਦਰਦੀ : ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸ਼ਤਾ ਪੰਨਾ 75

ਸੀ ਤਾਂ ਫਿਰ ਉਸਦਾ ਇੱਜ਼ਤ ਮਾਣ ਹੋਣ ਲਗ ਪੈਂਦਾ ਸੀ । ਇਸ ਤੋਂ ਪੁੱਤਰ ਦੇ ਜਨਮ ਦੀ ਮਹੱਤਤਾ ਦ੍ਰਿਸ਼ਟੀਗੋਚਰ ਹੁੰਦੀ ਹੈ ਅਤੇ ਪੁਤਰੀਆਂ ਦੇ ਜਨਮ ਨੂੰ ਬੁਰਾ ਸਮਝਣ ਦਾ ਸਬੂਤ ਮਿਲਦਾ ਹੈ :—

"ਕੈਹਾ ਕੰਚਨੁ ਤੁਟੈ ਸਾਰੁ ॥
ਅਗਨੀ ਗੰਢੁ ਪਾਏ ਲੋਹਾਰੁ ॥
ਗੋਰੀ ਸੇਤੀ ਤੁਟੈ ਭਤਾਰੁ ॥
ਪੁਤੀਂ ਗੰਢੁ ਪਵੈ ਸੰਸਾਰਿ ॥"[9]

ਪੁੱਤਰ ਦੇ ਜਨਮ ਨੂੰ ਜ਼ਿਆਦਾ ਮਹੱਤਵ ਦੇਣ ਦਾ ਕਾਰਨ ਇਹ ਸੀ ਕਿ ਉਸ ਨਾਲ ਸੰਸਾਰ ਵਿਚ ਵੰਸ਼ ਚਲਦਾ ਹੈ ਅਤੇ ਸੰਸਾਰ ਨਾਲ ਸਾਂਝ ਬਣੀ ਰਹਿੰਦੀ ਹੈ । ਗੁਰੂ ਅਮਰਦਾਸ ਜੀ ਨੇ ਕੰਨਿਆ ਨੂੰ ਮਾਰਨ ਦੇ ਵਿਰੁੱਧ ਆਵਾਜ਼ ਉਠਾ ਕੇ ਇਸ ਕੁਕਰਮ ਕਰਨ ਵਾਲਿਆਂ ਨੂੰ ਫਿਟਕਾਂ ਪਾਈਆਂ :—

"ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥
ਨਵਾ ਖੰਡਾ ਵਿਚਿ ਜਾਣੀਆਂ ਅਪਨੇ ਚਜ ਵੀਚਾਰ ॥
ਬ੍ਰਾਹਮਣ ਕੈਲੀ ਘਾਤੁ ਕੰਵਕਾ ਅਣਚਾਰੀ ਕਾ ਧਾਨੁ ॥
ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਮਾਨੁ ॥"[10]

ਬਾਲ ਵਿਆਹ ਦੀ ਹੋਂਦ ਦੇ ਹਵਾਲੇ ਮਿਲਦੇ ਹਨ । ਸਮਾਜਿਕ ਉਥਲ ਪੁਥਲ ਅਤੇ ਲੁੱਟਮਾਰ ਜ਼ਿਆਦਾ ਹੁੰਦੀ ਰਹਿਣ ਕਰਕੇ ਮਾਪੇ ਲੜਕੀਆਂ ਨੂੰ ਛੇਤੀ ਵਿਆਹ ਦੇਂਦੇ ਹੋਣਗੇ । ਸਹੁਰੇ ਘਰ ਜਾ ਕੇ ਉਨ੍ਹਾਂ ਨੂੰ ਆਪਣੇ ਅਗਲੇ ਘਰ ਅਨੁਸਾਰ ਢਲ ਜਾਣ ਵਿਚ ਬਹੁਤੀ ਕਠਿਨਾਈ ਨਹੀਂ ਆਉਂਦੀ ਹੋਵੇਗੀ । ਅਜੇਹੀ ਛੋਟੀ ਅਵਸਥਾ ਵਿਚ ਵਿਆਹ ਸਬੰਧੀ ਉਸਦੀ ਸਲਾਹ ਲੈਣ ਦਾ ਤਾਂ ਪ੍ਰਸ਼ਨ ਹੀ ਨਹੀਂ ਉਠਦਾ ਹੋਵੇਗਾ :—

'ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨਾ ਭਾਵੈ ।"[11]

ਪਰ ਜਵਾਨੀ ਵਿਚ ਵਿਆਹ ਹੋਣ ਦੀ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ। ਜਿਥੇ ਦੋਹਾਂ ਦੇ ਪਿਆਰ ਦਾ ਜ਼ਿਕਰ ਆਉਂਦਾ ਹੈ ਉਥੇ ਬਾਲ ਅਵਸਥਾ ਨਹੀਂ ਹੋ ਸਕਦੀ ।

"ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ ॥
ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ ॥"[12]

---

9. ਆਦਿ ਗ੍ਰੰਥ, ਵਾਰ ਮਾਝ ਕੀ ਤਥਾ ਸਲੋਕ ਮਹਲਾ ਪਹਿਲਾ, ਪੰਨਾ 143
10. ਆਦਿ ਗ੍ਰੰਥ, ਸਲੋਕ ਵਾਰਾਂ ਤੇ ਵਧੀਕ ਮਹਲਾ ਤੀਜਾ, ਪੰਨਾ 1413
11. ਆਦਿ ਗ੍ਰੰਥ; ਤਿਲੰਗ ਮਹਲਾ ਪਹਿਲਾ, ਪੰਨਾ 722
12. ਆਦਿ ਗ੍ਰੰਥ, ਤਿਲੰਗ ਮਹਲਾ ਪਹਿਲਾ, ਪੰਨਾ 935

ਆਦਿ ਗ੍ਰੰਥ ਵਿਚ ਵਿਆਹ ਨੂੰ ਮਹੱਤਵਪੂਰਨ ਕਾਰਜ ਮੰਨਿਆ ਗਿਆ ਹੈ। ਇਹ ਅਧਿਆਤਮਕ ਬੰਧਨ ਹੈ ਦੋ ਆਤਮਾਵਾਂ ਦਾ ਮੇਲ। ਜਵਾਨੀ ਦੀ ਅਵਸਥਾ ਵਿਚ ਵੀ ਹੁੰਦੇ ਹੋਣਗੇ ਤਾਂ ਹੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ :—

"ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ ॥
ਧਨ ਪਿਰ ਨੇਹੁ ਘਣਾ ਰਸਿ ਪ੍ਰੀਤੀ ਦਇਆਲਾ ਰਾਮ ॥[13]

ਜੋਬਨ ਮੱਤੀ ਇਸਤਰੀ ਪਤੀ ਲਈ ਤਾਂਘਦੀ ਹੈ ਅਤੇ ਜਵਾਨੀ ਦੀ ਉਮਰ ਕਾਰਨ ਦੋਹਾਂ ਦਾ ਆਪਸੀ ਪਿਆਰ ਵੀ ਬਹੁਤ ਹੁੰਦਾ ਹੈ। ਜਦੋਂ ਲੜਕੀ ਜਵਾਨ ਹੁੰਦੀ ਹੈ ਤਾਂ ਉਹ ਆਪਣੇ ਆਪ ਨੂੰ ਪੇਕੇ ਘਰ ਪ੍ਰਾਹੁਣੀ ਹੀ ਖਿਆਲ ਕਰਦੀ ਹੈ :—

"ਭਰ ਜੋਬਨਿ ਮੈ ਮਤ ਪੇਈਅੜੇ ਘਰਿ ਪ੍ਰਾਹੁਣੀ ਬਲਿਰਾਮ ਜੀਉ।
ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨਾ ਸਮਾਵਨੀ ਬਲਿਰਾਮ ਜੀਉ ॥"[14]

ਕੁਆਰੀ ਲੜਕੀ ਲਈ ਸ਼ਿੰਗਾਰ ਕਰਨ ਦੀ ਮਨਾਹੀ ਸੀ ਕਿਉਂਕਿ ਇਸ ਨਾਲ ਮਨ ਵਿਚ ਵਿਕਾਰ ਪੈਦਾ ਹੋ ਜਾਂਦੇ ਹਨ। ਕੇਵਲ ਪਤੀ ਪਾਸ ਰਹਿੰਦੀ ਪਤਨੀ ਨੂੰ ਹੀ ਸ਼ਿੰਗਾਰ ਕਰਨ ਦੀ ਹਦਾਇਤ ਸੀ :

"ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥
ਕਿਉ ਰਲੀਆ ਮਾਨੈ ਬਾਝੁ ਭਤਾਰਾ ॥"[15]

ਕੰਨਿਆ ਨੂੰ ਵਿਆਹ ਸਮੇਂ ਦਾਜ ਦੇਣ ਦਾ ਰਿਵਾਜ ਵੀ ਹੋਵੇਗਾ। ਗੁਰੂ ਜੀ ਇਸ ਬਾਰੇ ਕਹਿੰਦੇ ਹਨ ਕਿ ਗੁਣਾਂ ਦਾ ਦਾਜ ਇਕੱਠਾ ਕਰਨ ਦੀ ਲੋੜ ਹੈ ਤਾਂ ਹੀ ਪਤੀ ਦੇ ਘਰ ਮਾਣ, ਇੱਜ਼ਤ ਅਤੇ ਪਿਆਰ ਪ੍ਰਾਪਤ ਹੋ ਸਕਦਾ ਹੈ। ਪੁੱਤਰੀ ਦੇ ਘਰੋਂ ਕੁਝ ਵੀ ਲੈਣ ਨੂੰ ਬੁਰਾ ਖਿਆਲ ਕੀਤਾ ਜਾਂਦਾ ਸੀ। ਇਥੋਂ ਤਕ ਕਿ ਕੰਨਿਆ ਪੱਖ ਦੇ ਪੁਰੋਹਿਤ ਨੂੰ ਵੀ ਕੁਝ ਵੀ ਲੈਣ ਤੋਂ ਵਰਜਿਆ ਹੈ :-

"ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ॥
ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ।"[16]

---

13. ਰਾਗ ਆਸਾ ਮਹਲਾ ਪਹਿਲਾ, ਪੰਨਾ 435-36
14. ਕਬੀਰ ਸੂਹੀ, ਪੰਨਾ 763
15. ਰਾਗ ਸੂਹੀ, ਛੰਤ ਮਹਲਾ ਪਹਿਲਾ, ਪੰਨਾ 792
16. ਆਸਾ ਪੱਟੀ ਮਹਲਾ ਤੀਜਾ, ਪੰਨਾ 435

ਧੀਆਂ ਨੂੰ ਮਾਪੇ ਆਪਣੀ ਵਿੱਤ ਅਨੁਸਾਰ ਧਨ-ਮਾਲ ਦੇਂਦੇ ਸਨ। ਇਸਨੂੰ ਦਾਨ ਤਸੱਵਰ ਕੀਤਾ ਜਾਂਦਾ ਸੀ। ਧੀ ਦੇ ਘਰ ਦਾ ਅੰਨ ਵੀ ਨਹੀਂ ਖਾਧਾ ਜਾਂਦਾ ਸੀ। ਉਹ ਪਿਤਾ ਦੇ ਘਰੋਂ ਦਾਤਾਂ ਲੈਣ ਦੀ ਅਧਿਕਾਰੀ ਹੈ ਪਿਤਾ ਨੂੰ ਦੇਣ ਦੀ ਨਹੀਂ। ਮਾਪੇ ਉਸਨੂੰ ਪਤੀ-ਘਰ ਅਨੁਕੂਲ ਸਾਰੀ ਸਿਖਿਆ ਦੇਂਦੇ ਸਨ ਅਤੇ ਘਰ ਦੇ ਕੰਮ ਕਾਜ ਵੀ ਸਿਖਾਏ ਜਾਂਦੇ ਸਨ। ਨਿਮਰਤਾ, ਹਲੀਮੀ ਅਤੇ ਮਿਠ-ਬੋਲੜੀ ਹੋਣ ਤੇ ਵਿਸ਼ੇਸ਼ ਜ਼ੋਰ ਦਿੱਤਾ ਜਾਂਦਾ ਸੀ। ਸਰਵ-ਗੁਣ ਸੰਪੰਨ ਕੰਨਿਆ ਜਦੋਂ ਵਿਆਹੁਤਾ ਰੂਪ ਵਿਚ ਪਤੀ ਘਰ ਲਈ ਪ੍ਰਸਥਾਨ ਕਰਦੀ ਸੀ ਤਾਂ ਮਾਪੇ ਉਸਦੇ ਨਵਜੀਵਨ ਦੀ ਸਫ਼ਲਤਾ ਦੀ ਕਾਮਨਾ ਕਰਦੇ ਸਨ। ਉਸ ਦੇ ਖੇਡਾਂ ਵਾਲੇ ਘਰ ਦੀਆਂ ਯਾਦਾਂ ਉਸਦੇ ਨਾਲ ਜਾਂਦੀਆਂ ਸਨ ਪਰ ਭਾਵੀ ਜੀਵਨ ਦੀ ਜ਼ਿੰਮੇਂਵਾਰੀ ਦਾ ਅਹਿਸਾਸ ਇਨ੍ਹਾਂ ਯਾਦਾਂ ਨੂੰ ਦਿਲ ਦੀ ਕਿਸੇ ਡੂੰਘੀ ਨੁੱਕਰੇ ਦੱਬ ਦੇਂਦਾ ਸੀ। ਉਹ ਸਹੁਰੇ ਘਰ ਪ੍ਰਤਿ ਫਰਜ਼ ਪੂਰਤੀ ਦੇ ਅਹਿਸਾਸ ਨਾਲ ਨਵ-ਜੀਵਨ ਆਰੰਭਦੀ ਸੀ।

## ਵਿਆਹੁਤਾ ਰੂਪ

ਭਾਰਤੀ ਨਾਰੀ ਲਈ ਉਸਦਾ ਪਤੀ ਉਸਦੇ ਨਿਰਬਾਹ, ਪ੍ਰੇਮ ਅਤੇ ਜੀਵਨ ਦਾ ਆਧਾਰ ਹੁੰਦਾ ਹੈ। ਇਸ ਲਈ ਗ੍ਰਿਹਸਥ ਆਸ਼ਰਮ ਸਰਵੋਤਮ ਮੰਨਿਆ ਗਿਆ ਹੈ। ਗ੍ਰਿਹਸਥੀ ਦਾ ਆਧਾਰ ਵਿਆਹ ਹੈ। ਵਿਆਹ ਭਾਵੇਂ ਸੰਸਾਰ ਵਿਚ ਕੀਤੇ ਜਾਂਦੇ ਹਨ ਪਰ ਵਾਸਤਵ ਵਿਚ ਇਹ ਧੁਰੋਂ ਲਿਖੇ ਹੋਏ ਸੰਜੋਗ ਹੁੰਦੇ ਹਨ। ਕੋਈ ਵਿਅਕਤੀ ਆਪਣੀ ਮਰਜ਼ੀ ਨਾਲ ਵਿਆਹ ਨਹੀਂ ਕਰਾਉਂਦਾ ਸਗੋਂ ਵਾਹਿਗੁਰੂ ਨੇ ਜਿਥੇ ਅਤੇ ਜਿਸ ਨਾਲ ਸਬੰਧ ਭਾਗਾਂ ਵਿਚ ਲਿਖ ਦਿੱਤਾ ਹੈ, ਉਥੇ ਹੀ ਹੁੰਦਾ ਹੈ ਇਸ ਲਈ ਪਤੀ-ਪਤਨੀ ਦੇ ਸਰੀਰ ਦੋ ਹੁੰਦੇ ਹੋਏ ਵੀ ਇਕੋ ਹੀ ਜੋਤ ਜਗਦੀ ਹੈ :—

> "ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥
> ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥"[17]

ਅਤੇ ਸੰਜੋਗ ਧੁਰ ਦਰਗਾਹੋਂ ਲਿਖੇ ਹੁੰਦੇ ਹਨ। ਇਹ ਜੋੜ ਵਾਹਿਗੁਰੂ ਦੁਆਰਾ ਜੋੜੇ ਜਾਂਦੇ ਹਨ :—

> "ਧਨ ਪਿਰ ਮੇਲੁ ਭਇਆ
> ਪ੍ਰਭਿ ਆਪਿ ਮਿਲਾਇਆ ਰਾਮ ॥"[18]

ਇਹ ਅਵਸਥਾ ਤਾਂ ਹੀ ਪ੍ਰਾਪਤ ਹੋ ਸਕਦੀ ਹੈ ਜੇ ਪਤਨੀ ਪਤੀ ਦੇ ਅਨੁਕੂਲ

---

17. ਵਾਰ ਸੂਹੀ, ਮਹਲਾ ਤੀਜਾ, ਪੰਨਾ 788
18. ਆਸਾ ਮਹਲਾ ਤੀਜਾ, ਪੰਨਾ 439

ਵਿਵਹਾਰ ਕਰਦੀ ਹੈ। ਜੇਕਰ ਦੋਹਾਂ ਦੇ ਆਪਸ ਵਿਚ ਸੁਖਾਵੇਂ ਸਬੰਧ ਨਹੀਂ ਹਨ ਤਾਂ ਫਿਰ ਇਕੱਠੇ ਰਹਿੰਦੇ ਹੋਏ ਵੀ ਮਿਲਾਪ ਨਹੀਂ ਹੁੰਦਾ। ਧਨ ਪਿਰ ਨੂੰ ਪਿਆਰੀ ਲਗੇ ਤਾਂ ਹੀ ਉਹ ਅਸਲੀ ਸੁਹਾਗਣ ਹੈ :—

> "ਧਨ ਪਿਰ ਏਕੇ ਸੰਗਿ ਬਸੇਰਾ ।
> ਸੇਜ ਏਕ ਪੈ ਮਿਲਨੁ ਦੁਹੇਰਾ ॥
> ਧੰਨਿ ਸੁਹਾਗਨਿ ਜੋ ਪੀਅ ਭਾਵੈ ॥
> ਕਹਿ ਕਬੀਰ ਫਿਰਿ ਜਨਮਿ ਨ ਆਵੈ ।"[19]

ਇਸਤਰੀ ਨੂੰ ਕੁਝ ਗੁਣ ਗ੍ਰਹਿਣ ਕਰਨ ਦੀ ਲੋੜ ਹੈ। ਗੁਣਵੰਤੀ ਹੀ ਸੋਭਾਵੰਤੀ, ਸੁਚੱਜੀ, ਸਿਆਣੀ ਅਤੇ ਪਤੀ-ਪਿਆਰੀ ਹੋ ਸਕਦੀ ਹੈ। ਗੁਣਾਂ ਦਾ ਸ਼ਿੰਗਾਰ ਕਰਕੇ ਪਤੀ ਸੇਵਾ ਵਿਚ ਰੱਤੀ ਰਹਿੰਦੀ ਹੈ ਤਾਂ ਭਰਤਾ ਉਸਨੂੰ ਪਿਆਰ ਕਰਦਾ ਹੈ। ਦੋ ਮੂਰਤਾਂ ਵਿਚ ਇਕ ਜੋਤ ਹੋ ਜਾਂਦੀ ਹੈ। ਇਸ ਅਵਸਥਾ ਵਿਚ ਉਹ ਬਹੁਤ ਖੁਸ਼ ਹੁੰਦੀ ਹੈ :—

> "ਕਾਮਣਿ ਮਨਿ ਸੋਹਿਲੜਾ ਸਾਜਨ ਮਿਲੇ ਪਿਆਰੇ ਰਾਮ ॥
> ਗੁਰਮਤੀ ਮਨੁ ਨਿਰਮਲੁ ਹੋਆ ਹਰਿ ਰਾਖਿਆ ਉਰਿਧਾਰੇ ਰਾਮ ॥"[20]

ਵਿਆਹ ਧੁਰਾਂ ਦੇ ਸੰਜੋਗ ਦੁਆਰਾ ਮੰਨਦੇ ਸਨ ਤਾਂ ਫਿਰ ਇਕ ਤੋਂ ਵੱਧ ਵਿਆਹਾਂ ਦੀ ਕੋਈ ਗੁੰਜਾਇਸ਼ ਨਹੀਂ ਰਹਿ ਜਾਂਦੀ। ਇਸ ਲਈ ਆਦਿ ਗ੍ਰੰਥ ਦੀ ਬਾਣੀ ਵਿਚ ਇਕ ਨਾਰੀ ਵਿਆਹ ਦੀ ਹੀ ਆਗਿਆ ਹੈ। ਇਸ ਪ੍ਰਕਾਰ ਦੇ ਹੋਰ ਸਬੰਧ ਬੁਰੇ ਹਨ ਆਚਰਨ-ਹੀਣਤਾ ਦੇ ਪ੍ਰਤੀਕ ਹਨ। ਇਕ ਨਾਰੀ ਵਿਆਹ ਉਤੇ ਈਮਾਨ ਰਖਣ ਵਾਲੇ ਨੂੰ ਜਤੀ ਮੰਨਿਆ ਗਿਆ ਹੈ।

ਘਰੇਲੂ ਜੀਵਨ ਦਾ ਸ਼ਿੰਗਾਰ ਇਸਤਰੀ ਹੈ। ਉਸਦੇ ਜੀਵਨ ਦਾ ਆਧਾਰ ਪਤੀ-ਖਸਮ ਹੈ। ਪਤੀ ਨੂੰ ਖੁਸ਼ ਰਖਣਾ ਪਤਨੀ ਦਾ ਇਕ ਮਾਤਰ ਕਰਤੱਵ ਹੈ। ਜੋ ਉਸਨੂੰ ਪ੍ਰਸੰਨ ਨਹੀਂ ਕਰ ਸਕਦੀ ਉਸਦੀ ਦੁਰਗਤੀ ਹੁੰਦੀ ਹੈ। ਇਸ ਲਈ ਪਤੀ ਨੂੰ ਲੁਭਾਉਣ ਲਈ ਇਸਤਰੀ ਜਿਥੇ ਚੰਗੇ ਗੁਣ ਧਾਰਨ ਕਰਦੀ ਹੈ ਉਥੇ ਬਣਾਵਟੀ ਸ਼ਿੰਗਾਰ ਦੇ ਸਮਾਨ ਦੀ ਵਰਤੋਂ ਵੀ ਕਰਦੀ ਹੈ।

> "ਚੰਦਨ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ ॥
> ਚੋਆ ਚੰਦਨੁ ਬਹੁਘਣਾ ਪਾਨਾ ਨਾਲਿ ਕਪੂਰੁ ।"[21]

---

19. ਆਸਾ ਸ੍ਰੀ ਕਬੀਰ ਜੀਉ ਕੇ, ਪੰਨਾ 483
20. ਸੂਹੀ ਮਹਲਾ ਤੀਜਾ, ਪੰਨਾ 771-72
21. ਸ੍ਰੀ ਰਾਗ ਮਹਲਾ ਪਹਿਲਾ, ਪੰਨਾ 19

ਜੇਕਰ ਬਦਕਿਸਮਤੀ ਨਾਲ ਕਿਸੇ ਦਾ ਪਤੀ ਪਰ-ਨਾਰੀ ਗਮਨ ਕਰਦਾ ਸੀ ਤਾਂ ਇਸ ਮਰਦ ਪ੍ਰਧਾਨ ਸਮਾਜ ਵਿਚ ਔਰਤ ਨੂੰ ਹੀ ਦੋਸ਼ੀ ਮੰਨਿਆ ਜਾਂਦਾ ਸੀ ਕਿਉਂਕਿ ਉਹ ਪਤੀ ਨੂੰ ਵਸ ਵਿਚ ਰਖਣ ਦੇ ਅਸਮਰਥ ਰਹੀ ਸੀ :—

"ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥"
ਨਾ ਮਨੀਆਰੁ ਨ ਚੂੜੀਆ ਨਾ ਸੋ ਵੰਗੜੀਆਹਾ ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ।"[22]

ਬੇਮੁਖ ਹੋਏ ਭਰਤੇ ਨੂੰ ਰਿਝਾਉਣ ਲਈ ਮੋਹਿਤ ਕਰਨ ਲਈ ਨਾਰ ਸੋਲ੍ਹਾ ਸ਼ਿੰਗਾਰ ਕਰਦੀ ਹੈ ਪਰ ਉਸਦੀ ਤਸੱਲੀ ਨਹੀਂ ਹੁੰਦੀ । ਉਹ ਆਪਣੀਆਂ ਸਹੇਲੀਆਂ ਨੂੰ ਪੁਛਦੀ ਹੈ ਕਿ ਉਹ ਕਿਹੜਾ ਸ਼ਿੰਗਾਰ ਕਰੇ ਅਤੇ ਕਿਹੜੇ ਗੁਣ ਧਾਰਨ ਕਰੇ ਤਾਂ ਜੋ ਪਤੀ ਨੂੰ ਭਾ ਜਾਵੇ ਅਤੇ ਪਤੀ ਉਸਦੇ ਵਸ ਹੋ ਜਾਵੇ :—

"ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ।"[23]

ਸਹੇਲੀਆਂ ਆਪਣੇ ਜੀਵਨ ਤਜਰਬੇ ਅਨੁਸਾਰ ਉਸਨੂੰ ਕੁਝ ਗੁਣ ਗ੍ਰਹਿਣ ਕਰ ਲੈਣ ਦੀ ਸਿਖਿਆ ਦੇਂਦੀਆਂ ਹਨ :—

"ਨਿਵਣੁ ਸੁ ਅਖਰੁ ਖਵਣੁ ਗੁਣ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥"[24]

ਇਸਤਰੀ ਨਿਮਰਤਾ, ਖਿਮਾ ਅਤੇ ਮਿਠਾਸ ਨਾਲ ਸਹਿਜ ਅਵਸਥਾ ਅਤੇ ਸੰਤੋਖ ਵਿਚ ਵਿਚਰਦੀ ਹੋਈ ਆਪਣੇ ਸਤਿਗੁਰੂ ਦੀ ਸਿਖਿਆ ਉਤੇ ਪੂਰੀ ਤਰ੍ਹਾਂ ਅਮਲ ਕਰੇ; ਸੁਰਤ ਸਾਈਂ ਨਾਲ ਜੋੜੀ ਰਖੇ । ਇਸ ਮਾਰਗ ਤੇ ਚਲ ਕੇ ਹੀ ਮਿਲਾਪ ਦੀ ਆਨੰਦ ਅਵਸਥਾ ਪ੍ਰਾਪਤ ਹੋ ਸਕਦੀ ਹੈ :—

"ਜਾਇ ਪੁਛਹੁ ਸੋਹਾਗਣੀ ਤੁਸੀਂ ਰਾਵਿਆ ਕਿਨੀ ਗੁਣੀ ॥
ਸਹਜਿ ਸੰਤੋਖਿ ਸੀਗਾਰਿਆ ਮਿਠਾ ਬੋਲਣੀ ॥[25]

ਅਗੇ ਚਲ ਕੇ ਗੁਰੂ ਅਮਰਦਾਸ ਜੀ ਲਿਖਦੇ ਹਨ ਕਿ ਉਹ ਸੁਹਾਗਣ ਹੈ ਜਿਹੜੀ

---

22. ਰਾਗ ਵਡਹੰਸ, ਮਹਲਾ ਪਹਿਲਾ, ਪੰਨਾ 557-58
23. ਸਲੋਕ ਸ਼ੇਖ ਫਰੀਦ ਕੇ, ਪੰਨਾ 1384
24. —ਉਹੀ— , ਪੰਨਾ 1384
25. ਸ੍ਰੀ ਰਾਗ, ਮਹਲਾ ਪਹਿਲਾ, ਪੰਨਾ 17

ਆਪਣ ਪਤੀ ਨੂੰ ਦਿਲ ਵਿਚ ਧਾਰਨ ਕਰੇ, ਉਸ ਨਾਲ ਮਿਠਾ ਬੋਲੇ, ਨਿਮਰਤਾ ਦਾ ਵਿਵਹਾਰ ਕਰੇ ਅਤੇ ਉਸਦੇ ਨਾਲ ਸੇਜ ਮਾਣੇ। ਉਹ ਭਾਗਾਂ ਵਾਲੀ ਹੈ :—

"ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰਧਾਰਿ ॥
ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥
ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ ॥[26]

ਸੁਹਾਗਣ ਉਹ ਹੈ ਜੋ ਆਪਣੇ ਮਾਲਕ ਨੂੰ ਪਛਾਣ ਲੈਂਦੀ ਹੈ, ਉਸ ਦੀਆਂ ਲੋੜਾਂ ਸਮਝ ਲੈਂਦੀ ਹੈ ਅਤੇ ਉਸਦੀ ਇੱਛਾ ਪੂਰਤੀ ਕਰਦੀ ਹੈ। ਉਸਦਾ ਪਤੀ ਉਸਤੇ ਮਿਹਰਬਾਨ ਹੋ ਜਾਂਦਾ ਹੈ :—

"ਸੇ ਸਹੀਆ ਸੋਹਾਗਣੀ ਜਿਨ ਕਉ ਨਦਰਿ ਕਰੇਇ ॥
ਖਸਮ ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ ॥"[27]

ਆਪਣੇ ਪ੍ਰੀਤਮ ਨੂੰ ਪਿਆਰੀ ਲਗਣ ਲਈ ਆਪਣੇ ਦਿਲ ਵਿਚ ਉਸ ਦਾ ਡਰ ਅਤੇ ਉਸ ਪ੍ਰਤਿ ਪਿਆਰ ਦੋਵੇਂ ਹੀ ਹੋਣ ਤਾਂ ਹੀ ਉਹ ਸੁਖ ਸੇਜੜੀ ਮਾਣ ਸਕਦੀ ਹੈ :—

"ਕਹਤੁ ਨਾਨਕ ਭੈ ਭਾਵ ਕਾ ਕਰੇ ਸੀਗਾਰੁ ॥
ਸਦ ਹੀ ਸੇਜੈ ਰਵੇ ਭਤਾਰੁ ॥"[28]

ਅਤੇ

"ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥"[29]

ਉਸਨੂੰ ਆਪਾ ਸ਼ਿੰਗਾਰਨ ਤੋਂ ਛੁੱਟ ਸੰਸਾਰਿਕ ਵਰਤੋਂ ਵਿਹਾਰ ਵਿਚ ਵੀ ਕੁਸ਼ਲ ਹੋਣਾ ਚਾਹੀਦਾ ਹੈ ਅਤੇ ਸਾਰੇ ਪਰਿਵਾਰ ਨੂੰ ਖੁਸ਼ ਰਖਣ ਦੇ ਸਮਰਥ ਵੀ :—

"ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ॥
ਨਾਨਕ ਅਹਿਨਿਸ ਸਦਾ ਭਲੀ, ਪਿਰ ਕੈ ਹੇਤਿ ਪਿਆਰਿ ॥"[30]

---

26. ਸ੍ਰੀ ਰਾਗ, ਮਹਲਾ ਤੀਜਾ, ਪੰਨਾ 31
27. —ਉਹੀ— , ਤੀਜਾ ਪੰਨਾ 38.
28. ਆਸਾ ਮਹਲਾ ਪਹਿਲਾ, ਪੰਨਾ 357
29. ਤਿਲੰਗ ਮਹਲਾ ਪਹਿਲਾ, ਪੰਨਾ 722
30. ਮਾਰੂ ਮਹਲਾ ਪਹਿਲਾ, ਪੰਨਾ 1088

ਪਤੀ ਪ੍ਰਤਿ ਇਹ ਪਿਆਰ ਅਤੇ ਸ਼ਰਧਾ ਕੇਵਲ ਉਸਦੇ ਘਰ ਵਿਚ ਜਾਂ ਉਸਦੇ ਸਨਮੁਖ ਹੀ ਨਹੀਂ ਸਗੋਂ ਉਸ ਤੋਂ ਦੂਰ ਰਹਿਣ ਉਤੇ ਵੀ ਹੋਣੀ ਚਾਹੀਦੀ ਹੈ। ਇਥੋਂ ਤਕ ਕਿ ਸਰੀਰਕ ਰੂਪ ਵਿਚ ਪੇਕੇ ਬੈਠੀ ਧਨ ਨੂੰ ਆਪਣੇ ਪਤੀ ਨਾਲ ਲਿਵ ਜੋੜੀ ਰਖਣ ਦਾ ਉਪਦੇਸ਼ ਦਿੱਤਾ ਹੈ :—

"ਪੇਈਅੜੈ ਧਨ ਕੰਤੁ ਸਮਾਲੇ ॥
ਗੁਰਪਰਸਾਦੀ ਵੇਖੈ ਨਾਲੇ ॥
ਪਿਰ ਕੈ ਸਹਜਿ ਰਹੈ ਰੰਗਿ ਰਾਤੀ ॥
ਸਬਦਿ ਸਿੰਗਾਰ ਬਣਾਵਣਿਆ ॥[31]

ਅਤੇ ਜਦੋਂ ਧਨੁ ਸਵਾਸ ਸਵਾਸ ਪਿਰ ਨੂੰ ਚਿਤਵਦੀ ਹੈ ਤਾਂ ਸਹੁਰੇ ਘਰ ਵਿਚ ਉਸ ਲਈ ਸਭ ਸੁਖ ਸਾਮਿਗ੍ਰੀ ਇਕੱਤਰ ਹੋ ਜਾਂਦੀ ਹੈ :—

"ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥
ਗੁਰਮਿਲਿ ਚਜੁ ਆਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥"[32]

ਪਤਨੀ ਨੂੰ ਆਪਣੇ ਪਤੀ ਪ੍ਰਤਿ ਹਰ ਪ੍ਰਕਾਰ ਦੇ ਫਰਜ਼ ਪੂਰੇ ਕਰਨ ਦੀ ਹਦਾਇਤ ਹੈ। ਕਿਧਰੇ ਉਹ ਦਾਸੀ ਹੈ ਤਾਂ ਕਿਧਰੇ ਚੇਰੀ, ਕਿਧਰੇ ਰੂਪਵੰਤੀ ਹੈ ਤਾਂ ਕਿਧਰੇ ਸ਼ਿੰਗਾਰ ਕਰਕੇ ਰੂਪ ਨਿਖਾਰਿਆ ਹੈ। ਹਰ ਅਵਸਥਾ ਵਿਚ ਨਿਮਰਤਾ ਦੀ ਪੁੰਜ ਆਪਣੇ ਸੁਹਾਗ ਦੀ ਸੇਵਾਦਾਰਨੀ ਹੀ ਹੈ :—

"ਅਪੁਨੇ ਠਾਕੁਰ ਕੀ ਹਉ ਚੇਰੀ
ਚਰਨ ਗਹੇ ਜਗਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ।"[33]

ਸਮੇਂ ਸਮੇਂ ਗ੍ਰਿਹਸਥੀ ਵਿਚ ਇਸਤਰੀ ਨੂੰ ਔਕੜਾਂ ਵਿਚੋਂ ਲੰਘਣਾ ਪੈਂਦਾ ਹੈ। ਜੇਕਰ ਅਜੇਹੇ ਸਮੇਂ ਵਿਚ ਉਹ ਸਵੈ-ਸੰਜਮ ਗੁਆ ਬੈਠਦੀ ਹੈ ਤਾਂ ਜੀਵਨ ਦੀ ਗੱਡੀ ਡਾਵਾਂਡੋਲ ਹੋ ਸਕਦੀ ਹੈ। ਇਸੇ ਲਈ ਗੁਰੂ ਅਰਜਨ ਦੇਵ ਜੀ ਨੇ ਪੰਜ ਵਿਕਾਰਾਂ ਤੋਂ ਸਵੈ ਦੀ ਰਖਿਆ ਕਰਨ ਦਾ ਮਾਰਗ ਦੱਸਿਆ :—

"ਕਾਮ ਕ੍ਰੋਧ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ ॥
ਹੋਇ ਨਿਮਾਣੀ ਸੇਵ ਕਮਾਵਹਿ ਤਾਂ ਪ੍ਰੀਤਮ ਹੋਵਹਿ ਮਨਿ ਪਿਆਰੀ ॥"[34]

31. ਮਾਝ ਮਹਲਾ ਤੀਜਾ, ਪੰਨਾ 129
32. ਸਿਰੀ ਰਾਗ ਮਹਲਾ ਪੰਜਵਾਂ, ਪੰਨਾ 50
33. ਰਾਗ ਸਾਰੰਗ ਚਉਪਦੇ ਮਹਲਾ ਪਹਿਲਾ, ਪੰਨਾ 1197
34. ਆਸਾ ਮਹਲਾ ਪੰਜਵਾਂ, ਪੰਨਾ 377

ਪੰਜ ਵਿਕਾਰਾਂ ਤੋਂ ਨਿਰਲੇਪ ਰਹਿਣ ਵਾਲੀ ਹੀ ਪਤੀ ਨੂੰ ਪਿਆਰੀ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਵੀ ਇਸ ਸਬੰਧੀ ਲਿਖਦੇ ਹਨ :—

"ਮਨ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤਧਾਰੀ ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਗਾਵੈ ਲਾਲ ਪਿਆਰੀ ॥"[35]

ਗੁਰੂ ਅਰਜਨ ਦੇਵ ਜੀ ਅਨੁਸਾਰ ਪਤੀ ਦੀ ਆਗਿਆਕਾਰ ਪਤਨੀ ਨੂੰ ਸੰਸਾਰ ਦਾ ਕੋਈ ਦੁਖ ਨਹੀਂ ਵਿਆਪਦਾ ; ਉਹ ਸਦਾ ਸੁਖੀ ਰਹਿੰਦੀ ਹੈ :—

"ਸੀਲ ਸੰਜਮਿ ਪ੍ਰਿਅ-ਆਗਿਆ ਮਾਨੈ ॥
ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥"[36]

ਉਹ ਮਾਣ-ਅਭਿਮਾਨ ਤਿਆਗ ਕੇ ਪਤੀ ਦਾ ਹੁਕਮ ਮੰਨਦੀ ਹੈ ਅਤੇ ਪਤੀ ਵੀ ਉਸਦੇ ਸਾਥ ਵਿਚ ਆਨੰਦਿਤ ਹੁੰਦਾ ਹੈ :—

"ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥
ਮਾਨੈ ਹੁਕਮੁ ਤਜੈ ਅਭਿਮਾਨੇ ॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥[37]

ਅਤੇ

"ਜੋ ਧਨ ਖਸਮੈ ਚਲੇ ਰਜਾਈ ॥
ਦਰਿ ਘਰਿ ਸੋਭਾ ਮਹਿਲ ਬੁਲਾਈ ॥"[38]

ਸਦਾ ਪਿਰ ਧਿਆਉਂਦੀ ਹੋਈ ਜਸ ਖਟਣ ਵਾਲੀ ਤ੍ਰੀਮਤ ਗੁਰਮੁਖ ਦੀ ਨਿਆਈਂ ਹੈ ਪਰ ਪਤੀ ਤੋਂ ਵਿਮੁਖ ਰਹਿਣ ਵਾਲੀ ਮਨਮੁਖ ਜੀਵ ਹੈ ਜੋ ਹੀਰਾ ਜਨਮ ਵਿਅਰਥ ਗੁਆਉਂਦੀ ਹੈ। ਜੋ ਇਸਤਰੀ ਗੁਣਵੰਤੀ ਅਤੇ ਸੋਭਾਵੰਤੀ ਹੈ, ਉਹ ਸਦਾ ਪਤੀ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦੀ ਹੈ। ਉਸਦੀ ਸੇਵਾ ਕਰਦੀ ਹੋਈ ਨਉਂ ਨਿਧਾਂ ਪਾਂਦੀ ਹੈ। ਉਹ ਸੱਚੇ ਅਰਥਾਂ ਵਿਚ ਸੁਹਾਗਣ ਅਤੇ ਵਡਭਾਗਣ ਹੈ :—

"ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ ॥
ਮਨਮੁਖਿ ਸੀਗਾਰੁ ਨ ਜਾਣਨੀ ਜਾਸਨਿ ਜਨਮੁ ਸਭੁ ਹਾਰਿ ॥"[39]

35. ਆਸਾ ਮਹਲਾ ਪਹਿਲਾ, ਪੰਨਾ 359
36. ਰਾਗ ਗਉੜੀ ਮਹਲਾ ਪੰਜਵਾਂ, ਪੰਨਾ 185
37. ਸੂਹੀ ਮਹਲਾ ਪੰਜਵਾਂ, ਪੰਨਾ 737
38. ਸਿਰੀ ਰਾਗ ਸਲੋਕ ਮਹਲਾ ਤੀਜਾ, ਪੰਨਾ 85
39. ਰਾਗ ਰਾਮਕਲੀ ਮਹਲਾ ਤੀਜਾ, ਪੰਨਾ 950

ਜੋ ਆਪਣੀ ਮਤਿ ਵਰਤਦੀਆਂ ਹਨ, ਉਹ ਵਹਿਮਾਂ ਵਿਚ ਡੁਬੀਆਂ ਭਟਕ-ਦੀਆਂ ਰਹਿੰਦੀਆਂ ਹਨ :—

"ਖਰੀ ਸਿਆਣੀ ਕੰਤ ਨ ਭਾਣੀ ॥
ਮਾਇਆ ਲਾਗੀ ਭਰਮਿ ਭੁਲਾਣੀ ॥
ਹਉਮੈ ਜਾਈ ਤਾ ਕੰਤ ਸਮਾਈ ॥
ਤਉ ਕਾਮਣਿ ਪਿਆਰੇ ਨਵਨਿਧਿ ਪਾਈ ॥"[40]

ਜੋ ਮੋਹ ਮਾਇਆ ਵਿਚ ਫਸ ਕੇ ਹਉਮੈਂ ਦਾ ਗਹਿਣਾ ਪਾ ਲੈਂਦੀਆਂ ਹਨ, ਉਹ ਪਤੀ ਨੂੰ ਪਿਆਰੀਆਂ ਨਹੀਂ ਹੋ ਸਕਦੀਆਂ। ਹਉਮੈਂ ਅਤੇ ਤ੍ਰਿਸ਼ਨਾ ਦੇ ਤਿਆਗ ਦੁਆਰਾ ਹੀ ਕੰਤ ਨਾਲ ਮਿਲਾਪ ਹੁੰਦਾ ਹੈ :—

"ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰਾ ॥
ਗੁਰਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ।"[41]

ਅਤੇ

"ਸਤੁ ਸੀਗਾਰੁ ਭਉ ਅੰਜਨੁ ਪਾਇਆ ॥
ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥
ਕੰਗਨ ਬਸਤ੍ਰ ਗਹਨੇ ਬਣੇ ਸੁਹਾਵੇ ॥
ਧਨ ਸਭ ਸੁਖ ਪਾਵੈ ਜਾਂ ਪਿਰ ਘਰਿ ਆਵੈ ॥"[42]

ਸਭ ਖੁਸ਼ੀਆਂ ਪਤੀ ਦੇ ਘਰ ਹੋਣ ਸਮੇਂ ਸੋਂਹਦੀਆਂ ਹਨ। ਸਭ ਸ਼ਿੰਗਾਰ ਉਸਦੀ ਹਾਜ਼ਰੀ ਵਿਚ ਹੀ ਸੁਖਦਾਈ ਹੈ। ਜੇ ਕੰਤ ਨੂੰ ਚੰਗੀ ਲਗ ਜਾਵੇ ਤਾਂ ਜੀਵਨ ਸਕਾਰਥ ਹੈ। ਉਸਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਉਸਨੂੰ ਲੁਭਾਇਆ ਜਾ ਸਕਦਾ ਹੈ :—

"ਸੇਜ ਸੁਖਾਲੀ ਜਾਂ ਪ੍ਰਭ ਭਾਇਆ ਹਰਿ ਹਰਿ ਨਾਮਿ ਸਮਾਣੇ ॥
ਨਾਨਕ ਸੋਹਾਗਣਿ ਸਾ ਵਡਭਾਗੀ ਜੇ ਚਲੈ ਸਤਿਗੁਰ ਭਾਣੇ ॥[43]

ਮਾਲਕ ਘਰ ਹੋਵੇ ਤਾਂ ਸੇਜ ਚੰਗੀ ਲਗਦੀ ਹੈ ਅਤੇ ਸੁਹਾਗਣ ਖੁਸ਼ੀ ਦੀਆਂ

---

40. ਰਾਗ ਸੂਹੀ ਅਸਟਪਦੀਆ ਮਹਲਾ ਪਹਿਲਾ, 750
41. ਸਿਰੀ ਰਾਗ ਮਹਲਾ ਤੀਜਾ, ਪੰਨਾ 36-37
42. ਸੂਹੀ ਮਹਲਾ ਪੰਜਵਾਂ, ਪੰਨਾ 737
43. ਮਹਲਾ ਤੀਜਾ, ਪੰਨਾ 772

ਲਾਲੀਆਂ ਚੜ੍ਹੀਆਂ ਰਹਿੰਦੀਆਂ ਹਨ :—

"ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ ॥
ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ ॥"[44]

ਸੁਹਾਗਣ ਲਈ ਗਿਆਨਵਾਨ ਅਤੇ ਸੂਝਵਾਨ ਹੋਣ ਦੀ ਲੋੜ ਹੈ। ਇਹ ਅਮੋਲਕ ਗਹਿਣੇ ਸਦੀਵੀ ਹਨ ਜੋ ਉਸਦੀ ਸੁੰਦਰਤਾ ਨੂੰ ਚਾਰ ਚੰਨ ਲਾਂਦੇ ਅਤੇ ਉਸਦੇ ਦਿਲ ਵਿਚ ਪਿਰ ਦਾ ਪਿਆਰ ਭਰ ਦੇਂਦੇ ਹਨ :—

"ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ ॥
ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ ॥"[45]

ਅਤੇ

"ਸਾਹੁਰੜੈ ਧਨ ਸਾਚੁ ਪਛਾਨਿਆ ॥
ਸਹਜਿ ਸੁਭਾਇ ਅਪਣਾ ਪਿਰੁ ਜਾਨਿਆ ॥
ਗੁਰਪਰਸਾਦੀ ਐਸੀ ਮਤਿ ਆਵੈ ॥
ਤਾਂ ਕਾਮਣਿ ਕੰਤੈ ਮਨਿ ਭਾਵੈ ॥"[46]

ਸੁਹਾਗਣ ਸਹੁਰੇ ਰਹੇ ਜਾਂ ਪੇਕੇ ਉਸਦੀ ਲਿਵ ਤਾਂ ਹਰ ਸਮੇਂ ਆਪਣੇ ਪਤੀ ਦੇ ਚਰਨਾਂ ਨਾਲ ਜੁੜੀ ਰਹਿੰਦੀ ਹੈ। ਉਸਦਾ ਕੰਤ ਅਗੰਮ ਅਤੇ ਅਥਾਹ ਹੈ ਜੋ ਉਸ ਨੂੰ ਸਰਬਵਿਆਪਕ ਜਾਪਦਾ ਹੈ :—

"ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥
ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹੁ ॥"[47]

ਉਹ ਪ੍ਰੀਤਮ ਬਹੁਤ ਮਹਾਨ ਅਤੇ ਗੰਭੀਰ ਹੈ ਪਰ ਇਸਤਰੀ ਉਸਦੇ ਸਾਹਮਣੇ ਬਹੁਤ ਨਿਮਾਣੀ ਅਤੇ ਤੁੱਛ ਹੈ। ਇਹ ਨਿਮਰਤਾ ਭਾਵ ਹੀ ਪ੍ਰੀਤਮ ਨੂੰ ਖੁਸ਼ ਕਰਦਾ ਹੈ :—

"ਤੁਮ ਗਉਹਰ ਅਤਿ ਗੰਭੀਰਾ, ਤੁਮ ਪਿਰ ਹਮ ਬਹੁਰੀਆ ਰਾਮ ॥
ਤੁਮ ਵਡੇ ਵਡੇ ਵਡ ਊਚੇ, ਹਉ ਇਤਨੀਕ ਲਹੁਰੀਆ ਰਾਮ ॥[48]

---

44. ਵਾਰ ਸੂਹੀ ਮਹਲਾ ਤੀਜਾ, ਪੰਨਾ 786
45. ਆਸਾ ਮਹਲਾ ਤੀਜਾ, ਪੰਨਾ 426
46. ਆਸਾ ਮਹਲਾ ਪਹਿਲਾ, ਪੰਨਾ 357
47. ਸ਼ਲੋਕ ਸ਼ੇਖ-ਫਰੀਦ ਕੇ, ਪੰਨਾ 1379
48. ਸੂਹੀ ਮਹਲਾ ਪੰਜਵਾਂ ਘਰ ਤੀਜਾ, ਪੰਨਾ 779

ਉਹ ਪਤੀ ਦੀ ਆਗਿਆ ਮੰਨਦੀ ਹੋਈ ਭੱਜੀ ਫਿਰਦੀ ਹੈ। ਆਗਿਆ ਪਾਲਨ ਨਾਲ ਉਸਦੀ ਸ਼ਾਨ ਵਧਦੀ ਹੈ :—

"ਪਾਵ ਮਲੋਵਉ ਸੰਗਿ ਨੈਨ ਭਤੀਰੀ ॥
ਜਹਾ ਪਠਾਵਹੁ ਜਾਂਉ ਤਤੀ ਰੀ॥
ਜਪ ਤਪ ਸੰਜਮ ਦੇਉ ਜਤੀ ਰੀ ॥
ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨ ਪਤੀ ਰੀ ॥
ਮਾਣੁ ਤਾਣੁ ਅਹੰਬੁਧਿ ਹਤੀ ਰੀ ॥
ਸਾ ਨਾਨਕ ਸੋਹਾਗਵਤੀ ਰੀ ॥"[49]

ਪਤੀ ਦੇ ਮਨੋਂਭਾਵਾਂ ਅਤੇ ਲੋੜਾਂ ਨੂੰ ਸਮਝਣ ਵਾਲੀ ਇਸਤਰੀ ਧੰਨ ਹੈ। ਕੇਵਲ ਸੂਰਤ ਤੋਂ ਹੀ ਭਤਾਰ ਦੀ ਪਹਿਚਾਣ ਕਾਫ਼ੀ ਨਹੀਂ। ਦਿਲ ਦੀ ਗੱਲ ਬੁਝ ਲੈਣ ਦੀ ਸਮਰਥਾ ਸੱਚੇ ਪਿਆਰ ਨਾਲ ਆ ਜਾਂਦੀ ਹੈ :—

"ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥"[50]

ਸਮਰੱਥ ਮੁੰਧ ਪਿਰ ਦੀ ਆਖੀ ਗੱਲ ਨੂੰ ਸਮਝਦੀ ਅਤੇ ਮੰਨਦੀ ਹੈ। ਪਤੀ ਵੀ ਉਸ ਨੂੰ ਸ਼ਿੰਗਾਰਦਾ, ਆਪਣੇ ਨਾਲ ਰਖਦਾ ਅਤੇ ਉਸਦੀਆਂ ਲੋੜਾਂ ਦੀ ਪੂਰਤੀ ਕਰਦਾ ਹੈ :—

"ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥
ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥[51]
ਮਿਲ ਇਕਤ੍ਰ ਵਸਹਿ ਦਿਨੁ ਰਾਤੀ ਪਿਉ ਦੇ ਧਨਹਿ ਦਿਲਾਸਾ ਹੈ ॥"[51]

ਜੇਕਰ ਕਦੇ ਕਿਸੇ ਕਾਰਨ ਵਸ ਪਤੀ ਗੁੱਸੇ ਹੋ ਜਾਂਦਾ ਹੈ ਤਾਂ ਪਤਨੀ ਨਿਮਰਤਾ ਨਾਲ ਆਪਣਾ ਸਭ ਕੁਝ ਭੇਟ ਕਰੇ ਅਤੇ ਉਸ ਪਤੀ ਵਿਰੁਧ ਵਿਚਾਰ ਨਾ ਰਖਦੀ ਹੋਈ ਉਸੇ ਨੂੰ ਧਿਆਵੇ। ਇਤਨੀ ਸਹਿਨਸ਼ੀਲਤਾ ਰਖਣ ਵਾਲੀ ਪਤਨੀ ਨੂੰ ਪਤੀ ਜ਼ਰੂਰ ਖਿਮਾ ਕਰ ਦੇਂਦਾ ਹੈ :—

"ਅਖੀ ਕਾਢਿ ਧਰੀ ਚਰਣਾਤਲਿ ਸਭ ਧਰਤੀ ਫਿਰਿ ਮਤਿ ਪਾਈ ॥
ਜੇ ਪਾਸਿ ਬਹਾਲਹਿ ਤਾਂ ਤੁਝਹਿ ਅਰਾਧੀ
ਜੇ ਮਾਰਿ ਕਢਹਿ ਭੀ ਧਿਆਈ।"[52]

---

49. ਰਾਗ ਸੂਹੀ ਮਹਲਾ ਪੰਜਵਾਂ, ਪੰਨਾ 739
50. ਧਨਾਸਰੀ ਛੰਤ ਮਹਲਾ ਪਹਿਲਾ, ਪੰਨਾ 689
51. ਮਾਰੂ ਸੋਹਲੇ ਮਹਲਾ ਪੰਜਵਾਂ, ਪੰਨਾ 1072
52. ਰਾਗ ਸੂਹੀ ਅਸਟਪਦੀਆਂ ਮਹਲਾ, ਚੌਥਾ ਪੰਨਾ 757

ਗੁਰੂ ਅਮਰਦਾਸ ਜੀ ਵੀ ਇਥੇ ਇਸੇ ਆਸ਼ੇ ਨੂੰ ਸਪਸ਼ਟ ਕਰਦੇ ਹਨ :—

"ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ ॥
ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ।"[53]

ਗੁਰੂ ਰਾਮਦਾਸ ਜੀ ਵੀ ਲਿਖਦੇ ਹਨ ਕਿ ਨਿਮਰਤਾ, ਖਿਮਾ ਯਾਚਨਾ ਅਤੇ ਗਿਆਨ ਦੇ ਸ਼ਿੰਗਾਰ ਨਾਲ ਕੰਤ ਵਸ ਆਉਂਦਾ ਹੈ :—

"ਖਿਮਾ ਸੀਗਾਰ ਕਰੇ ਪ੍ਰਭ ਖੁਸ਼ੀਆ ॥
ਮਨਿ ਦੀਪਕ ਗੁਰ ਗਿਆਨ ਬਲਈਆ ॥
ਰਸਿ ਰਸਿ ਭੋਗ ਕਰੇ ਪ੍ਰਭ ਮੇਰਾ ॥
ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥[54]

ਜਿਸ ਕਾਮਣਿ ਨੂੰ ਪਤੀ ਦਾ ਸਾਥ ਮਿਲ ਜਾਂਦਾ ਹੈ ਉਸਤੇ ਖੁਸ਼ੀ ਦਾ ਰੰਗ ਚੜ੍ਹ ਜਾਂਦਾ ਹੈ ਅਤੇ ਉਸਨੂੰ ਚੁਫੇਰੇ ਹੀ ਬਸੰਤ ਦਿਸਦੀ ਹੈ :—

"ਸੋ ਸਹੁ ਮੇਰਾ ਰੰਗੁਲਾ ਰੰਗੇ ਸਹਜਿ ਸੁਭਾਇ ॥
ਕਾਮਣਿ ਰੰਗੁ ਤਾ ਚੜੈ ਜਾ ਪਿਰ ਕੈ ਅੰਕਿ ਸਮਾਇ ॥"[55]

ਅਤੇ ਜਿਸਦਾ ਸਾਈਂ ਵਿਦੇਸ਼ ਗਿਆ ਹੈ ਜਾਂ ਗੁੱਸੇ ਹੈ, ਉਹ ਦਿਨ ਰਾਤ ਬਿਰਹਾ ਅਗਨੀ ਵਿਚ ਸੜਦੀ ਹੈ । ਉਸਨੂੰ ਚੁਫੇਰੇ ਵੀਰਾਨੀ ਦਿਸਦੀ ਹੈ :—

"ਨਾਨਕ ਤਿਨਾ ਬਸੰਤੁ ਹੈ ਜਿਨੁ ਘਰਿ ਵਸਿਆ ਕੰਤੁ ॥
ਜਿਨਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥"[56]

ਭਾਰਤੀ ਸਮਾਜ ਵਿਚ ਪਤੀ-ਪਤਨੀ ਦਾ ਸਬੰਧ ਜਿੰਨਾ ਪੱਕਾ ਸੁੱਚਾ ਅਤੇ ਆਤਮ-ਸਮਰਪਣਕਾਰੀ ਹੈ, ਓਨਾ ਹੋਰ ਕੋਈ ਰਿਸ਼ਤਾ ਨਹੀਂ ਹੈ । ਭਾਰਤੀ ਇਸਤਰੀ ਪਤੀ ਲਈ ਜਿਹੜੀ ਸ਼ਰਧਾ, ਸਤਿਕਾਰ ਅਤੇ ਮਾਣ ਰਖਦੀ ਹੈ, ਜਿੰਨੀ ਸੱਚੀ ਅਤੇ ਸੁੱਚੀ ਪ੍ਰੀਤ ਕਰਦੀ ਹੈ, ਜਿੰਨੀ ਆਪਾ ਵਾਰੁ ਸੇਵਾ ਕਰਦੀ ਹੈ, ਉਸਨੂੰ ਸਾਹਮਣੇ ਰਖਕੇ ਭਾਰਤੀ ਸਾਧਕਾਂ ਅਤੇ ਚਿੰਤਕਾਂ ਨੇ ਪ੍ਰਭੂ ਭਗਤੀ ਲਈ ਵੀ ਪਤੀ ਪਤਨੀ ਦੇ ਪ੍ਰਤੀਕ ਨੂੰ ਵੱਡੀ ਮਾਤਰਾ ਵਿਚ ਵਰਤਿਆ ਹੈ ।"[57] ਅਤੇ ਇਸ ਪ੍ਰੇਮ ਨੂੰ ਆਦਰਸ਼ਕ ਵਿਅਕਤ ਕਰਨ ਹਿਤ ਮਨੁੱਖ

---

53. ਸਿਰੀ ਰਾਗ ਮਹਲਾ ਤੀਜਾ, ਪੰਨਾ 31
54. ਬਿਲਾਵਲ ਮਹਲਾ ਚੌਥਾ, ਪੰਨਾ 836
55. ਰਾਗ ਸੂਹੀ ਮਹਲਾ ਤੀਜਾ, ਪੰਨਾ 756
56. ਵਾਰ ਸੂਹੀ ਮਹਲਾ ਦੂਜਾ, ਪੰਨਾ 791
57. ਡਾ: ਕਰਤਾਰ ਸਿੰਘ ਸੂਰੀ : ਗੁਰੂ ਅਰਜਨ ਤੇ ਸੰਤ ਦਾਦੂ ਦਿਆਲ, ਪੰਨਾ 231

ਜੀਵਨ ਵਿਚੋਂ ਦ੍ਰਿਸ਼ਟਾਂਤ ਦਿੱਤੇ ਹਨ। ਆਦਿ ਗ੍ਰੰਥ ਵਿਚ ਵੀ ਜਿਥੇ ਕਿਧਰੇ ਗੁਰੂ ਸਾਹਿਬਾਂ ਅਤੇ ਭਗਤਾਂ ਨੇ ਸੰਜੋਗ ਜਾਂ ਵਿਜੋਗ ਦੀ ਚਰਚਾ ਕੀਤੀ ਹੈ ਉਥੇ ਵਾਸਤਵਿਕ ਜੀਵਨ ਦੇ ਬਿੰਬਾਂ ਅਤੇ ਸ਼ਬਦ-ਚਿਤਰਾਂ ਦੁਆਰਾ ਅਜੇਹੇ ਚਿਤਰ ਖਿਚੇ ਹਨ ਕਿ ਵਾਸਤਵਿਕ ਜੀਵਨ ਅੱਖਾਂ ਸਾਹਮਣੇ ਸਾਕਾਰ ਹੋ ਜਾਂਦਾ ਹੈ।

ਪਤੀ ਤੋਂ ਵਿਛੜੀ ਰੂਹ ਮਿਲਾਪ ਲਈ ਲੁਛਦੀ ਹੈ। ਅਜੇਹੀ ਅਵਸਥਾ ਵਿਚ ਜੇ ਕੋਈ ਉਸਨੂੰ ਪਤੀ ਦਾ ਸੁਨੇਹਾ ਵੀ ਦੇਂਦਾ ਹੈ ਤਾਂ ਉਹ ਵਾਰੀ ਘੋਲੀ ਜਾਂਦੀ ਹੈ :—

"ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥
ਹਉਂ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ ॥"[58]

ਕਾਮਣਿ ਰਸਤੇ ਉਤੇ ਖੜੀ ਪਤੀ ਦਾ ਰਾਹ ਵੇਖ ਰਹੀ ਹੈ। ਉਹ ਕਿਧਰੇ ਨਜ਼ਰੀਂ ਨਹੀਂ ਪੈਂਦਾ। ਉਸ ਦੀਆਂ ਅੱਖਾਂ ਡਰੀਆਂ ਹੋਈਆਂ ਹਨ। ਠੰਢੇ ਸਾਹ ਭਰਦੀ ਹੈ ਪਰ ਉਸ ਥਾਂ ਤੋਂ ਵਾਪਸ ਨਹੀਂ ਪਰਤਦੀ। ਕਿਉਂਕਿ ਉਸਨੂੰ ਉਥੋਂ ਹੀ ਪਤੀ ਦੇ ਦਰਸ਼ਨ ਹੋ ਜਾਣ ਦੀ ਆਸ ਹੈ :—

"ਪੰਥ ਨਿਹਾਰੈ ਕਾਮਨੀ ਲੋਚਨ ਭਰੀਲੇ ਉਸਾਸਾ ॥
ਉਹ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥'[59]

ਪਤੀ ਦੇ ਦੀਦਾਰ ਲਈ ਬਿਰਹਨ ਦਾ ਹਾਲ ਸ਼ੇਖ ਫ਼ਰੀਦ ਜੀ ਇਉਂ ਬਿਆਨ ਕਰਦੇ ਹਨ :—

"ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥
ਬਾਵਲਿ ਹੋਈ ਸੋ ਸਹੁ ਲੋਰਉ ॥"[60]

ਜਦੋਂ ਕੋਈ ਵਸ ਨਹੀਂ ਚਲਦਾ ਤਾਂ ਬਿਰਹਨ ਕੂਕ ਉਠਦੀ ਹੈ ਕਿ ਕੋਈ ਉਸਦਾ ਪ੍ਰੀਤਮ ਮਿਲਾ ਦੇਵੇ। ਉਹ ਉਸ ਤੋਂ ਸਾਰਾ ਆਪਾ ਵਾਰ ਸੁਟੇਗੀ। ਆਪਾ ਵੇਚ ਕੇ ਸੇਵਾ ਕਰੇਗੀ :—

"ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮ ਪਿਆਰਾ ॥
ਹਉ ਤਿਸੁ ਪਹਿ ਆਪ ਵੇਚਾਈ ॥"[61]

---

58. ਗਉੜੀ ਮਹਲਾ ਪੰਜਵਾਂ ਛੰਤ, ਪੰਨਾ 247
59. ਰਾਗ ਗਉੜੀ ਬੀਰ ਜੀ, ਪੰਨਾ 337-38
60. ਸੂਹੀ ਬਾਣੀ ਸ਼ੇਖ ਫ਼ਰੀਦ ਜੀ, ਪੰਨਾ 794
61. ਰਾਗ ਸੂਹੀ ਅਸਟਪਦੀਆਂ ਮਹਲਾ ਚੌਥਾ ਪੰਨਾ 757

ਉਸਦੇ ਲਈ ਇਕ ਇਕ ਪਲ ਭਾਰਾ ਬੀਤਦਾ ਹੈ। ਅੱਖਾਂ ਦੀਦਾਰ ਲਈ ਲੁਛਦੀਆਂ ਹਨ। ਮਨ ਵਿਚ ਇਕ ਝਲਕ ਵੇਖਣ ਦਾ ਉਮਾਹ ਹੈ। ਕੋਈ ਵਿਚੋਲਾ ਮੇਲ ਕਰਵਾ ਦੇਵੇ ਇਹੀ ਤਾਂਘ ਬਣੀ ਰਹਿੰਦੀ ਹੈ :—

"ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥
ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥
ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ ॥
ਦਰਸਨ ਕੀ ਮਨਿ ਆਸ ਘਨੇਰੀ
ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ ॥[62]

ਉਸਨੂੰ ਖਾਣ ਪੀਣ ਸਭ ਵਿਸਰ ਜਾਂਦਾ ਹੈ ਅਤੇ ਉਹ ਹਰ ਪਲ ਉਸੇ ਦੇ ਦਰਸ਼ਨਾਂ ਲਈ ਲੁਛਦੀ ਹੈ। ਟੁਰਦੇ ਫਿਰਦੇ ਉਸਦੀ ਬਿਰਤੀ ਮਾਲਕ ਨਾਲ ਜੁੜੀ ਰਹਿੰਦੀ ਹੈ :—

"ਚਲਚਿਤ ਬਿਤ ਅਨਿਤ ਪ੍ਰਿਅ ਬਿਨੁ ਕਵਨ ਬਿਧੀ ਨ ਧੀਜੀਐ ॥
ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ ਜੀਜੀਐ ॥"[63]

ਫ਼ਰੀਦ ਜੀ ਤਾਂ ਇਥੋਂ ਤਕ ਕਹਿੰਦੇ ਹਨ ਕਿ ਜੇਕਰ ਪਤਨੀ ਦੇ ਸਰੀਰ ਦਾ ਸਾਰਾ ਮਾਸ ਕਾਂ ਖਾ ਲੈਣ ਤਾਂ ਵੀ ਉਸਨੂੰ ਪਤੀ ਦੇ ਮੇਲ ਦੀ ਆਸ ਬਣੀ ਰਹਿੰਦੀ ਹੈ ਅਤੇ ਉਹ ਕਾਵਾਂ ਨੂੰ ਬੇਨਤੀ ਕਰਦੀ ਹੈ ਕਿ ਮੇਰੀਆਂ ਅੱਖਾਂ ਨੂੰ ਨਾ ਖਾਣਾ ਤਾਂ ਜੋ ਉਹ ਉਸ ਮਾਲਕ ਦਾ ਦੀਦਾਰ ਕਰ ਸਕੇ :—

"ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥[64]

ਅਤੇ ਜਦੋਂ ਪਤੀਬਰਤਾ ਇਸਤਰੀ ਨੂੰ ਪਤੀ ਦੇ ਦਰਸ਼ਨ ਹੋ ਜਾਂਦੇ ਹਨ ਤਾਂ ਉਹ ਮਿਲਾਪ ਦੀ ਖੁਸ਼ੀ ਵਿਚ ਨੱਚ ਉਠਦੀ ਹੈ :—

"ਵਜੀ ਵਧਾਈ ਮਨਿ ਸਾਂਤਿ ਆਈ ਮਿਲਿਆ ਪੁਰਖੁ ਅਪਾਰੀ ॥
ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ ਇਛ ਪੁਨੀ ਹਮਾਰੀ ॥"[65]

---

62. ਆਸਾ ਮਹਲਾ ਪੰਜਵਾਂ ਇਤੁਕੇ ਚਉਪਦੇ, ਪੰਨਾ 374-75
63. ਰਾਗ ਬਿਹਾਗੜਾ ਮਹਲਾ ਪੰਜਵਾਂ, ਪੰਨਾ 543
64. ਸਲੋਕ ਸ਼ੇਖ ਫਰੀਦ ਕੇ, ਪੰਨਾ 1382
65. ਬਿਹਾਗੜਾ ਮਹਲਾ ਪੰਜਵਾਂ, ਛੰਤ ਘਰੁ ਪਹਿਲਾ, ਪੰਨਾ 544

ਭਾਰਤੀ ਇਸਤਰੀ ਲਈ ਕੇਵਲ ਪਤੀ ਨੂੰ ਰਿਝਾਉਣਾ ਹੀ ਕਾਫੀ ਨਹੀਂ ਪਰਿਵਾਰ ਵਿਚ ਰਹਿੰਦੇ ਹੋਏ ਸਹੁਰੇ ਘਰ ਦੇ ਬਾਕੀ ਜੀਆਂ ਪ੍ਰਤਿ ਵੀ ਆਦਰ ਅਤੇ ਸੇਵਾ ਭਾਵ ਰਖਣਾ ਵੀ ਅਵੱਸ਼ਕ ਹੈ। "ਉਸਦੇ ਲਈ ਮਿਠ-ਬੋਲੜੀ, ਸੁੰਦਰ, ਸਲੋਨੀ, ਤਿਖੇ ਨੈਨ-ਨਖਸ਼, ਸੁਘੜ, ਸ਼ੀਲਵੰਤੀ, ਉਚੇ ਆਚਰਣ ਵਾਲੀ, ਆਗਿਆਕਾਰੀ, ਵਫਾਦਾਰ, ਸਬਰ-ਸੰਤੋਖ ਅਤੇ ਸੰਜਮਵਾਲੀ, ਕੁਲੀਨ, ਹਉਮੈ ਰਹਿਤ, ਭਾਣਾ ਮੰਨਣ ਵਾਲੀ ਤੇ ਘਰੇਲੂ ਕੰਮਾਂ ਵਿਚ ਨਿਪੁੰਨ ਪਤੀ ਨੂੰ ਸਭ ਕੁਝ ਮੰਨਦੀ ਉਸਦੀ ਰਜ਼ਾ ਵਿਚ ਰਾਜ਼ੀ ਰਹਿਣ ਵਾਲੀ ਹੋਣਾ ਜ਼ਰੂਰੀ ਹੈ।"[66] ਤਾਂ ਹੀ ਉਹ ਸਹੁਰੇ ਘਰ ਵਿਚ ਰਹਿ ਸਕਦੀ ਹੈ ਅਤੇ ਸੱਸ, ਸਹੁਰੇ, ਜੇਠ, ਦੇਵਰ, ਨਨਾਣਾਂ ਆਦਿ ਨੂੰ ਚੰਗੀ ਲਗ ਸਕਦੀ ਹੈ।

ਭਾਰਤੀ ਪਰੰਪਰਾ ਵਿਚ ਸ਼ਰਮ ਇਸਤਰੀ ਦਾ ਗਹਿਣਾ ਹੈ। ਜੋ ਕੁਦਰਤ ਵਲੋਂ ਉਸ ਨੂੰ ਪ੍ਰਦਾਨ ਕੀਤਾ ਜਾਂਦਾ ਹੈ। ਮੁਸਲਮਾਨਾਂ ਦੇ ਆਉਣ ਤੇ ਇਸਤਰੀ ਲਈ ਬਾਹਰੀ ਪਰਦੇ ਦੀ ਵੀ ਲੋੜ ਪਈ। ਭਾਰਤੀ ਨਾਰੀ ਨੂੰ ਇਹ ਬਾਹਰੀ ਘੁੰਡ ਇਕ ਬੇਲੋੜੀ ਮੁਸੀਬਤ ਜਾਪਦਾ ਸੀ। ਉਤੋਂ ਤਾਂ ਘੁੰਡ ਕੱਢ ਲਿਆ ਪਰ ਮਨ ਵਿਚ ਵਿਕਾਰ ਪਨਪਦੇ ਹੋਣ ਤਾਂ ਇਸ ਘੁੰਡ ਦਾ ਲਾਭ ਨਹੀਂ। ਸੱਚਾ ਘੁੰਡ ਤਾਂ ਮਨ ਨੂੰ ਇਕ ਥਾਂ ਤੇ ਹੀ ਟਿਕਾਈ ਰਖਣਾ ਹੈ। ਸਰੀਰ ਭਾਵੇਂ ਨੱਚੇ ਕੁੱਦੇ ਪਰ ਮਨ ਇਕ ਨਿਰੰਜਨ ਨਾਲ ਜੁੜਿਆ ਹੋਵੇ।

> '-ਘੁੰਘਟੁ ਤੇਰੋ ਤਉ ਪਰ ਸਾਚੈ ॥
> ਹਰਿ ਗੁਨ ਗਾਇ ਕੂਦਹਿ ਅਰੁ ਨਾਚੈ ॥
> ਕਹਤ ਕਬੀਰ ਬਹੂ ਤਬ਼ ਜੀਤੈ ॥
> ਹਰਿ ਗੁਨ ਗਾਵਤ ਜਨਮ ਬਿਤੀਵੈ ਤੇ ॥"[67]

ਵਖਾਵੇ ਦਾ ਘੁੰਡ ਤਾਂ ਲੋਕ ਲਾਜ ਦੇ ਪ੍ਰਗਟਾਵੇ ਲਈ ਹੈ। ਚਾਰ ਦਿਨ ਲੋਕ ਕਹਿਣਗੇ ਨੂੰਹ ਬਹੁਤ ਚੰਗੀ ਹੈ, ਭਲੇ ਘਰ ਦੀ ਹੈ। ਇਸ ਤੋਂ ਵੱਧ ਇਸ ਦੀ ਕੋਈ ਮਹੱਤਤਾ ਨਹੀਂ।

> "ਘੁੰਘਟੁ ਕਾਢੇ ਕੀ ਇਹੈ ਬਡਾਈ ॥
> ਦਿਨ ਦਸ ਪਾਂਚ ਬਹੂ ਭਲੇ ਆਈ ॥[68]

ਗੁਰੂ ਸਾਹਿਬਾਂ ਨੇ ਅਜੇਹੇ ਵਖਾਵੇ ਦੇ ਪਰਦੇ ਨੂੰ ਬੁਰਾ ਕਿਹਾ। ਸੰਗਤ ਵਿਚ ਪਰਦਾ ਕਰਕੇ ਆਉਣ ਦੀ ਮਨਾਹੀ ਕੀਤੀ। ਸੰਗਤ ਵਿਚ ਆਉਣ ਦਾ ਮਨੋਰਥ ਹੁੰਦਾ ਹੈ

---

66. ਡਾ. ਗੋਪਾਲ ਸਿੰਘ ਦਰਦੀ : ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸ਼ਤਾ, ਪੰਨਾ 73
67. ਆਸਾ ਕਬੀਰ ਜੀ, ਪੰਨਾ 484
68. —ਉਹੀ— , ਪੰਨਾ 484

ਸਾਧ ਸੰਗਤ ਦੇ ਦਰਸ਼ਨ ਕਰਕੇ ਨਿਹਾਲ ਹੋਣਾ, ਮਨ ਨੂੰ ਸ਼ਾਂਤ ਕਰਨਾ ਅਤੇ ਅਧਿਆਤਮਕ ਖੁਸ਼ੀ ਪ੍ਰਾਪਤ ਕਰਨੀ। ਸਤਸੰਗ ਵਲ ਮੂੰਹ ਕਰ ਲੈਣ ਨਾਲ ਹੀ ਦੂਤੀਆ ਭਾਵ ਮਿਟ ਜਾਂਦਾ ਹੈ। ਦੂਜਿਆਂ ਪ੍ਰਤਿ ਭੈੜੀ ਵਿਚਾਰਧਾਰਾ ਰਖਕੇ ਸੰਗਤ ਵਿਚ ਪਰਦਾ ਕਰਕੇ ਆਉਣ ਦਾ ਕੋਈ ਲਾਭ ਨਹੀਂ। ਮਨ ਦੀ ਸ਼ੁੱਧਤਾ ਹੀ ਸਤਸੰਗ ਦਾ ਅਸਲ ਮਨੋਰਥ ਹੈ। ਪਰਦਾ ਨਾ ਕਰਨ ਤੋਂ ਇਹ ਭਾਵ ਨਹੀਂ ਕਿ ਬਰੀਕ ਕਪੜੇ ਪਾ ਕੇ ਸਰੀਰ ਦਾ ਵਖਾਵਾ ਨਿਰਲੱਜਤਾ ਨਾਲ ਕੀਤਾ ਜਾਵੇ। ਅਜੇਹਾ ਕਰਨ ਵਾਲੀ ਇਸਤਰੀ ਤਾਂ ਹੰਕਾਰ ਮੱਤੀ ਅਤੇ ਗਵਾਰ ਹੈ :—

"ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ ॥
ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥"[69]

ਝੂਠੇ ਹਾਰ ਸ਼ਿੰਗਾਰ ਸੱਚੇ ਪਤੀ ਬਿਨਾਂ ਫਿਕੇ ਹਨ। ਜੋ ਇਨ੍ਹਾਂ ਵਿਚ ਫਸੀ ਰਹਿੰਦੀ ਹੈ ਉਹ ਜੂਨਾਂ ਦੀ ਭਟਕਣ ਵਿਚ ਪਈ ਰਹਿੰਦੀ ਹੈ :—

"ਕਨਿਕ ਕਨਿਕ ਪਹਿਰੇ ਬਹੁ-ਕੰਗਨਾ, ਕਾਪਰੁ ਭਾਂਤਿ ਬਨਾਵੈਗੋ ॥
ਨਾਮ ਬਿਨਾ ਸਭਿ ਫੀਕ ਫਿਕਾਨੇ ਜਨਮਿ ਮਰੈ ਫਿਰਿ ਆਵੈਗੋ ॥"[70]

ਸਦਗੁਣਾਂ ਵਾਲੀ ਸਦਾਚਾਰੀ ਪਤਨੀ ਨੂੰ ਸਹੁਰੇ ਘਰ ਵਿਚ ਪੂਰਾ ਆਦਰ ਤੇ ਪਿਆਰ ਮਿਲਦਾ ਸੀ। ਔਗੁਣਹਾਰੀ ਅਤੇ ਹਉਮੈਂਰੱਤੀ ਨੂੰ ਕਈ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਸੀ। ਸਾਂਝੇ ਪਰਿਵਾਰ ਵਿਚ ਨੂੰਹ ਤੋਂ ਹਰ ਪ੍ਰਕਾਰ ਦੇ ਸਹਿਯੋਗ ਅਤੇ ਹਲੀਮੀ ਦੀ ਆਸ ਕੀਤੀ ਜਾਂਦੀ ਸੀ। ਸੱਸ ਆਪਣੀ ਨੂੰਹ ਤੇ ਪੂਰਾ ਅਧਿਕਾਰ ਸਮਝਦੀ ਸੀ ਅਤੇ ਕਈ ਵਾਰੀ ਪਤੀ-ਪਤਨੀ ਦੇ ਵਿਚਕਾਰ ਅਸ਼ਾਂਤੀ ਦਾ ਕਾਰਨ ਹੋ ਨਿਬੜਦੀ ਸੀ :—

"ਸਾਸੁ ਬੁਰੀ ਘਰਿ ਵਾਸੁ ਨਾ ਦੇਵੇ, ਪਿਰ ਸਿਉ ਮਿਲਨ ਨ ਦੇਇ ਬੁਰੀ ॥
ਸਖੀ ਸਾਜਨੀ ਕੇ ਹਉ ਚਰਨ ਸਰੇਵਉ ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥"[71]

ਆਦਿ ਗ੍ਰੰਥ ਦੀ ਬਾਣੀ ਤੋਂ ਜਾਪਦਾ ਹੈ ਕਿ ਘਰੇਲੂ ਜੀਵਨ ਵਿਚ ਵੱਡੀ ਮੱਛੀ ਛੋਟੀ ਨੂੰ ਖਾ ਰਹੀ ਸੀ। ਕਈ ਵਾਰੀ ਤਾਂ ਸਾਰਾ ਸਹੁਰਾ ਪਰਿਵਾਰ ਹੀ ਨੂੰਹ ਨੂੰ ਤੰਗ

---

69. ਗਉੜੀ ਕੀ ਵਾਰ ਸਲੋਕ ਮਹਲਾ ਪੰਜਵਾਂ, ਪੰਨਾ 314
70. ਅਸਟਪਦੀਆਂ ਕਾਨੜਾ ਮਹਲਾ ਚੌਥਾ, ਪੰਨਾ 1308
71. ਆਸਾ ਮਹਲਾ ਪਹਿਲਾ, ਪੰਨਾ 355-56

ਕਰਨ ਲਗ ਪੈਂਦਾ ਸੀ। ਉਦੋਂ ਕੇਵਲ ਪਤੀ ਹੀ ਪਤਨੀ ਦੀ ਸਾਰ ਪੁਛਣ ਵਾਲਾ ਹੁੰਦਾ ਸੀ :—

"ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੇ ॥
ਹਭੇ ਭਸੁ ਪੁਣੇਦੇ ਵਤਨ ਜਾ ਮੈਂ ਸਜਣੁ ਤੂਹੈ ॥"[72]

ਜੇਕਰ ਅਗੋਂ ਨੂੰਹ ਵੀ ਆਕੜ ਵਡਿਆਈ ਵਾਲੀ ਹੁੰਦੀ ਤਾਂ ਗੁਜਾਰਾ ਕਠਿਨ ਹੋ ਜਾਂਦਾ ਸੀ। ਨੂੰਹ-ਸੱਸ ਦੇ ਆਪਸੀ ਸਬੰਧ ਹੋਰ ਵੀ ਕੁੜਤਣ ਭਰੇ ਹੋ ਜਾਂਦੇ ਸਨ। ਘਰ ਨਰਕ ਬਣ ਜਾਂਦਾ ਸੀ :—

"ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥
ਗਚਿ ਜਿ ਲਗਾ ਗਿਰਵੜੀ ਸਖੀਏ ਧਉਲਹਰੀ ॥
ਸੇ ਭੀ ਢਹਦੇ ਡਿਠੁ ਮੈਂ ਮੁੰਧ ਨ ਗਰਬੁ ਥਣੀ।"[73]

ਪਰ ਅਕਲਮੰਦ ਪਤਨੀ ਨਿਮਰਤਾ ਨਾਲ ਵਿਚਰਦੀ ਹੋਈ ਸਭ ਨੂੰ ਖੁਸ਼ ਕਰਨ ਦਾ ਯਤਨ ਕਰਦੀ ਸੀ। ਪਤੀ ਅਜੇਹੀ ਗੁਣਵੰਤੀ ਨੂੰ ਘਰੇਲੂ ਕਲੇਸ਼ ਤੋਂ ਬਚਾਉਣ ਲਈ ਵੱਖ ਰਖ ਲੈਂਦਾ ਸੀ :—

"ਸਸੂ ਤੇ ਪਿਰਿ ਕੀਨੀ ਵਾਖਿ ॥
ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥
ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥
ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥"[74]

ਵਖਰੇ ਘਰ ਵਿਚ ਰਹਿੰਦੀ ਹੋਈ ਸੁਘੜ ਸੁਆਣੀ ਹਰ ਤਰ੍ਹਾਂ ਦੇ ਪਰਿਵਾਰਿਕ ਸੁਖ ਮਾਣਦੀ ਅਤੇ ਪਤੀ ਨੂੰ ਆਨੰਦਿਤ ਕਰਦੀ ਸੀ।

ਆਦਿ ਗ੍ਰੰਥ ਦੀ ਬਾਣੀ 'ਚੋਂ ਬਹੁ-ਪਤਨੀ ਵਿਆਹ ਦੇ ਸੰਕੇਤ ਵੀ ਮਿਲਦੇ ਹਨ ਅਤੇ ਪਤਨੀ ਤਿਆਗ ਦੇ ਉਦਾਹਰਨ ਉਪਲਬਧ ਹਨ। ਔਗੁਣਹਾਰੀ, ਹੰਕਾਰੀ, ਪਤੀ ਦੇ ਪ੍ਰਤਿਕੂਲ ਵਿਵਹਾਰ ਕਰਨ ਵਾਲੀ ਪਤਨੀ ਨੂੰ ਤਿਆਗ ਵੀ ਦਿੱਤਾ ਜਾਂਦਾ ਸੀ ਅਤੇ ਪਤੀ

72. ਰਾਮਕਲੀ ਕੀ ਵਾਰ ਮਹਲਾ ਪੰਜਵਾਂ, ਪੰਨਾ 963
73. ਸਲੋਕ ਵਾਰਾਂ ਤੇ ਵਧੀਕ ਮਹਲਾ ਪਹਿਲਾ, ਪੰਨਾ 1410
74. ਆਸਾ ਮਹਲਾ ਪੰਜਵਾਂ, ਪੰਨਾ 370

ਹੋਰ ਵੀ ਵਿਆਹ ਕਰਵਾ ਲੈਂਦਾ ਸੀ। ਸੌਂਕਣ ਦੀ ਹੋਂਦ ਦਾ ਉਲੇਖ ਮਿਲਦਾ ਹੈ :—

"ਮੀਠੀ ਆਗਿਆ ਪਿਰ ਕੀ ਲਾਗੀ ॥
ਸਉਕਨਿ ਘਰ ਕੀ ਕੰਤਿ ਤਿਆਗੀ ॥
ਪ੍ਰਿਅ ਸੋਹਾਗਨਿ ਸੀਗਾਰਿ ਕਰੀ ਮਨ ਮੇਰੇ ਕੀ ਤਪਤਿ ਹਰੀ ॥"[75]

ਬਹੁ-ਪਤਨੀ ਵਿਆਹ ਦਾ ਸਬੂਤ ਹੈ ਕਿ ਨਵ-ਵਿਆਹੁਤਾ ਦੇ ਆ ਜਾਣ ਉਤੇ ਪਹਿਲੀ ਪਤਨੀ ਦੀ ਪੁਛ ਪ੍ਰਤੀਤ ਲਗਭਗ ਖਤਮ ਹੋ ਜਾਂਦੀ ਸੀ। ਕਈ ਵਾਰੀ ਛੁੱਟੜ ਨੂੰ ਅਗੇ ਵੀ ਬਿਠਾ ਦਿੱਤਾ ਜਾਂਦਾ ਸੀ :—

"ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ ॥
ਲਹੁਰੀ ਸੰਗਿ ਭਈ ਅਬ ਮੇਰੇ ਜੇਠੀ ਅਉਰੁ ਧਰਿਓ ॥"[76]

ਕੁਰੂਪ ਜਾਂ ਕੁਲੱਛਣੀ ਨੂੰ ਵੀ ਤਿਆਗ ਦਿੱਤਾ ਜਾਂਦਾ ਸੀ। ਉਹ ਮਰ ਜਾਂਦੀ ਸੀ ਤਾਂ ਸ਼ੁਕਰ ਕਰਕੇ ਦੂਜਾ ਵਿਆਹ ਕਰਵਾ ਲਿਆ ਜਾਂਦਾ ਸੀ :—

"ਪਹਿਲੀ ਕੁਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥
ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥
ਭਲੀ ਸਰੀ ਮੁਈ ਮੇਰੀ ਪਹਿਲੀ ਬਰੀ ॥
ਜੁਗ ਜੁਗ ਜੀਵਉ ਮੇਰੀ ਅਬ ਕੀ ਧਰੀ ॥"[77]

ਇਸ ਤਰ੍ਹਾਂ ਸਮਾਜ ਵਿਚ ਇਕ ਤੋਂ ਵਧ ਪਤਨੀਆਂ ਰਖਣ ਅਤੇ ਪੁੱਤਰਵੰਤੀ ਇਸਤਰੀ ਨੂੰ ਵਧੇਰੇ ਸਤਿਕਾਰ ਦੇਣ ਦਾ ਆਮ ਰਿਵਾਜ ਸੀ। ਗੁਰੂ ਪਰੰਪਰਾ ਵਿਚ ਵੀ ਗੁਰੂ ਹਰਗੋਬਿੰਦ ਜੀ ਦੀਆਂ ਤਿੰਨ ; ਗੁਰੂ ਹਰਿਰਾਇ ਜੀ ਦੀਆਂ ਦੋ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਤਿੰਨ ਪਤਨੀਆਂ ਸਨ। ਪਤੀ ਦੁਆਰਾ ਤਿਆਗੀ ਜਾਂ ਦੂਰ ਗਏ ਪਤੀ ਦੀ ਨਾਰ ਦਾ ਜੀਵਨ ਦੁਖਮਈ ਹੁੰਦਾ ਸੀ। ਉਹ ਪਤੀ ਮਿਲਾਪ ਲਈ ਲੁਛਦੀ ਰਹਿੰਦੀ ਸੀ।

## ਦੁਹਾਗਣ

ਭਾਰਤੀ ਸਮਾਜ ਵਿਚ ਦੁਹਾਗਣ ਜਾਂ ਛੁੱਟੜ ਦਾ ਜੀਵਨ ਸਦਾ ਹੀ ਔਕੜਾਂ ਭਰਿਆ ਰਿਹਾ ਹੈ। ਉਸਨੂੰ ਜੀਵਨ ਵਿਚ ਕਦੇ ਖੁਸ਼ੀ ਸਤਿਕਾਰ ਜਾਂ ਪਿਆਰ ਨਹੀਂ ਮਿਲਦਾ।

75. ਆਸਾ ਮਹਲਾ ਪੰਜਵਾਂ, ਪੰਨਾ 394
76. ਆਸਾ ਕਬੀਰ ਜੀ, ਪੰਨਾ 483-484
77. —ਉਹੀ— , ਪੰਨਾ 483

ਉਸਦੀ ਦੁਰਗਤੀ ਦਾ ਕਾਰਨ ਉਸਦੇ ਆਪਣੇ ਔਗੁਣ ਹੋਣ ਜਾਂ ਉਸਦੇ ਪਤੀ ਦੀਆਂ ਬੁਰੀਆਂ ਆਦਤਾਂ, ਦੋਸ਼ ਹਮੇਸ਼ਾਂ ਨਾਰੀ ਨੂੰ ਹੀ ਦਿੱਤਾ ਜਾਂਦਾ ਹੈ ਜਿਸਦੇ ਫਲਸਰੂਪ ਸਜ਼ਾ ਦੀ ਅਧਿਕਾਰੀ ਵੀ ਉਸੇ ਨੂੰ ਹੀ ਮੰਨਿਆ ਜਾਂਦਾ ਹੈ।

"ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ॥"[78]

ਉਸ ਦੁਹਾਗਣ ਦਾ ਜੀਵਨ ਘਿਰਨਤ ਹੈ ਜੋ ਕਿ ਇਕ ਨੂੰ ਛੱਡ ਕੇ ਦੂਜੇ ਨਾਲ ਪਿਆਰ ਪਾਉਂਦੀ ਹੈ। ਉਹ ਕਲਰ ਦੀ ਕੰਧ ਵਾਂਗ ਹੈ ਜੋ ਦਿਨ ਰਾਤ ਕਿਰ ਕਿਰ ਕੇ ਢਹਿੰਦੀ ਰਹਿੰਦੀ ਹੈ। ਉਸਦਾ ਜੀਵਨ ਜੇਠ ਹਾੜ ਦੀਆਂ ਸੜਦੀਆਂ ਧੁੱਪਾਂ ਵਾਂਗ ਦੁਖਦਾਈ ਹੁੰਦਾ ਹੈ ਜਿਸ ਉਤੇ ਪ੍ਰੀਤਮ ਦੀ ਮਿਹਰ ਦੀ ਦ੍ਰਿਸ਼ਟੀ ਨਹੀਂ ਹੁੰਦੀ :—

"ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ ॥
ਪ੍ਰੇਮ ਬਿਛੋਹੁ ਦੁਹਾਗਣੀ ਦ੍ਰਿਸ਼ਟਿ ਨ ਕਰੀ ਰਾਮ ਜੀਉ ॥"[79]

ਦੁਹਾਗਣਾਂ ਵਿਚ ਨਿਮਰਤਾ, ਮਧੁਰਤਾ, ਹਲੀਮੀ ਆਦਿ ਗੁਣ ਨਹੀਂ ਹੁੰਦੇ। ਇਸ ਲਈ ਉਹ ਪਤੀ ਮਿਲਾਪ ਦੇ ਆਨੰਦ ਤੋਂ ਵਾਂਝੀਆਂ ਰਹਿ ਜਾਂਦੀਆਂ ਹਨ :—

"ਦੋਹਾਗਣੀ ਮਹਲੁ ਨ ਪਾਇਨੀ ਨ ਜਾਣਨਿ ਪਿਰ ਕਾ ਸੁਆਉ ॥
ਫਿਕਾ ਬੋਲਹਿ ਨ ਨਿਵਹਿ ਦੂਜਾ ਭਾਉ ਸੁਆਉ ॥"[80]

ਉਸ ਲਈ ਧਨ ਅਤੇ ਜਵਾਨੀ ਖੁਸ਼ੀ ਦਾ ਸਾਧਨ ਨਾ ਬਣ ਕੇ ਦੁਖ ਦਾ ਕਾਰਨ ਹੋ ਨਿਬੜਦੇ ਹਨ। ਨਾਮ ਬਿਨਾਂ ਉਸਦੀ ਕਿਧਰੇ ਵੀ ਕਦਰ ਨਹੀਂ ਹੁੰਦੀ :—

"ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥
ਨਾਨਕ ਨਾਮ ਬਿਨਾਂ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥"[81]

ਜਿਸ ਔਗੁਣਹਾਰੀ ਵਿਚ ਗੁਣ ਕੋਈ ਨਹੀਂ ਹੈ, ਉਸ ਨੂੰ ਪਤੀ ਦਾ ਸਾਥ ਨਹੀਂ ਮਿਲ ਸਕਦਾ। ਉਹ ਮਨਮਤੀ ਹੈ ਜਿਸ ਕਰਕੇ ਪਤੀ ਤੋਂ ਦੂਰ ਰਹਿਣਾ ਪੈਂਦਾ ਹੈ :—

"ਅਉਗੁਣਵੰਤੀ ਗੁਣ ਕੋ ਨਹੀਂ ਬਹਣਿ ਨ ਮਿਲੈ ਹਦੂਰਿ ॥
ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ ॥"[82]

---

78. ਸਿਰੀ ਰਾਗ ਮਹਲਾ ਪੰਜਵਾਂ, ਪੰਨਾ 18
79. ਰਾਮਕਲੀ ਛੰਤ ਮਹਲਾ ਪੰਜਵਾਂ, ਪੰਨਾ 928
80. ਆਸਾ ਮਹਲਾ ਤੀਜਾ, ਪੰਨਾ 426
81. ਧਨਾਸਰੀ ਛੰਤ ਮਹਲਾ ਪਹਿਲਾ, ਪੰਨਾ 689
82. ਸਿਰੀ ਰਾਗ ਮਹਲਾ ਤੀਜਾ, ਪੰਨਾ 37

ਹੰਕਾਰ ਮਤੀ ਤ੍ਰਿਸ਼ਨਾ ਦੀ ਅੱਗ ਵਿਚ ਸੜਦੀ ਹੋਈ ਉਹ ਆਪਣੇ ਪਤੀ ਨੂੰ ਪਹਿਚਾਣ ਨਹੀਂ ਸਕਦੀ, ਇਸ ਲਈ ਉਸਦਾ ਸਮਾਂ ਬੜੀ ਮੁਸ਼ਕਿਲ ਨਾਲ ਲੰਘਦਾ ਹੈ :—

"ਮਨਮੁਖਿ ਕੰਤੁ ਨ ਪਛਾਣਈ ਤਿਨ ਕਿਉ ਰੈਣਿ ਵਿਹਾਇ ॥
ਗਰਬਿ ਅਟੀਆ ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ ॥"[83]

ਪਤਨੀ ਦਾ ਸੱਚਾ ਅਤੇ ਸਦੀਵੀ ਸ਼ਿੰਗਾਰ ਪਤੀ ਹੈ। ਪਤੀ ਵਿਹੂਣੀ ਲਈ ਸ਼ਿੰਗਾਰ ਕਰਨਾ ਪਾਖੰਡ ਦਾ ਪ੍ਰਤੀਕ ਹੈ। ਪਤੀ ਦੀ ਗੈਰ ਹਾਜ਼ਰੀ ਵਿਚ ਲੁਭਾਉਣਾ ਹਾਰ-ਸ਼ਿੰਗਾਰ ਕਰਨ ਵਾਲੀ ਔਗੁਣਵੰਤੀ ਹੈ ਜਿਸਨੂੰ ਪਤੀ ਤਿਆਗ ਦੇਂਦਾ ਹੈ। ਉਹ ਪਤੀ ਪ੍ਰਾਪਤੀ ਲਈ ਤੜਪਦੀ ਰਹਿੰਦੀ ਹੈ ਪਰ ਉਸ ਤਕ ਪਹੁੰਚ ਨਹੀਂ ਸਕਦੀ :—

"ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥
ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾਧਨ ਮਹਲੁ ਨ ਪਾਏ ।"[84]

ਸ਼ਿੰਗਾਰ ਤਾਂ ਪਿਆਰ ਦੀ ਨਿਸ਼ਾਨੀ ਹੈ ਜਿਸ ਦੁਆਰਾ ਪਿਆਰੇ ਨੂੰ ਲੁਭਾਇਆ ਜਾਂਦਾ ਹੈ। ਮੋਹਿਤ ਕਰਕੇ ਵਸ ਵਿਚ ਰਖਿਆ ਜਾਂਦਾ ਹੈ। ਪਰਦੇਸੀ ਪਤੀ ਦੀ ਛੁੱਟੜ ਦੁਆਰਾ ਕੀਤਾ ਸੋਲਾਂ ਸ਼ਿੰਗਾਰ ਪਤੀ ਪ੍ਰਤਿ ਉਸਦੀ ਬੇਵਫ਼ਾਈ ਦਾ ਸੰਕੇਤ ਹੁੰਦਾ ਹੈ। ਉਹ ਤਾਂ ਬੁਰੇ ਆਚਰਨ ਵਾਲੀ ਨਿੰਦਨੀਯ ਹੈ ਜੋ ਕਦੇ ਸੁਖ ਪ੍ਰਾਪਤ ਨਹੀਂ ਕਰ ਸਕਦੀ :—

'ਬਿਨੁ ਪਿਰ ਧਨ ਸੀਗਾਰੀਐ ਜੋਬਨ ਬਾਦਿ ਖੁਆਰੁ ॥
ਨ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥[85]

ਆਪਣੇ ਸਾਈਂ ਨੂੰ ਵਿਸਾਰ ਕੇ ਲਬੁ, ਲੋਭ, ਹੰਕਾਰ ਜੇਹੇ ਵਿਕਾਰਾਂ ਵਿਚ ਫਾਥੀ ਤ੍ਰੀਮਤ ਕਿਸੇ ਸੂਰਤ ਵਿਚ ਵੀ ਘਰੇਲੂ ਜੀਵਨ ਦੀ ਨਿੱਘ ਅਤੇ ਪਤੀ ਦੀ ਸੁਰਖਿਆ ਵਲੋਂ ਹੱਕਦਾਰ ਨਹੀਂ ਹੋ ਸਕਦੀ। ਉਸਦੀ ਭਟਕਣਾ ਉਸਨੂੰ ਆਤਮਿਕ ਸ਼ਾਂਤੀ ਤੋਂ ਵਾਂਝਿਆਂ ਰਖਦੀ ਹੈ :—

"ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥[86]

---

83. ਸਿਰੀ ਰਾਗ ਮਹਲਾ ਤੀਜਾ, ਪੰਨਾ 38
84. ਧਨਾਸਰੀ ਛੰਤ ਮਹਲਾ ਪਹਿਲਾ, ਪੰਨਾ 689
85. ਸਿਰੀ ਰਾਗ ਮਹਲਾ ਪਹਿਲਾ, ਪੰਨਾ 58
86. ਤਿਲੰਗ ਮਹਲਾ ਪਹਿਲਾ, ਪੰਨਾ 722

ਪਤੀ ਹੀ ਪਤਨੀ ਦੀ ਗਤੀ ਹੈ। ਉਸ ਬਿਨਾਂ ਪਤਨੀ ਦੇ ਦੋਵੇਂ ਲੋਕ ਹੀ ਨਸ਼ਟ ਹਨ। ਉਸਨੂੰ ਕਿਧਰੇ ਢੋਈ ਨਹੀਂ ਮਿਲਦੀ :—

"ਮੁੰਧੇ ਪਿਰ ਬਿਨੁ ਕਿਆ ਸੀਗਾਰੁ ॥
ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ ॥"[87]

ਉਹ ਪੇਕੇ ਰਹੇ ਜਾਂ ਸਹੁਰੇ ਮਨ ਵਿਚ ਅਸ਼ਾਂਤੀ ਹੀ ਵਿਦਮਾਨ ਰਹਿੰਦੀ ਹੈ। ਉਹ ਸਦਾ ਤੜਪਦੀ ਹੋਈ ਲੁਛਦੀ ਹੈ। ਪਤੀ ਵਿਹੂਣੀ ਨੂੰ ਨੀਂਦ ਵੀ ਨਹੀਂ ਪੈਂਦੀ :—

"ਪੇਈਅੜੈ ਧਨ ਅਨਦਿਨੁ ਸੁਤੀ ॥
ਕੰਤ ਵਿਸਾਰੀ ਅਵਗਣਿ ਮੁਤੀ ॥
ਅਨਦਿਨੁ ਸਦਾ ਫਿਰੈ ਬਿਲਲਾਦੀ ॥
ਬਿਨੁ ਪਿਰ ਨੀਂਦ ਨ ਪਾਵਣਿਆ ॥"[88]

ਇਸ ਦੁਹਾਗਣ ਨਾਰੀ ਨੂੰ ਗੁਰੂ ਸਾਹਿਬ ਕੁਨਾਰਿ ਅਤੇ ਕੁਲੱਛਣੀ ਜੇਹੇ ਵਿਸ਼ੇਸ਼ਣਾ ਨਾਲ ਸੰਬੋਧਿਤ ਕਰਦੇ ਹਨ ਜਿਸ ਵਿਚ ਪਤੀ-ਪਿਆਰ ਦਾ ਅਭਾਵ ਹੈ :—

"ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥
ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚ ਕੁਨਾਰ ॥"[89]

ਪਤੀ ਪ੍ਰਾਪਤੀ ਲਈ ਗੁਣਹੀਣੀ ਅਵਸਥਾ ਤਿਆਗਣ ਤੇ ਜ਼ੋਰ ਦਿੱਤਾ ਹੈ :—

"ਮੁੰਧੇ ਗੁਣ ਹੀਣੀ ਸੁਖੁ ਕੇਹਿ ॥
ਪਿਰ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ ॥"[90]

ਪਤੀ ਨਾਲ ਇਕਸੁਰਤਾ ਕਾਇਮ ਕਰਕੇ ਉਸ ਨਾਲ ਅਭੇਦਤਾ ਦੀ ਸਥਿਤੀ ਪ੍ਰਾਪਤ ਕਰਨੀ ਹੈ। ਮੈਂ ਤੇ ਤੂੰ ਦਾ ਭੇਦ ਖਤਮ ਕਰਨਾ ਹੈ। ਇਹ ਇਕਸੁਰਤਾ ਤਾਂ ਹੀ ਆ ਸਕਦੀ ਹੈ ਜੇਕਰ ਆਪਾ ਭਾਵ, ਹਉਮੈਂ ਅਤੇ ਹੰਕਾਰ ਤਿਆਗ ਕੇ ਮਨ ਨੂੰ ਨਿਰਮਲ ਕਰ ਲਿਆ ਜਾਵੇ :—

"ਮਨ ਮਹਿ ਮਨੂਆ ਜੇ ਮਰੈ ਤਾਂ ਪਿਰੁ ਰਾਵੈ ਨਾਰਿ ॥
ਇਕਤੁ ਭਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ ।[91]

---

87. ਸਿਰੀ ਰਾਗ ਮਹਲਾ ਪਹਿਲਾ, ਪੰਨਾ 18-19
88. ਮਾਝ ਮਹਲਾ ਤੀਜਾ, ਪੰਨਾ 110
89. ਰਾਗ ਸੋਰਿਠ ਮਹਲਾ ਤੀਜਾ, ਪੰਨਾ 652
90. ਸਿਰੀ ਰਾਗ ਮਹਲਾ ਪਹਿਲਾ, ਪੰਨਾ 56
91. ਸਿਰੀ ਰਾਗ ਮਹਲਾ ਪਹਿਲਾ, ਪੰਨਾ 58

ਸਿਰਫ ਵਖਾਵੇ ਅਤੇ ਪਾਖੰਡ ਮਾਤਰ ਨਾਲ ਪਤੀ ਮਿਲਾਪ ਨਹੀਂ ਹੋ ਸਕਦਾ। ਉਸ ਦੇ ਦਰ ਤੇ ਖੜੇ ਹੋ ਕੇ ਹਰ ਸਮੇਂ ਸੇਵਾ ਲਈ ਤਤਪਰ ਰਹਿਣ ਨਾਲ ਹੀ ਪਤੀ ਰੀਝ ਸਕਦਾ ਹੈ। ਗੱਲਾਂ ਨਾਲ ਚੰਗੇ ਹੋਣਾ ਨਹੀਂ ਸਗੋਂ ਕਰਮ ਅਤੇ ਵਿਵਹਾਰ ਵਿਚ ਚੰਗੇ ਹੋਣ ਦੀ ਲੋੜ ਹੈ :—

"ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰ ਖੜੀਆਹ ॥[92]

ਝੂਠੇ ਵਖਾਵੇ ਨਾਲ ਪਤੀ ਦਾ ਖੁਸ਼ ਹੋਣਾ ਕਠਿਨ ਹੀ ਨਹੀਂ ਅਸੰਭਵ ਹੈ। ਪਤੀ ਦੀ ਪਾਰਖੂ ਅੱਖ ਔਰਤ ਦੀ ਅੰਦਰਲੀ ਮੈਲ ਨੂੰ ਪਰਖ ਲੈਂਦੀ ਹੈ। ਉਹ ਉਸਦੇ ਵਖਾਵੇ ਅਤੇ ਸ਼ਿੰਗਾਰ ਨੂੰ ਵੇਖਕੇ ਉਸਤੇ ਰੀਝਦਾ ਨਹੀਂ ਸਗੋਂ ਉਸਦੀ ਕਟੁਤਾ ਨੂੰ ਤਾੜ ਲੈਂਦਾ ਹੈ :—

"ਅਉਗਣਿਆਰੀ ਕੰਤ ਨ ਭਾਵੈ ॥
ਮਨ ਕੀ ਜੂਠੀ ਜੂਠੁ ਕਮਾਵੈ ॥
ਪਿਰ ਕਾ ਸਾਉ ਨ ਜਾਣੈ ਮੂਰਖਿ ॥
ਬਿਨ ਗੁਰ ਬੂਝ ਨ ਪਾਈ ਹੇ ।'
ਦੁਰਮਤਿ ਖੋਟੀ ਖੋਟੁ ਕਮਾਵੈ ॥
ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥"[93]

ਦੁਹਾਗਣ ਦਾ ਇਕ ਰੂਪ ਵਿਧਵਾ ਹੈ ਜਿਸਦਾ ਜੀਵਨ ਨਾਰਕੀ ਹੁੰਦਾ ਹੈ। ਵਿਧਵਾ ਕਿਸੇ ਵੀ ਸਮਾਜ ਦਾ ਨਾਸੂਰ ਹੁੰਦੀ ਹੈ। ਪਤੀ ਨਾਲ ਸੁਖੀ ਵਸਦੀ ਇਸਤਰੀ ਉਤੇ ਪਤੀ ਦੀ ਮੌਤ ਨਾਲ ਅਚਾਨਕ ਹੀ ਮੁਸੀਬਤਾਂ ਦਾ ਪਹਾੜ ਟੁੱਟ ਪੈਂਦਾ ਹੈ ਜਿਸਦੇ ਲਈ ਉਹ ਪਹਿਲਾਂ ਤਿਆਰ ਨਹੀਂ ਹੁੰਦੀ। ਇਸਤਰੀ ਦਾ ਜੀਵਨ ਜੰਗਲ ਦੀ ਤਰ੍ਹਾਂ ਵੀਰਾਨ ਅਤੇ ਭਿਅੰਕਰ ਹੋ ਜਾਂਦਾ ਹੈ। ਉਸਦੀ ਜ਼ਿੰਦਗੀ ਵਿਚੋਂ ਖੇੜਾ ਮੁੱਕ ਜਾਂਦਾ ਹੈ। ਉਸਦੀ ਸਥਿਤੀ ਉਸ ਅਧਖਿੜੀ ਕਲੀ ਵਾਂਗ ਹੋ ਜਾਂਦੀ ਹੈ ਜੋ ਪੂਰੀ ਸੰਭਾਲ ਅਤੇ ਖੁਰਾਕ ਨਾ ਮਿਲਨ ਕਾਰਨ ਮੁਰਝਾ ਰਹੀ ਹੈ ਡਾਲ ਨਾਲ ਲਟਕੀ ਹੋਈ ਹੈ ਪਰ ਉਸ ਨਾਲੋਂ ਟੁੱਟ ਨਹੀਂ ਰਹੀ। ਉਸਨੂੰ ਮੌਤ ਨਹੀਂ ਕਬੂਲਦੀ ਅਤੇ ਜ਼ਿੰਦਗੀ ਵੀ ਨਹੀਂ ਦੁਲਾਰਦੀ :

"ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰੁ ਧਨ ਕੁਮਲਾਣੀ ॥"[94]

---

92. ਸਿਰੀ ਰਾਗ ਸਲੋ ਮਹਲਾ ਤੀਜਾ, ਪੰਨਾ 85
93. ਮਾਰੂ ਸੋਲਹੇ ਮਹਲਾ ਤੀਜਾ, ਪੰਨਾ 1047
94. ਛੰਤ ਸੂਹੀ ਮਹਲਾ ਪਹਿਲਾ, ਪੰਨਾ 763

ਵਿਧਵਾ ਦੀ ਹਾਲਤ ਨਿਸਚੈ ਹੀ ਤਰਸਯੋਗ ਸੀ। ਉਸ ਪਾਸ ਰੋਜ਼ੀ ਕਮਾਉਣ ਦਾ ਸਾਧਨ ਨਹੀਂ ਸੀ ਅਤੇ ਕਾਮ-ਤ੍ਰਿਪਤੀ ਲਈ ਪਤਿਤ ਹੋ ਜਾਣ ਦੀ ਸੰਭਾਵਨਾ ਵੀ ਬਣੀ ਰਹਿੰਦੀ ਸੀ। ਇਸੇ ਲਈ ਉਸ ਨੂੰ ਕਿਸੇ ਇਕ ਨਾਲ ਵਿਆਹ ਦੇਣ ਦਾ ਉਪਦੇਸ਼ ਦਿੱਤਾ ਗਿਆ ਹੈ :—

"ਜਿਉ ਤਨੁ ਬਿਧਵਾ ਪਰ ਕਉ ਦੇਈ ॥
ਕਾਮਿ ਦਾਮਿ ਚਿਤੁ ਪਰ ਵਸਿ ਸੇਈ ॥
ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ।"[95]

ਗੁਰੂ ਸਾਹਿਬਾਂ ਦੇ ਸਮੇਂ ਵਿਚ ਵਿਧਵਾ ਮ੍ਰਿਤਕ ਪਤੀ ਨਾਲ ਸਤੀ ਹੋ ਜਾਂਦੀ ਸੀ। ਗੁਰੂ ਅਮਰਦਾਸ ਜੀ ਨੇ ਇਸਦਾ ਵਿਰੋਧ ਕੀਤਾ ਅਤੇ ਗੁਮਰਾਹ ਹੋਏ ਲੋਕਾਂ ਨੂੰ ਠੀਕ ਰਸਤੇ ਉਤੇ ਪਾਉਣ ਲਈ ਸਤੀ ਹੋਣ ਦੇ ਅਰਥ ਖੋਲ੍ਹ ਕੇ ਸਮਝਾਏ :—

"ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ ॥
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ ॥
ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ ॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮਾਲਿਨਿ ॥"[96]

ਪਤੀ ਦੇ ਨਾਲ ਸੜ ਕੇ ਮਰ ਜਾਣਾ ਅਸਲ ਸਤੀ ਹੋਣਾ ਨਹੀਂ ਸਗੋਂ ਪਤੀ ਦੀ ਮੌਤ ਪਿਛੋਂ ਉਸਦੀ ਯਾਦ ਵਿਚ, ਬਿਰਹਾ ਵਿਚ ਉਸਨੂੰ ਯਾਦ ਕਰਦੇ ਹੋਏ ਸਤ ਧਰਮ ਉਤੇ ਕਾਇਮ ਰਹਿਕੇ ਸੰਜਮੀ ਜੀਵਨ ਬਤੀਤ ਕਰਨਾ ਹੀ ਸਤੀ ਹੋਣ ਦੇ ਤੁੱਲ ਹੈ :

"ਬਿਨੁ ਸਤ ਸਤੀ ਹੋਇ ਕੈਸੇ ਨਾਰਿ ॥
ਪੰਡਿਤ ਦੇਖਹੁ ਰਿਦੈ ਬੀਚਾਰਿ ॥"[97]

ਇਸ ਤੋਂ ਬਿਨਾਂ ਗੁਰੂ ਅਮਰਦਾਸ ਜੀ ਹੋਰ ਦਲੀਲ ਦੇਂਦੇ ਹਨ ਕਿ ਜੋ ਇਸਤਰੀ ਆਪਣੇ ਆਪ ਨੂੰ ਮ੍ਰਿਤਕ ਪਤੀ ਦੇ ਨਾਲ ਅੱਗ ਵਿਚ ਸਾੜ ਲੈਂਦੀ ਹੈ ਜੇਕਰ ਉਹ ਪਤੀ ਨੂੰ ਆਪਣੇ ਨਾਲ ਜਾਣਦੀ ਹੈ ਤਾਂ ਪਤੀ ਦੀ ਮੌਤ ਤੇ ਹੀ ਉਹ ਕਾਫੀ ਦੁਖ ਸਹਿ ਚੁੱਕੀ ਹੁੰਦੀ ਹੈ। ਉਸ ਨੂੰ ਸੜ ਕੇ ਸਤੀ ਹੋਣ ਦੀ ਲੋੜ ਨਹੀਂ ਉਹ ਜਿਉਂਦੀ ਹੀ ਸਤੀ ਹੈ ਜੋ ਬਿਰਹਾ-ਅੱਗ ਵਿਚ ਸੜਦੀ ਹੈ। ਪਰ ਜੇ ਉਹ ਪਤੀ ਦੀ ਕਦਰ ਨਹੀਂ ਜਾਣਦੀ ਤਾਂ ਫਿਰ ਅੱਗ

95. ਗਉੜੀ ਮਹਲਾ ਪਹਿਲਾ, ਪੰਨਾ 226
96. ਵਾਰ ਸੂਹੀ ਮਹਲਾ ਤੀਜਾ, ਪੰਨਾ 787
97. ਰਾਗ ਗਉੜੀ ਭਗਤਾਂ ਕੀ ਬਾਣੀ - ਗਉੜੀ ਕਬੀਰ ਜੀ, ਪੰਨਾ 328

ਵਿਚ ਸੜਨਾ ਵੀ ਵਿਅਰਥ ਹੈ। ਪਤੀ ਭਾਵੇਂ ਜਿਉਂਦਾ ਹੋਵੇ ਜਾਂ ਮੋਇਆ ਉਸਨੂੰ ਕੋਈ ਅੰਤਰ ਨਹੀਂ ਹੈ। ਜਿਊਂਦੇ ਪਤੀ ਦੀ ਪਹਿਚਾਣ ਨਾ ਕਰਨ ਵਾਲੀ ਇਸਤਰੀ, ਮਰਕੇ ਵੀ ਨਹੀਂ ਕਰ ਸਕਦੀ। ਸਰੀਰ ਨਸ਼ਟ ਕਰਨ ਦਾ ਕੋਈ ਲਾਭ ਨਹੀਂ :—

"ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥
ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ ॥
ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ ॥
ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜ ਜਾਹਿ ॥"[98]

ਜ਼ਿੰਦਗੀ ਵਿਚ ਪੂਰਬਲੇ ਕਰਮਾਂ ਅਨੁਸਾਰ ਜਿੰਨਾ ਕਿਸੇ ਨਾਲ ਸਾਥ ਲਿਖਿਆ ਹੈ, ਓਨਾ ਹੀ ਭੋਗਣਾ ਹੈ, ਇਸ ਲਈ ਭਾਣਾ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ :—

"ਕਲਿਜੁਗ ਮਹਿ ਮਿਲਿ ਆਏ ਸੰਜਗ ॥
ਜਿਚਰੁ ਆਗਿਆ ਤਿਚਰੁ ਭੋਗਹਿ ਭੋਗ ॥
ਜਲੈ ਨ ਪਾਈਐ ਰਾਮ ਸਨੇਹੀ ॥
ਕਿਰਤਿ ਸੰਜੋਗਿ ਸਤੀ ਉਠਿ ਹੋਈ ॥"[99]

ਸਤੀ ਹੋ ਜਾਣ ਤੇ ਪਤੀ ਮਿਲਾਪ ਨਹੀਂ ਹੁੰਦਾ ਪਰ ਇਸਤਰੀ ਕੀਤੇ ਕਰਮਾਂ ਅਤੇ ਸੰਜੋਗਾਂ ਅਨੁਸਾਰ ਸੜ ਮਰਦੀ ਹੈ। ਦਰਗਾਹ ਵਿਚ ਉਹੀ ਪਰਵਾਨ ਹੈ ਜੋ ਪਤੀ ਨੂੰ ਪ੍ਰਭੂ ਕਰਕੇ ਮੰਨਦੀ ਹੈ। ਉਸ ਦੀ ਯਾਦ ਦਿਲ ਵਿਚ ਕਾਇਮ ਰਖਦੀ ਹੋਈ ਸੰਸਾਰ ਵਿਚ ਵਿਚਰਦੀ ਹੈ :—

"ਕਹੁ ਨਾਨਕ ਜਿਨਿ ਪਿਉ ਪਰਮੇਸਰੁ ਕਰਿ ਜਾਨਿਆ ॥
ਧੰਨ ਸਤੀ ਦਰਗਹ ਪਰਵਾਨਿਆ।"[100]

ਵਿਧਵਾ ਦੀਆਂ ਭਾਵਨਾਵਾਂ ਤੇ ਹੋਏ ਵਜਰਪਾਤ ਦੀ ਪੀੜਾ ਨੂੰ ਉਸਦੇ ਮੁੜ ਵਿਆਹ ਦੁਆਰਾ ਕੁਝ ਹੱਦ ਤਕ ਘੱਟ ਕੀਤਾ ਜਾ ਸਕਦਾ ਹੈ। ਵਿਧਵਾ ਵਿਆਹ ਆਮ ਨਹੀਂ ਸਨ ਪਰ ਕਈ ਵਾਰੀ ਹੋ ਜਾਂਦੇ ਸਨ :—

ਬਾਪੁ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ ॥
ਬਡੇ ਭਾਈ ਕੇ ਜਬ ਸੰਗਿ ਹੋਤੀ ਤਬ, ਹਉ ਨਾਹ ਪਿਆਰੀ ॥"[101]

---

98. ਵਾਰ ਸੂਹੀ ਕੀ ਮਹਲਾ ਤੀਜਾ ਪੰਨਾ 787
99. ਗਉੜੀ ਗੁਆਰੇਰੀ ਮਹਲਾ ਪੰਜਵਾਂ, ਪੰਨਾ 185
100. —ਉਹੀ— , ਪੰਨਾ 185
101. ਆਸਾ ਸਿਰੀ ਕਬੀਰ ਜੀ, ਪੰਨਾ 482

ਵਿਧਵਾ ਤੋਂ ਛੁੱਟ ਵਿਭਚਾਰਨ ਦਾ ਜੀਵਨ ਵੀ ਦੁਖਦਾਈ ਹੁੰਦਾ ਸੀ। ਉਹ ਪਤੀ ਦੁਆਰਾ ਤਿਆਗ ਦਿੱਤੀ ਜਾਂਦੀ ਸੀ। ਗੁਰਬਾਣੀ ਵਿਚ ਉਸ ਨੂੰ ਮਨਮੁਖ ਕਹਿ ਕੇ ਸੰਬੋਧਿਤ ਕੀਤਾ ਗਿਆ ਹੈ ਜੋ ਸਮਾਜ ਅਤੇ ਸੰਸਾਰੀ ਵਿਵਹਾਰ ਦੇ ਉਲਟ ਆਪਣੇ ਮਨ ਪਿਛੇ ਲਗ ਕੇ ਕੁਕਰਮ ਕਮਾਂਦੀ ਹੈ। ਮਨਮੁਖ ਕੁਲੱਛਣੀ ਨਾਰ ਹੈ ਜੋ ਪਤੀ ਨੂੰ ਛੱਡ ਕੇ ਪਰ-ਪੁਰਸ਼ ਨਾਲ ਪਿਆਰ ਕਰਨ ਵਾਲੀ ਹੈ। ਪਤੀ ਦੀ ਆਗਿਆ ਨੂੰ ਨਾ ਮੰਨਦੀ ਹੋਈ ਮਨਮੱਤ ਤੇ ਚਲਦੀ ਹੈ :—

"ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥
ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ॥"[102]

ਕੁਲੱਛਣੀ, ਮੈਲੀ-ਕੁਚੈਲੀ, ਕਰੂਪ ਅਤੇ ਕੁਨਾਰਿ ਹੈ। ਉਹ ਪਤੀ ਦੇ ਰੰਗ ਵਿਚ ਨਹੀਂ ਰਤੀ ਅਤੇ ਉਸਦੀ ਕੁਬੁਧੀ ਉਸਨੂੰ ਦੁਖੀ ਕਰਦੀ ਹੈ। ਪੁੱਠੀ ਮੱਤ ਵਾਲੀ ਉਹ ਪੋਟਾ ਪੋਟਾ ਦੁਖੀ ਹੁੰਦੀ ਹੈ :—

"ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ ॥
ਹਰਿ ਰਸ ਰੰਗਿ ਰਸਨ ਨਹੀਂ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ ॥"[103]

ਸੂਹਾ ਵੇਸ ਕਰਕੇ ਹੰਕਾਰਮਤੀ ਉਹ ਸੀਲ-ਸੰਜਮ ਰਹਿਤ ਹੋ ਸਦਾ ਝੂਠ ਬੋਲਦੀ ਹੋਈ ਪਰਾਏ ਮਰਦਾਂ ਨਾਲ ਨੇਹ ਕਰਦੀ ਹੈ ਅਤੇ ਇਹ ਹੰਕਾਰ ਹੀ ਉਸਨੂੰ ਵਸਣ ਨਹੀਂ ਦੇਂਦਾ :—

"ਸੂਹੇ ਵੇਸਿ ਕਾਮਣਿ ਕੁਲਖਣੀ ਜੋ ਪ੍ਰਭੁ ਛੋਡਿ ਪਰ ਪੁਰਖ ਧਰੇ ਪਿਆਰੁ ॥
ਓਸੁ ਸੀਲ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ।"[104]

ਗੁਰਬਾਣੀ ਅਨੁਸਾਰ ਪਰਾਏ ਮਨੁੱਖ ਨਾਲ ਕਿਸੇ ਪ੍ਰਕਾਰ ਦਾ ਮੇਲ ਮਿਲਾਪ ਜਾਂ ਸਬੰਧਾਂ ਦੀ ਆਗਿਆ ਨਹੀਂ ਹੈ ਕੇਵਲ ਪਤੀ ਦੇ ਰੰਗ ਵਿਚ ਰੱਤੀ ਰਹਿਣ ਦਾ ਉਪਦੇਸ਼ ਹੈ। ਪਤਨੀ ਨੂੰ ਇਸ ਕੁਕਰਮ ਤੋਂ ਹੋੜਨ ਲਈ ਜ਼ੋਰ ਜਬਰ ਦੀ ਥਾਂ ਨੈਤਿਕ ਪੱਖ ਉਜਾਗਰ ਕਰਦੇ ਹੋਏ ਦਲੀਲ ਪੇਸ਼ ਕੀਤੀ ਹੈ ਕਿ ਸਾਰੇ ਤਨ ਉਤੇ ਵਿਭਚਾਰ ਕਾਰਨ ਬੀਮਾਰੀ ਫੁੱਟ ਪਵੇਗੀ :—

"ਖਸਮੁ ਵਿਸਾਰਿ ਕੀਏ ਰਸ ਭੋਗ ॥
ਤਾਂ ਤਨਿ ਉਠਿ ਖਲੋਏ ਰੋਗ ॥"[105]

---

102. ਸਿਰੀ ਰਾਗ ਕੀ ਵਾਰ ਸਲੋਕ ਮਹਲਾ ਤੀਜਾ, ਪੰਨਾ 89
103. ਰਾਗ ਸਾਰੰਗ ਚਉਪਦੇ ਮਹਲਾ ਪਹਿਲਾ ਘਰ ਪਹਿਲਾ, ਪੰਨਾ 1197
104. ਵਾਰ ਸੂਹੀ ਕੀ ਸਲੋਕ ਮਹਲਾ ਤੀਜਾ, ਪੰਨਾ 786
105. ਰਾਗ ਮਲਾਰ ਮਹਲਾ ਪਹਿਲਾ, ਪੰਨਾ 1256

ਭਵਸਾਗਰ ਤੋਂ ਪਾਰ ਕਰਨ ਲਈ ਜਿਵੇਂ ਰਾਮ ਸਿਮਰਨ ਦੀ ਲੋੜ ਹੈ, ਸੰਸਾਰ ਵਿਚ ਪ੍ਰਸੰਨ ਅਤੇ ਸੁਖੀ ਜੀਵਨ ਬਿਤਾਉਣ ਲਈ ਪਤੀ-ਪਿਆਰ ਦੀ ਲੋੜ ਹੈ। ਪਤੀ ਤੋਂ ਬੇਮੁੱਖ ਹੋ ਕੇ ਦੂਜਿਆਂ ਨਾਲ ਪਿਆਰ ਪਾਉਣ ਵਾਲੀ ਇਸਤਰੀ ਨਿਸਚੈ ਹੀ ਦੁਖ ਭੋਗਦੀ ਹੈ :—

"ਖਸਮੁ ਛੋਡਿ ਦੂਜੇ ਲਗੇ ਡੁਬੇ ਸੇ ਵਣਜਾਰਿਆ।"[106]

ਜਦੋਂ ਪਤੀ-ਪਤਨੀ ਦੇ ਇਸ ਛਲ ਤੋਂ, ਉਸਦੇ ਵਖਾਵੇ ਦੇ ਆਚਾਰ ਤੋਂ ਅਸੰਤੁਸ਼ਟ ਹੁੰਦਾ ਹੈ ਤਾਂ ਉਹ ਉਸ ਤੋਂ ਬੇਮੁੱਖ ਹੋ ਜਾਂਦਾ ਹੈ। ਉਹ ਪਰ-ਇਸਤਰੀ ਪ੍ਰਤਿ ਆਕਰਸ਼ਿਤ ਹੁੰਦਾ ਹੈ ਤਾਂ ਹੀ ਗੁਰੂ ਸਾਹਿਬ ਨੇ ਪਤੀ ਨੂੰ ਹਮੇਸ਼ਾਂ ਖੁਸ਼ ਰਖਣ ਲਈ ਪ੍ਰੇਰਿਆ ਹੈ। ਇਸਤਰੀ ਨੂੰ ਇਸ ਭੈੜ ਪ੍ਰਤਿ ਸੁਚੇਤ ਕੀਤਾ ਹੈ :—

"ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥"[107]

ਰੁਸੇ ਪਤੀ ਨੂੰ ਮਨਾਉਣ ਲਈ ਇਸਤਰੀ ਨੂੰ ਸਮਝ ਨਹੀਂ ਪੈਂਦੀ ਕਿ ਉਹ ਕੀ ਕਰੇ। ਸ਼ਾਇਦ ਪਤੀ ਪ੍ਰਤਿ ਸ਼ਰਧਾ ਰਖਕੇ ਉਸਦੀ ਸੱਚੇ ਦਿਲੋਂ ਸੇਵਾ ਕਰਨ ਨਾਲ ਉਹ ਮੰਨ ਹੀ ਜਾਵੇ :—

"ਮੰਞੁ ਕੁਚਜੀ ਅੰਮਾਵਣਿ ਡੋਸੜੇ
ਹਉ ਕਿਉ ਸਹੁ ਰਾਵਣਿ ਜਾਉ ਜੀਉ ॥"[108]

ਇਥੇ ਕੁਚੱਜੀ ਕਹਿ ਕੇ ਵਿਭਚਾਰਨ ਇਸਤਰੀ ਦੀ ਨਿੰਦਾ ਕੀਤੀ ਗਈ ਹੈ। ਜਿਥੇ ਗੁਰੂ ਜੀ ਨੇ ਇਸਤਰੀ ਨੂੰ ਆਪਣੇ ਪਤੀ ਪ੍ਰਤਿ ਵਫਾਦਾਰ ਰਹਿਣ ਦਾ ਉਪਦੇਸ਼ ਦਿੱਤਾ ਹੈ; ਰੁਸੇ ਹੋਏ ਨੂੰ ਮਨਾਉਣ ਦੀ ਹਦਾਇਤ ਕੀਤੀ ਹੈ, ਉਥੇ ਪਤੀ ਨੂੰ ਵੀ ਆਪਣੀ ਨਾਰ ਵਿਚ ਹੀ ਪਿਆਰ ਰਖਣ ਲਈ ਕਿਹਾ ਹੈ। ਉਸਨੂੰ ਪਰ-ਇਸਤਰੀ ਗਮਨ ਤੋਂ ਦੂਰ ਰਖਣ ਲਈ ਭਿੰਨ ਭਿੰਨ ਪ੍ਰਕਾਰ ਦੇ ਡਰ ਅਤੇ ਸਜਾਵਾਂ ਦਾ ਭੈ ਵਖਾਇਆ ਹੈ ਤਾਂ ਕਿਧਰੇ ਪ੍ਰੇਰਨਾ ਦੇ ਕੇ ਠੀਕ ਰਸਤੇ ਚਲਨ ਦਾ ਉਪਦੇਸ਼ ਦਿੱਤਾ ਹੈ :—

"ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ ॥
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰਗਿਹੁ ॥"[109]

---

106. ਰਾਗ ਆਸਾ ਮਹਲਾ ਪਹਿਲਾ, ਪੰਨਾ 740
107. ਰਾਗ ਵਡਹੰਸ ਮਹਲਾ ਪਹਿਲਾ, ਪੰਨਾ 557-558
108. ਸੂਹੀ ਮਹਲਾ ਪਹਿਲਾ ਕੁਚਜੀ, ਪੰਨਾ 762
109. ਆਸਾ ਮਹਲਾ ਪੰਜਵਾਂ, ਪੰਨਾ 403

ਜੋ ਵਿਅਕਤੀ ਲੁਕ ਛਿਪ ਕੇ ਵਿਭਚਾਰ ਕਰਦਾ ਹੈ, ਉਹ ਵੱਡਾ ਪਾਪੀ ਹੈ। ਭਾਵੇਂ ਉਹ ਅਣਗਿਣਤ ਪੜਦਿਆਂ ਦੇ ਅੰਦਰ ਲੁਕ ਕੇ ਭੈੜ ਕਰੇ ਤਾਂ ਵੀ ਉਸਦਾ ਲੇਖਾ ਦੇਣਾ ਪੈਂਦਾ ਹੈ :—

"ਦੇਇ ਕਿਵਾੜ ਅਨਿਕ ਪੜਦੇ ਮਹਿ ਪਰਦਾਰਾ ਸੰਗਿ ਫਾਕੈ ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥"[110]

ਆਦਮੀ ਨੂੰ ਲੱਜਾ ਵਾਲੇ ਇਨ੍ਹਾਂ ਕੁਕਰਮਾ ਤੋਂ ਹੋੜਿਆ ਹੈ ਜਿਥੇ ਮਰਜ਼ੀ ਲੁਕ ਕੇ ਪਾਪ ਕਰ ਲੈ, ਉਹ ਸਭ ਪੜਦੇ ਪਾੜ ਕੇ ਬਾਹਰ ਆ ਹੀ ਜਾਂਦਾ ਹੈ :—

"ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾਂ ਲਾਜੀਅਹਿ ॥
ਨਿਤਪ੍ਰਤਿ ਹਿਰਹਿ ਪਰਦਰਬੁ ਛਿਦ੍ਰ ਕਤ ਢਾਕੀਅਹਿ ॥"[111]

ਜੋ ਵਿਅਕਤੀ ਲੁਕ ਛੁਪ ਕੇ ਪਰਾਈ ਇਸਤਰੀ ਨੂੰ ਮੈਲੀ ਅੱਖ ਨਾਲ ਵੇਖਦਾ ਹੈ, ਉਹ ਵੀ ਅਜਰਾਈਲ ਫਰਿਸ਼ਤੇ ਦੁਆਰਾ ਤਿਲਾਂ ਤਰ੍ਹਾਂ ਪੀੜਿਆ ਜਾਵੇਗਾ।

"ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥
ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥"[112]

ਭਾਈ ਗੁਰਦਾਸ ਜੀ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਮੰਨਿਆ ਜਾਂਦਾ ਹੈ। ਉਨ੍ਹਾਂ ਨੇ ਸਾਧਾਰਣ ਸਬਦਾਂ ਵਿਚ ਮਨੁੱਖ ਨੂੰ ਵਿਭਚਾਰ ਨਾ ਕਰਨ ਲਈ ਪ੍ਰੇਰਿਆ ਹੈ। ਪਰਾਈਆਂ ਇਸਤਰੀਆਂ ਨੂੰ ਮਾਂ, ਭੈਣ ਜਾਂ ਧੀ ਸਮਝਣਾ ਚਾਹੀਦਾ ਹੈ :—

"ਦੇਖ ਪਰਾਈਆਂ ਚੰਗੀਆਂ ਮਾਵਾਂ, ਭੈਣਾਂ ਧੀਆਂ ਜਾਣੈ ॥
ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੇ ॥"[113]

ਅਤੇ

ਉੱਚ ਆਚਾਰ ਵਾਲੇ ਪੁਰਖ ਤੋਂ ਤਾਂ ਉਹ ਵਾਰੇ ਘੋਲੇ ਜਾਂਦੇ ਹਨ ਅਤੇ ਉਸਨੂੰ ਸਮਾਜ ਦਾ ਪ੍ਰਤਿਸ਼ਠਤ ਵਿਅਕਤੀ ਬਿਆਨਦੇ ਹਨ :—

"ਹਉਂ ਤਿਸ ਘੋਲਿ ਘੁਮਾਇਆ ਪਰ ਨਾਰੀ ਦੇ ਨੇੜ ਨ ਜਾਵੈ ॥"[114]

ਇੰਞ ਗੁਰੂ ਸਾਹਿਬ ਨੇ ਸਤ-ਧਰਮ ਪਤੀ ਅਤੇ ਪਤਨੀ ਦੋਹਾਂ ਲਈ ਜ਼ਰੂਰੀ ਦਸ ਕੇ ਉਨ੍ਹਾਂ ਨਾਲ ਸਮਾਨਤਾ ਦਾ ਵਿਵਹਾਰ ਕੀਤਾ ਹੈ। ਸਮੁੱਚੇ ਰੂਪ ਵਿਚ ਉਸ ਸਮੇਂ ਦੇ ਸਮਾਜ

---

110. ਸੋਰਠਿ ਮਹਲਾ ਪੰਜਵਾ, ਪੰਨਾ 616
111. ਫੁਨਹੇ ਮਹਲਾ ਪੰਜਵਾਂ, ਪੰਨਾ 1362
112. ਗਉੜੀ ਕੀ ਵਾਰ ਸਲੋਕ ਮਹਲਾ ਪੰਜਵਾਂ, ਪੰਨਾ 315
113. 41 ਵਾਰਾ ਭਾਈ ਗੁਰਦਾਸ, ਵਾਰ ਛੇਵੀਂ ਪਉੜੀ ਅਠਵੀਂ—ਪ੍ਰਕਾਸ਼ਕ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ
114. ਵਾਰਾਂ ਭਾਈ ਗੁਰਦਾਸ, ਵਾਰ 12 ਪਉੜੀ 4

ਵਿਚ ਦੁਹਾਗਣ, ਛੁੱਟੜ, ਵਿਧਵਾ, ਵਿਭਚਾਰਨ, ਕੁਚੱਜੀ, ਝੂਠੀ, ਇਸਤਰੀ ਦਾ ਦਰਜਾ ਬਹੁਤ ਗੌਣ ਸੀ। ਉਹ ਇਸ ਜੀਵਨ ਵਿਚ ਨਰਕ ਭੋਗਦੀ ਸੀ ਅਤੇ ਧਰਮ ਰਾਜ ਪਾਸ ਵੀ। ਇਸਤਰੀ ਦੀ ਸਾਰੀ ਸ਼ਾਨ ਮਰਯਾਦਾ ਸਮਾਜਿਕ ਸਥਿਤੀ ਸਭ ਕੁਝ ਹੀ ਉਸਦੇ ਪਤੀ ਦੇ ਉਸ ਪ੍ਰਤਿ ਵਤੀਰੇ ਉਤੇ ਨਿਰਭਰ ਕਰਦੀ ਸੀ ਅਤੇ ਪਤੀ ਦਾ ਉਸ ਪ੍ਰਤਿ ਵਿਵਹਾਰ ਉਸਦੀ ਵਫਾਦਾਰੀ, ਉਸਦੀ ਸੁਚੱਜਤਾ ਅਤੇ ਉਸਦੇ ਪਤੀ ਵਰਤਾ ਹੋਣ ਉਤੇ ਨਿਰਭਰ ਕਰਦਾ ਸੀ। ਪਤੀ ਦੀ ਸ਼ਾਨ, ਮਾਣ ਅਤੇ ਇੱਜ਼ਤ ਉਸਦੀ ਪਤਨੀ ਦੀ ਇੱਜ਼ਤ ਨਾਲ ਜੁੜੀ ਹੋਈ ਸੀ। ਇਸਤਰੀ ਦੇ ਜਨਨੀ ਬਣ ਜਾਣ ਤੇ ਉਸਦੇ ਫਰਜ਼ ਸੰਤਾਨ ਵਲ ਵਧ ਜਾਂਦੇ ਸਨ।

## ਜਨਨੀ ਰੂਪ

ਗੁਰੂ ਸਾਹਿਬਾਂ ਨੇ ਇਸਤਰੀ ਨੂੰ ਜਨਨੀ ਰੂਪ ਵਿਚ ਸਭ ਤੋਂ ਵਧ ਮਹੱਤਤਾ ਅਤ ਆਦਰ ਦੇਣ ਲਈ ਉਸਨੂੰ ਮਹਾਂਪੁਰਖਾਂ ਅਤੇ ਪੈਗੰਬਰਾਂ ਦੀ ਜਨਮਦਾਤੀ ਕਹਿਕੇ ਸਨਮਾਨਿਆ ਹੈ :—

"ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ ॥"[115]

ਉਸ ਕਾਲ ਵਿਚ ਨਾਰੀ ਬਾਰੇ ਅਜੇਹੇ ਵਿਚਾਰ ਦੇਣਾ ਕ੍ਰਾਂਤੀਕਾਰੀ ਕਦਮ ਸੀ। ਗੁਰੂ ਜੀ ਇਹ ਮੰਨਦੇ ਸਨ ਕਿ ਮਹਾਨ ਪੁਰਸ਼ਾਂ ਦੀਆਂ ਮਾਵਾਂ ਮਹਾਨ ਹੁੰਦੀਆਂ ਹਨ ਜੋ ਆਪਣੇ ਬੱਚਿਆਂ ਵਿਚ ਮਹਾਨਤਾ ਭਰਦੀਆਂ ਹਨ। ਉਨ੍ਹਾਂ ਨੇ ਇਸਤਰੀ ਸਬੰਧੀ ਕਈ ਬੁਰਾਈਆਂ ਦਾ ਖੰਡਨ ਕੀਤਾ ਹੈ। ਜਣੇਪੇ ਸਮੇਂ ਜੱਚਾ ਅਤੇ ਬੱਚਾ ਦੋਹਾਂ ਨੂੰ ਹੀ ਅਪਵਿੱਤਰ ਮੰਨਿਆਂ ਜਾਂਦਾ ਸੀ। ਇਥੋਂ ਤਕ ਕਿ ਉਹ ਘਰ ਵੀ ਸੂਤਕ ਵਾਲਾ ਮੰਨਿਆਂ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਨੇ ਇਸ ਝੂਠੇ ਸੂਤਕ ਦੀ ਵਿਰੋਧਤਾ ਕਰਦੇ ਹੋਏ ਮਨੁੱਖ ਨੂੰ ਸੱਚਾ ਸੂਤਕ ਮੰਨਣ ਲਈ ਪ੍ਰੇਰਿਆ। ਸੂਤਕ ਹੈ ਪਰਧਾਨ, ਪਰ ਨਾਰੀ ਨੂੰ ਵੇਖਣਾ, ਲੋਭ ਕਰਨਾ ਜਾਂ ਝੂਠ ਬੋਲਣਾ :—

"ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥
ਅੱਖੀ ਸੂਤਕੁ ਵੇਖਣਾ ਪਰਤ੍ਰਿਅ ਪਰ ਧਨ ਰੂਪ ॥"[116]

ਸਿਰਫ ਔਰਤ ਹੀ ਨਹੀਂ ਮਰਦ ਵੀ ਸੂਤਕ ਦਾ ਸ਼ਿਕਾਰ ਹੋ ਜਾਂਦਾ ਹੈ ਜਦੋਂ ਉਹ

115. ਆਸਾ ਮਹਲਾ ਪਹਿਲਾ, ਪੰਨਾ 473
116. ਆਸਾ ਦੀ ਵਾਰ ਮਹਲਾ ਪਹਿਲਾ, ਪੰਨਾ 742

ਉਪਰੋਕਤ ਭੈੜੀਆਂ ਵਾਦੀਆਂ ਦਾ ਸ਼ਿਕਾਰ ਹੋ ਜਾਂਦਾ ਹੈ। ਇਸਤਰੀ ਜਨਨੀ ਰੂਪ ਵਿਚ ਪਿਆਰ ਦੇ ਸੋਮੇ ਵਿਚ ਸਿਖਰ ਹੈ, ਉਦਾਰਤਾ ਦੀ ਪੁੰਜ ਹੈ ਅਤੇ ਤਿਆਗ ਦੀ ਮੂਰਤ ਹੈ :—

"ਸੁਤੁ ਅਪਰਾਧ ਕਰਤ ਹੈ ਜੇਤੇ ॥
ਜਨਨੀ ਚੀਤਿ ਨ ਰਾਖਸਿ ਤੇਤੇ ॥
ਰਾਮਈਆ ਹਉ ਬਾਰਿਕੁ ਤੇਰਾ ॥
ਕਾਹੇ ਨ ਖੰਡਸਿ ਅਵਗੁਨ ਮੇਰਾ ॥"[117]

ਇਸਤਰੀ ਦੀ ਕੁੱਖ ਤੋਂ ਜਨਮ ਲੈਣ ਵਾਲੇ ਮਨੁੱਖ ਗ੍ਰਿਹਸਥ ਦਾ ਤਿਆਗ ਕਰਕੇ ਜੰਗਲਾਂ ਵਿਚ ਭਟਕਦੇ ਹਨ ਤਾਂ ਇਸਦੇ ਲਈ ਜਨਨੀ ਹੀ ਦੋਸ਼ੀ ਕਹੀ ਗਈ ਹੈ। ਦੂਜੇ ਸ਼ਬਦਾਂ ਵਿਚ ਗੁਰੂ ਜੀ ਨੇ ਇਨਸਾਨ ਦੇ ਜੀਵਨ ਉਤੇ ਮਾਤਾ ਦੀ ਅਮਿੱਟ ਛਾਪ ਕਬੂਲੀ ਹੈ। ਮਾਂ ਸੁਚੱਜੀ ਹੈ ਤਾਂ ਉਹ ਸੰਤਾਨ ਨੂੰ ਠੀਕ ਰਸਤੇ ਲਾ ਸਕਦੀ ਹੈ। ਭਾਈ ਗੁਰਦਾਸ ਜੀ ਵੀ ਕਹਿੰਦੇ ਹਨ :—

"ਨਾਨਕ ਆਖੈ ਭੰਗਰਨਾਥ, ਤੇਰੀ ਮਾਉ ਕੁੱਚਜੀ ਆਈ ॥
ਭਾਂਡਾ ਧੋਇ ਨਾ ਜਾਤਿਓਨ ਭਾਇ ਕੁਚਜੇ ਫੁਲ ਸੜਾਈ ॥"[118]

ਹਰ ਜਨਨੀ ਅੰਦਰ ਪੁੱਤਰ ਪ੍ਰਾਪਤੀ ਦੀ ਰੀਝ ਹੁੰਦੀ ਹੈ ਕਿਉਂਕਿ ਪੁੱਤਰ ਤੋਂ ਹੀ ਵੰਸ਼ ਅੱਗੇ ਚਲਦਾ ਹੈ :—

"ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥
ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥
ਤਿਉ ਹਰਿਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥"[119]

ਗਰਭਵਤੀ ਕਦੇ ਇਹ ਨਹੀਂ ਸੋਚਦੀ ਕਿ ਲੜਕੀ ਹੋਵੇਗੀ। ਉਸਦੇ ਦਿਲ ਵਿਚ ਲੜਕੇ ਦੀ ਏਨੀ ਪਰਬਲ ਇੱਛਾ ਹੁੰਦੀ ਹੈ ਕਿ ਉਸਨੂੰ ਉਹ ਪੁੱਤਰ ਵੱਡਾ ਹੋਇਆ ਕਮਾਈ ਕਰਦਾ ਨਜ਼ਰ ਆਉਣ ਲਗ ਪੈਂਦਾ ਹੈ। ਉਹ ਹਰ ਸਮੇਂ ਪੁੱਤਰ ਦੀ ਰਖਿਆ ਕਰਦੀ ਹੈ। ਉਸੇ ਤਰ੍ਹਾਂ ਹਰੀ ਵੀ ਆਪਣੇ ਪ੍ਰਿਅ ਜਨਾਂ ਦੀ ਰਾਖੀ ਕਰਦਾ ਹੈ।

ਮਾਂ ਪੁੱਤਰ ਨੂੰ ਪ੍ਰਤਿ ਦਿਨ ਵੱਡਾ ਹੁੰਦਾ ਵੇਖਕੇ ਬਹੁਤ ਖੁਸ਼ ਹੁੰਦੀ ਹੈ। ਉਹ ਆਪਣੇ ਮੋਹ ਦੇ ਲਾਲਚ ਵਿਚ ਇਸ ਭਿਅੰਕਰ ਸਚਾਈ ਨੂੰ ਨਹੀਂ ਸਮਝਦੀ ਕਿ ਬੱਚੇ ਦੀ ਉਮਰ ਤਾਂ ਦਿਨੋ ਦਿਨ ਘਟ ਰਹੀ ਹੈ : -

---

117. ਆਸਾ ਸ੍ਰੀ ਕਬੀਰ ਜੀਓ ਕੀ, ਪੰਨਾ 478
118. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ ਪਉੜੀ 40
119. ਗਉੜੀ ਬੈਰਾਗਣ ਮਹਲਾ ਚੌਥਾ, ਪੰਨਾ 165-66

"ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ॥
ਇਤਨਾਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥
ਮੋਰ ਮੋਰ ਕਰਿ ਅਧਿਕ ਲਾਡੁ ਧਰਿ ॥
ਪੇਖਤ ਹੀ ਜਮਰਾਉ ਹਸੈ ॥"[120]

ਗੁਰਬਾਣੀ ਵਿਚ ਮਾਂ ਦੀ ਮਮਤਾ ਆਪਣੇ ਪੁੱਤਰ ਨੂੰ ਦਾਤਾ, ਭਗਤ ਅਤੇ ਸੂਰਮਾ ਵੇਖਣ ਦੀ ਇੱਛੁਕ ਹੈ :—

"ਉਦਰੈ ਮਾਹਿ ਆਇ ਕੀਆ ਨਿਵਾਸੁ ॥
ਮਾਤਾ ਕੈ ਮਨਿ ਬਹੁਤੁ ਬਿਗਾਸੁ ॥
ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥
ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥"[121]

ਜਨਨੀ ਨੂੰ ਆਪਣੇ ਪੁੱਤਰ ਤੋਂ ਵਧ ਕੇ ਹੋਰ ਕੋਈ ਨਹੀਂ ਪ੍ਰਤੀਤ ਹੁੰਦਾ। ਉਹ ਪੁੱਤਰ ਦਾ ਮੂੰਹ ਵੇਖ ਵੇਖ ਕੇ ਜਿਊਂਦੀ ਹੈ। ਉਸਦੀ ਬੱਚੇ ਨਾਲ ਜਿਵੇਂ ਸੱਚੀ ਪ੍ਰੀਤ ਹੈ, ਉਸੇ ਤਰ੍ਹਾਂ ਭਗਤ ਨੂੰ ਆਪਣੇ ਇਸ਼ਟ ਨਾਲ ਹੋਣੀ ਚਾਹੀਦੀ ਹੈ। ਨਿਸ਼ਕਾਮ ਪਿਆਰ ਦੀ ਉਦਾਹਰਨ ਮਾਂ ਦੇ ਵਿਅਕਤਿਵ ਵਿਚੋਂ ਲਭੀ ਜਾ ਸਕਦੀ ਹੈ :—

"ਪੂਤ ਪੇਖਿ ਜਿਉ ਜੀਵਤ ਮਾਤਾ ॥
ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥"[122]

ਭਗਤ ਨਾਮਦੇਵ ਜੀ ਵੀ ਮਾਤਾ ਅਤੇ ਬਾਲਕ ਦੀ ਪ੍ਰੀਤ ਨੂੰ ਭਗਤ ਹਰੀ ਦੀ ਪ੍ਰੀਤ ਨਾਲ ਤੋਲਦੇ ਹਨ :—

"ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥
ਐਸਾ ਹਰਿ ਸੇਤੀ ਮਨੁ ਰਾਤਾ ॥"[123]

ਮਾਂ ਆਪਣੇ ਬੱਚੇ ਨੂੰ ਬੜੇ ਪਿਆਰ ਨਾਲ ਪਾਲਦੀ ਹੈ। ਅੰਦਰ ਬਾਹਰ ਵੜਦਿਆਂ ਉਸਦੀ ਸਿਹਤ ਦਾ ਧਿਆਨ ਰਖਦੀ ਹੈ। ਪਿਆਰ ਪੁਚਕਾਰ ਕੇ ਉਸਦੇ ਮੂੰਹ ਵਿਚ ਗਰਾਹੀਆਂ ਦੇਂਦੀ ਹੈ। ਇਵੇਂ ਹੀ ਹਰੀ ਆਪਣੇ ਸਿੱਖਾਂ ਨੂੰ ਪਿਆਰ ਕਰਦਾ ਹੈ :—

"ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥
ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥"[124]

---

120. ਸਿਰੀ ਰਾਗ ਕਬੀਰ ਜੀਉ ਕਾ, ਪੰਨਾ 91
121. ਆਸਾ ਮਹਲਾ ਪੰਜਵਾਂ, ਪੰਨਾ 396
122. ਗਉੜੀ ਮਹਲਾ ਪੰਜਵਾਂ, ਪੰਨਾ 198
123. ਭੈਰਉ ਨਾਮਦੇਉ ਜੀ, ਪੰਨਾ 1164
124. ਗਉੜੀ ਬੈਰਾਗਣ ਮਹਲਾ ਚੌਥਾ, ਪੰਨਾ 168

ਮਾਂ ਨਾਲ ਪੁੱਤਰ ਦੇ ਪਿਆਰ ਦਾ ਅਤੁੱਟ ਸਬੰਧ ਉਸੇ ਤਰ੍ਹਾਂ ਹੈ ਜਿਵੇਂ ਮਛਲੀ ਦਾ ਜਲ ਨਾਲ ਅਤੇ ਸਤਿਗੁਰੂ ਦਾ ਗੁਰਸਿੱਖ ਨਾਲ। ਦੋਵੇਂ ਇਕ ਦੂਜੇ ਤੋਂ ਵਿਛੜ ਕੇ ਤੜਪਦੇ ਹਨ, ਬੇਚੈਨ ਰਹਿੰਦੇ ਹਨ ਪਰ ਮੇਲ ਹੋ ਜਾਣ ਤੇ ਖਿੜ ਜਾਂਦੇ ਹਨ। ਜਦੋਂ ਪੁੱਤਰ ਚੰਗੀ ਚੀਜ਼ ਖਾਂਦਾ ਹੈ ਤਾਂ ਮਾਂ ਬਹੁਤ ਖੁਸ਼ ਹੁੰਦੀ ਹੈ ਜਿਵੇਂ ਮਛਲੀ ਜਲ ਵਿਚ ਖੁਸ਼ ਰਹਿੰਦੀ ਹੈ ਅਤੇ ਗੁਰੂ ਨੂੰ ਚੇਲੇ ਦੇ ਮੂੰਹ ਵਿਚ ਕੁਝ ਪਾ ਕੇ ਖੁਸ਼ੀ ਹੁੰਦੀ ਹੈ :—

> ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥
> ਮੀਨੇ ਪ੍ਰੀਤਿ ਭਈ ਜਲਿ ਨਾਇ ॥
> ਸਤਿਗੁਰ ਪ੍ਰੀਤਿ ਗੁਰਸਿੱਖ ਮੁਖਿ ਪਾਇ ॥"[125]

ਕੇਵਲ ਜਨਨੀ ਹੋਣਾ ਹੀ ਕਾਫੀ ਨਹੀਂ ਔਰਤ ਲਈ ਪੁੱਤਰਵੰਤੀ ਹੋਣਾ ਜ਼ਿਆਦਾ ਮਹੱਤਵ ਰਖਦਾ ਹੈ ਕਿਉਂਕਿ ਜਿਥੇ ਵੀ ਜਨਨੀ ਦਾ ਵਰਣਨ ਹੈ, ਉਥੇ ਹਮੇਸ਼ਾਂ ਹੀ ਪੁੱਤਰ ਦੀ ਹੀ ਗੱਲ ਕੀਤੀ ਗਈ ਹੈ ਪੁੱਤਰੀ ਦੀ ਨਹੀਂ :—

> "ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥
> ਰੂਪਵੰਤਿ ਸਾ ਸੁਘੜਿ ਬਿਚਖਣਿ ॥ ਜੋ ਧਨ ਕੰਤ ਪਿਆਰੀ ਜੀਉ ॥"[126]

ਭਾਈ ਗੁਰਦਾਸ ਜੀ ਨੇ ਪਤੀ-ਪਤਨੀ ਦੇ ਨਾਲ ਮਾਂ-ਪੁੱਤਰ ਦੀ ਸੰਭਾਲ ਦੀ ਤੁਲਨਾ ਕੀਤੀ ਹੈ :—

> ਨਾਰ ਭਤਾਰ ਪਿਆਰ ਹੈ ਮਾਂ-ਪੁੱਤ ਮਿਲੰਦਾ ॥
> ਆਪੇ ਆਪ ਵਰਤਦਾ ਗੁਰਮੁਖ ਪਰਚੰਦਾ ॥"[127]

ਇਸ ਪ੍ਰਕਾਰ ਆਦਿ ਗ੍ਰੰਥ ਵਿਚ ਜਨਨੀ ਪੂਜਯ ਹੈ, ਸਦਗੁਣਾਂ ਦੀ ਖਾਣ ਹੈ ਜਿਸ ਵਿਚੋਂ ਬੱਚਿਆਂ ਨੂੰ ਨਿੱਘ, ਪਿਆਰ, ਵਾਤਸਲ, ਸੁਰਖਿਆ ਅਤੇ ਜੀਵਨ ਸੇਧ ਮਿਲਦੀ ਹੈ।

ਕੰਨਿਆ ਰੂਪ ਵਿਚ ਉਸ ਪ੍ਰਤਿ ਵਿਸਥਾਰਿਤ ਵਿਚਾਰ ਉਪਲਬਧ ਨਹੀਂ ਹਨ ਪਰ ਪੁੱਤਰ ਦੀ ਜੀਵਨ ਵਿਚ ਪੁੱਤਰੀ ਨਾਲੋਂ ਜ਼ਿਆਦਾ ਮਹੱਤਤਾ ਅਤੇ ਲੋੜ ਦੇ ਸੰਕੇਤ ਸਪਸ਼ਟ ਹਨ। ਵਿਆਹੁਤਾ ਰੂਪ ਵਿਚ ਸਦਾਚਾਰੀ ਹੋਣ ਦੀ ਸੂਰਤ ਵਿਚ ਉਸਨੂੰ ਘਰੇਲੂ ਜੀਵਨ ਵਿਚ ਪੂਰਾ ਸਨਮਾਨ ਅਤੇ ਆਦਰ ਪ੍ਰਾਪਤ ਕਰਨ ਦੀ ਅਧਿਕਾਰੀ ਮੰਨਿਆ ਗਿਆ ਹੈ ਜਦੋਂ ਕਿ ਵਿਭਚਾਰਨ ਜਾਂ ਪਤਿਤ ਹੋਣ ਤੇ ਛੁੱਟੜ ਵਾਲਾ ਕਲੰਕਿਤ ਜੀਵਨ ਬਤੀਤ ਕਰਨ ਦਾ ਉਲੇਖ ਹੈ। ਜਨਨੀ ਰੂਪ ਵਿਚ ਉਹ ਤਿਆਗ ਦੀ ਮੂਰਤ ਹੋਣ ਕਾਰਨ ਪ੍ਰਸ਼ੰਸਾ ਅਤੇ ਪੂਜਾ ਦੀ ਪਾਤਰ ਮੰਨੀ ਗਈ ਹੈ।

— — — —

125. ਗਉੜੀ ਬੈਰਾਗਣ ਮਹਲਾ ਚੌਥਾ, ਪੰਨਾ 164
126. ਮਾਝ ਮਹਲਾ ਪੰਜਵਾਂ, ਪੰਨਾ 97
127. ਵਾਰਾਂ ਭਾਈ ਗੁਰਦਾਸ, ਵਾਰ ਦੂਜੀ ਪਉੜੀ 17

ਅਧਿਆਇ ਛੇਵਾਂ

# ਆਦਿ ਗ੍ਰੰਥ ਵਿਚ ਇਸਤਰੀ ਦਾ ਸੰਕਲਪ : ਪ੍ਰਤੀਕਾਤਮਕ ਸਰੂਪ

ਆਦਿ ਗ੍ਰੰਥ ਅਧਿਆਤਮਕ ਰਚਨਾ ਹੋਣ ਕਾਰਨ ਇਸ ਦੀ ਬਾਣੀ ਦੂਹਰੇ ਅਰਥ ਰਖਦੀ ਹੈ। ਇਕ ਸ਼ਾਬਦਿਕ ਅਤੇ ਦੂਜੇ ਸੰਕੇਤਕ। ਸ਼ਾਬਦਿਕ ਅਰਥਾਂ ਅਧੀਨ ਅਧਿਐਨ ਕਰਨ ਸਮੇਂ ਅਸੀਂ ਵੇਖਿਆ ਹੈ ਕਿ ਗੁਰੂ ਸਾਹਿਬ ਆਪਣੇ ਆਪ ਨੂੰ ਇਸਤਰੀ ਰੂਪ ਅਤੇ ਪਰਮਾਤਮਾ ਨੂੰ ਪਤੀ ਰੂਪ ਪ੍ਰਗਟਾਉਂਦੇ ਹੋਏ ਪਤੀ ਪਤਨੀ ਦੇ ਸਬੰਧਾਂ ਦੀ, ਆਪਸੀ ਪ੍ਰੇਮ ਅਤੇ ਵਿਛੋੜੇ ਦੀ ਚਰਚਾ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਨੂੰ ਇਸ ਪੱਖੋਂ ਸ਼ਿੰਗਾਰ ਰਸ ਦੀ ਉੱਤਮ ਕਿਰਤ ਕਹਿ ਸਕਦੇ ਹਾਂ। ਇਸ ਵਿਚ ਕਿਧਰੇ ਬਿਰਹਾ ਕੁੱਠੀ ਜੀਵ-ਆਤਮਾ ਦੀਆਂ ਤੀਬਰ ਵੇਦਨਾਵਾਂ ਦੀ ਕੂਕ ਸੁਣਾਈ ਦੇਂਦੀ ਹੈ ਜੋ ਪਤੀ ਪਰਮਾ-ਤਮਾ ਦਾ ਸੁਨੇਹਾ ਤਕ ਪ੍ਰਾਪਤ ਕਰਨ ਲਈ ਤੜਪਦੀ ਹੈ ਤਾਂ ਕਿਧਰੇ ਮੇਲ ਦੀ ਖੁਸ਼ੀ ਵਿਚ ਮਦਮਸਤ ਔਰਤ ਰੂਪਮਾਨ ਹੁੰਦੀ ਹੈ।

ਵਾਸਤਵ ਵਿਚ ਇਹ ਗ੍ਰੰਥ ਦੁਨਿਆਵੀ ਰਿਸ਼ਤਿਆਂ ਦੀ ਥਾਂ ਅਧਿਆਤਮਕ ਸਬੰਧ ਪ੍ਰਗ-ਟਾਉਂਦਾ ਹੈ ਜਿਸ ਵਿਚ ਸਮਾਜ ਦੇ ਲਗਭਗ ਸਾਰੇ ਹੀ ਨਾਤਿਆਂ, ਮਾਤਾ-ਪਿਤਾ, ਭੈਣ-ਭਰਾ, ਧੀ-ਪੁੱਤਰ, ਪਤਨੀ-ਪਤੀ, ਨੂੰਹ-ਸੱਸ, ਦਰਾਣੀ-ਜਿਠਾਣੀ, ਗੁਰੂ-ਚੇਲਾ ਆਦਿ ਨੂੰ ਕਿਸੇ ਨਾ ਕਿਸੇ ਪ੍ਰਤੀਕ ਵਜੋਂ ਵਰਤਿਆ ਹੈ। ਉਸਦਾ ਅਰਥ ਅਧਿਆਤਮਕ ਰਾਹ ਉਤੇ ਚਲ ਰਹੇ ਜਗਿਆਸੂ ਨਾਲ ਦੂਜਿਆਂ ਦੇ ਸਬੰਧਾਂ ਵਿਚੋਂ ਨਿਕਲਦਾ ਹੈ ਜਿਵੇਂ ਮਾਤਾ-ਪਿਤਾ ਬਾਰੇ ਗੱਲ ਕਰਦਿਆਂ ਮਾਤਾ-ਪਿਤਾ ਨੂੰ ਸਤਿ ਅਤੇ ਸੰਤੋਖ ਦੇ ਗੁਣਾਂ ਰਾਹੀਂ ਪ੍ਰਗਟਾਇਆ ਹੈ। ਜਿਗਿਆਸੂ ਲਈ ਮਤਿ ਨੂੰ ਮਾਤਾ ਅਤੇ ਸੰਤੋਖ ਨੂੰ ਪਿਤਾ ਕਰਕੇ ਧਾਰਨ ਕਰਨਾ ਅਤੇ ਉਨ੍ਹਾਂ ਅਨੁਸਾਰ ਹੀ ਅਮਲ ਕਰਨਾ ਚਾਹੀਦਾ ਹੈ। ਇਨ੍ਹਾਂ ਦੋ ਗੁਣਾਂ ਦਾ ਸਾਥ ਜੀਵ ਆਤਮਾ ਦੀ ਇਸ ਪ੍ਰਕਾਰ ਰਾਖੀ ਕਰਦਾ ਹੈ ਜਿਵੇਂ ਮਾਤਾ-ਪਿਤਾ ਬੱਚੇ ਦੀ ਰਖਿਆ

ਕਰਦੇ ਹਨ :—

"ਮਾਤਾ ਮਤਿ ਪਿਤਾ ਸੰਤੋਖੁ ॥
ਸਤੁ ਭਾਈ ਕਰਿ ਏਹੁ ਵਿਸੇਖੁ ॥"[1]

ਕਈ ਥਾਈਂ ਉਸ ਪਰਮਾਤਮਾ ਨੂੰ ਹੀ ਸਾਰੇ ਸਬੰਧੀਆਂ ਦੀ ਸੰਗਿਆ ਦਿੱਤੀ ਗਈ ਹੈ। ਉਸ ਵਾਹਿਗੁਰੂ ਵਿਚ ਸਾਰੇ ਸਾਕਾਂ ਵਾਲੇ ਗੁਣ ਵਿਦਮਾਨ ਹਨ ਅਤੇ ਉਹ ਹੀ ਸਰਬ ਸਮੱਰਥ ਹੈ :—

"ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥
ਤੂੰ ਮੇਰਾ ਬੰਧਪ ਤੂੰ ਮੇਰਾ ਭ੍ਰਾਤਾ ॥
ਤੂੰ ਮੇਰਾ ਰਾਖਾ ਸਭਨੀ ਥਾਈਂ ॥
ਤਾਂ ਭਉ ਕੇਹਾ ਕਾੜਾ ਜੀਉ ॥"[2]

ਪਰ ਸੰਸਾਰ ਦਾ ਕੋਈ ਵੀ ਰਿਸ਼ਤਾ ਸਥਿਰ ਨਹੀਂ। ਸਵਾਸਾਂ ਦਾ ਭਰੋਸਾ ਨਹੀਂ। ਸਿਰਫ ਸਤਿਗੁਰੂ ਦਾ ਸਾਥ ਹੀ ਸਥਿਰ ਹੈ। ਉਸਦੀ ਕਿਰਪਾ ਦੀ ਲੋੜ ਹੈ :—

"ਨਾ ਭੈਣਾਂ ਭਰਜਾਈਆਂ ਨਾ ਸੇ ਸਸੁੜੀਆਹ ॥
ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ ॥"[3]

ਗੁਰੂ ਜੀ ਨੇ ਵਾਹਿਗੁਰੂ ਨੂੰ ਵੀ ਇਕੋ ਇਕ ਪੁਰਖ ਮੰਨਿਆ ਹੈ। ਸੰਸਾਰ ਦੀਆਂ ਸਭ ਜੀਵ-ਆਤਮਾਵਾਂ ਉਸਦੀਆਂ ਇਸਤਰੀਆਂ ਹਨ। ਪਤੀ ਨੂੰ ਰਿਝਾਉਣ ਲਈ ਉਸਦੀ ਉਸਤਤ ਅਤੇ ਵਡਿਆਈ ਕਰਨ ਦੀ ਲੋੜ ਹੈ। ਜਦੋਂ ਤਕ ਜੀਵ-ਇਸਤਰੀ ਇਸ ਤੱਥ ਨੂੰ ਹਿਰਦੇ ਵਿਚ ਨਹੀਂ ਵਸਾ ਲੈਂਦੀ, ਉਹ ਅਧਿਆਤਮਕ-ਸਬੰਧਾਂ ਵਿਚ ਅਗਾਂਹ ਨਹੀਂ ਵਧ ਸਕਦੀ। ਜੋ ਇਹ ਮੰਨ ਲੈਂਦੀ ਹੈ, ਉਹ ਗੁਰਮੁਖ ਹੈ ਅਤੇ ਉਸਦਾ ਮਰਨ-ਜੀਵਨ ਪ੍ਰਭੂ ਪਤੀ ਦੇ ਨਾਲ ਹੀ ਅਭੇਦਤਾ ਦੀ ਅਵਸਥਾ ਤਕ ਇਕ-ਮਿਕ ਹੋ ਜਾਂਦਾ ਹੈ। ਉਹ ਪਾਰਬ੍ਰਹਮ ਜੀਵਾਂ ਦਾ ਇਸ਼ਟ ਹੈ। ਕੰਤ ਹੈ, ਪ੍ਰੇਮੀ ਹੈ, ਪਤੀ ਹੈ, ਪਿਆਰਾ ਹੈ, ਸਹੁ ਹੈ, ਸਾਈਂ ਹੈ ਅਤੇ ਖਸਮ ਹੈ। ਜੀਵ ਉਸਦੇ ਭਗਤ, ਚੇਲੇ, ਦਾਸੀਆਂ, ਪ੍ਰੇਮਣਾਂ, ਪਤਨੀਆਂ ਅਤੇ ਨਾਰੀਆਂ ਹਨ, ਜੋ ਸਦਾ ਉਸ ਨਾਲ ਮਿਲਾਪ ਲਈ ਲੁਛਦੀਆਂ ਹਨ :—

"ਕੇਤੀ ਨਾਰਿ ਵਰੁ ਏਕੁ ਸਮਾਲਿ ॥
ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ ॥"[4]

---

1. ਗਉੜੀ ਗੁਆਰੇਰੀ ਮਹਲਾ ਪਹਿਲਾ, ਪੰਨਾ 151
2. ਚਉਪਦੇ ਮਾਝ ਮਹਲਾ ਪੰਜਵਾਂ, ਪੰਨਾ 163
3. ਅਸ਼ਟਪਦੀਆਂ ਮਾਰੂ ਮਹਲਾ ਪਹਿਲਾ, ਪੰਨਾ 1015
4. ਰਾਮਕਲੀ ਮਹਲਾ ਪਹਿਲਾ ਦਖਣੀ ਉਅੰਕਾਰ, ਪੰਨਾ 932

ਜਿਨ੍ਹਾਂ ਦਾ ਸਤਿਗੁਰੂ ਨਾਲ ਪਿਆਰ ਹੈ, ਉਹ ਗੁਰਮੁਖ ਹਨ। ਉਹ ਝੂਠੇ ਵਖਾਵੇ ਲਈ ਵੱਖ ਵੱਖ ਵੇਸ ਨਹੀਂ ਕਰਦੇ। ਉਹ ਤਾਂ ਆਪਣੇ ਚੰਗੇ ਗੁਣਾਂ ਦੁਆਰਾ ਉਸਨੂੰ ਰਿਝਾਉਂਦੇ ਹਨ ; ਖੁਸ਼ ਕਰਨ ਦੇ ਯਤਨ ਕਰਦੇ ਹਨ :—

"ਠਾਕੁਰੁ ਏਕੁ ਸਬਾਈ ਨਾਰਿ ॥
ਬਹੁਤੇ ਵੇਸ ਕਰੇ ਕੂੜਿਆਰ ॥
ਪਰ ਘਰਿ ਜਾਤੀ ਠਾਕਿ ਰਹਾਈ ॥
ਮਹਲਿ ਬੁਲਾਈ ਠਾਕ ਨ ਪਾਈ ॥"[5]

ਸਤਿਗੁਰੂ ਹੀ ਸੁਹਾਗ ਹੈ। ਅਜੇਹਾ ਸੁਹਾਗ ਜੋ ਸਦੀਵੀ ਹੈ, ਸਥਿਰ ਹੈ। ਉਸ ਤੋਂ ਬਿਨਾਂ ਹੋਰ ਸਾਰਾ ਸੰਸਾਰ ਕੂੜ ਹੈ, ਸਭ ਨਾਤੇ ਨਾਸ਼ਵਾਨ ਹਨ : —

"ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਨ ਹੋਈ ਰਾਮ।"[6]

ਤਾਂ ਫਿਰ ਸੁਹਾਗ ਨੂੰ ਪ੍ਰਾਪਤ ਕਿਵੇਂ ਕੀਤਾ ਜਾਵੇ ? ਜ਼ਰੂਰ ਕਿਸੇ ਵਿਚੋਲੇ ਦੀ ਲੋੜ ਹੋਵੇਗੀ। ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ ਉਹ ਵਿਚੋਲਾ ਗੁਰੂ ਹੈ ਜੋ ਸ਼ਬਦ ਰੂਪੀ ਗਿਆਨ ਰਾਹੀਂ ਸਦੀਵੀ ਸੁਹਾਗ ਨਾਲ ਮੇਲ ਕਰਾਉਂਦਾ ਹੈ। ਮਿਲਾਪ ਦਾ ਰਾਹ ਦਸਦਾ ਹੈ। ਗੁਰੂ ਦੁਆਰਾ ਦਸੇ ਗਏ ਸ਼ਬਦ ਨਾਲ ਸੁਰਤ ਜੋੜਦੇ ਹੋਏ ਗੁਰਮੁਖ ਜੀਵ ਪ੍ਰਭੂ ਪ੍ਰੀਤਮ ਨੂੰ ਪ੍ਰਾਪਤ ਕਰਕੇ ਸੁਖ ਪਾਉਂਦੇ ਹਨ ਜਿਵੇਂ ਸੋਭਾਵੰਤੀ ਨਾਰ ਪਤੀ ਮਿਲਾਪ ਦਾ ਆਨੰਦ ਮਾਣਦੀ ਹੈ :—

"ਪਿਰੁ ਸਾਲਾਹੀ ਆਪਣਾ ਗੁਰ ਕੈ ਸਬਦਿ ਵੀਚਾਰਿ ॥
ਮਿਲਿ ਪ੍ਰੀਤਮ ਸੁਖੁ ਪਾਇਆ ਸੋਭਾਵੰਤੀ ਨਾਰਿ ॥"[7]

ਸੋਭਾਵੰਤੀ ਨਾਰ ਉਹ ਹੈ ਜਿਸ ਵਿਚ ਇਸਤਰੀ-ਆਚਰਨ ਦੇ ਚੰਗੇ ਗੁਣ ਹੁੰਦੇ ਹਨ। ਗੁਰੂ ਜੀ ਦੁਆਰਾ ਗੁਰਮੁਖ ਵਿਅਕਤੀ ਨੂੰ ਸੋਭਾਵੰਤੀ ਨਾਰ, ਸੁਹਾਗਣ, ਸੁਚੱਜੀ, ਸਿਆਣੀ, ਸੀਲਵੰਤ, ਆਚਾਰਵੰਤੀ, ਗੁਣਵੰਤੀ ਆਦਿ ਵਿਸ਼ੇਸ਼ਣਾ ਨਾਲ ਸੁਸ਼ੋਭਿਤ ਕਰਨ ਤੋਂ ਸਪਸ਼ਟ ਹੈ ਕਿ ਉਹ ਪ੍ਰਭੂ-ਪਤੀ ਦੀ ਪ੍ਰਾਪਤੀ ਲਈ ਇਸਤਰੀ ਵਾਲੇ ਗੁਣਾਂ ਦੀ ਹੋਂਦ ਨੂੰ ਜ਼ਰੂਰੀ ਮੰਨਦੇ ਹਨ। ਇਸਤਰੀ ਗੁਣਾਂ ਨੂੰ ਧਾਰਨ ਕਰਕੇ ਜੀਵ ਮੁਕਤੀ ਪ੍ਰਾਪਤ ਕਰ ਸਕਦਾ ਹੈ ਤਾਂ ਫਿਰ ਵਾਸਤਵਿਕ ਇਸਤਰੀ ਜੋ ਇਨ੍ਹਾਂ ਗੁਣਾਂ ਦੀ ਜਿਉਂਦੀ ਜਾਗਦੀ ਮੂਰਤ ਹੈ—ਮੁਕਤੀ ਕਿਉਂ ਨਹੀਂ ਪ੍ਰਾਪਤ ਕਰ ਸਕਦੀ ? ਉਹ ਤਾਂ ਮਰਦ ਤੋਂ ਵੀ ਵਧੇਰੇ ਕਲਿਆਣਮਈ ਹੈ। ਜਿਸ ਤਰ੍ਹਾਂ ਇਸਾਈ ਮਤ ਵਿਚ ਬੱਚੇ ਵਾਲੀ ਨਿਸ਼ਕਪਟਤਾ ਧਾਰਨ ਕਰਕੇ

---

5. ਰਾਮਕਲੀ ਮਹਲਾ ਪਹਿਲਾ ਦਖਣੀ ਓਅੰਕਾਰ, ਪੰਨਾ 933
6. ਸੂਹੀ ਮਹਲਾ ਤੀਜਾ, ਪੰਨਾ 769
7. —ਉਹੀ— , ਪੰਨਾ 755

ਪ੍ਰਾਣੀ ਪ੍ਰਭੂਪਿਤਾ ਨੂੰ ਪ੍ਰਾਪਤ ਕਰ ਸਕਦਾ ਹੈ, ਉਸੇ ਤਰ੍ਹਾਂ ਸਿੱਖ-ਧਰਮ ਵਿਚ ਇਸਤਰੀ-ਗੁਣ ਗ੍ਰਹਿਣ ਕਰਕੇ ਜੀਵ ਪ੍ਰਭੂ ਪਤੀ ਨੂੰ ਖੁਸ਼ ਰਖ ਸਕਦਾ ਹੈ; ਪ੍ਰਾਪਤ ਕਰ ਸਕਦਾ ਹੈ ਅਤੇ ਮੁਕਤ ਹੋ ਸਕਦਾ ਹੈ।

ਗੁਰੂ ਸਾਹਿਬ ਨੇ ਆਦਿ ਗ੍ਰੰਥ ਵਿਚ ਥਾਂ ਪਰ ਥਾਂ ਨਾਰੀ ਜੀਵਨ ਵਿਚੋਂ ਦ੍ਰਿਸ਼ਟਾਂਤ ਦੇ ਕੇ, ਇਸਤਰੀਵਾਚਕ ਗੁਣਾਂ ਅਤੇ ਵਿਸ਼ੇਸ਼ਣਾਂ ਦੀ ਵਰਤੋਂ ਕਰਕੇ, ਇਸਤਰੀ ਸਾਕਾਂ ਦੇ ਹਵਾਲੇ ਦੇ ਕੇ, ਇਸਤਰੀ ਜੀਵਨ ਦੇ ਵੱਖ ਵੱਖ ਪੱਖਾਂ ਨੂੰ ਉਜਾਗਰ ਕਰਦੇ ਹੋਏ ਜੀਵ ਨੂੰ ਪ੍ਰੇਰਨਾ ਦਿੱਤੀ ਹੈ। ਇਨ੍ਹਾਂ ਪ੍ਰਤੀਕਾਂ ਦੀ ਵਰਤੋਂ ਕਰਕੇ ਗੁਰੂ ਜੀ ਨੇ ਸਾਰੇ ਜੀਵਨ ਨੂੰ ਹੀ ਬਿੰਬਾਂ ਦੇ ਰੱਹਸ ਵਿਚ ਬੰਨ੍ਹ ਦਿੱਤਾ ਹੈ। ਗ੍ਰਿਹਸਥੀਆਂ ਦੀਆਂ ਉਦਾਹਰਣਾਂ ਦੇ ਕੇ ਤਿਆਗ ਦਾ ਉਪਦੇਸ਼ ਦਿੱਤਾ ਹੈ; ਨਿਰਲੇਪ ਰਹਿਣ ਦਾ ਆਦਰਸ਼ ਸਵੈ-ਜੀਵਨ ਰਾਹੀਂ ਪੇਸ਼ ਕੀਤਾ ਹੈ।

ਆਦਿ ਗ੍ਰੰਥ ਵਿਚ ਇਸਤਰੀ ਨੂੰ ਪ੍ਰਤੀਕ ਰੂਪ ਵਿਚ ਦੋ ਤਰ੍ਹਾਂ ਵਰਤਿਆ ਗਿਆ ਹੈ :

## (ੳ) ਸੁਹਾਗਣ ਰੂਪ

ਇਸ ਅਧੀਨ ਗੁਰੂ ਜੀ ਨੇ ਗੁਰਮੁਖ ਵਿਅਕਤੀ ਦਾ ਵਰਣਨ ਕੀਤਾ ਹੈ। ਗੁਰਮੁਖ ਵਿਅਕਤੀ ਚੰਗੀ ਇਸਤਰੀ ਵਾਲੇ ਗੁਣ ਧਾਰਨ ਕਰਦਾ ਹੈ। ਜਿਵੇਂ ਚੰਗੀ ਪਤਨੀ ਆਪਣੇ ਪਤੀ ਵਿਚ ਲਿਵਲੀਨ ਰਹਿੰਦੀ ਹੈ, ਉਸੇ ਤਰ੍ਹਾਂ ਗੁਰਮੁਖ ਵਿਅਕਤੀ ਸਦਾ ਸਤਿਗੁਰੂ ਨਾਲ ਲਿਵ ਜੋੜ ਕੇ ਰਖੇ। ਉਪਦੇਸ਼ ਸਾਰੇ ਪ੍ਰਾਣੀਆਂ ਨੂੰ ਦਿੱਤਾ ਹੈ ਪਰ ਪ੍ਰੇਰਨਾ ਸ੍ਰੋਤ ਇਸਤਰੀ ਦਾ ਜੀਵਨ ਹੈ। ਗੁਰਮੁਖ ਪ੍ਰਭੂ ਵਿਚ ਨਿਸ਼ਠਾ ਰਖਣ ਵਾਲੇ, ਨਿਤਨੇਮੀ ਨੂੰ ਇਆਣੀ-ਬਾਲੜੀ, ਸਿਆਣੀ, ਸੁਹਾਗਣ, ਸੁਚੱਜੀ, ਸੋਭਾਵੰਤੀ, ਸਤੀ, ਸੀਲਵੰਤੀ, ਗੁਣਵੰਤੀ, ਆਚਾਰਵੰਤੀ, ਪੁਤਰਵੰਤੀ, ਕਾਮਣੀ ਅਤੇ ਦਾਸੀ ਵਾਲੇ ਗੁਣ ਧਾਰਨ ਕਰਨ ਦਾ ਰਾਹ ਵਿਖਾਇਆ ਹੈ ਤਾਂ ਜੋ ਉਹ ਸੱਚੇ ਕੰਤ ਦੇ ਘਰ ਮਾਣ ਪ੍ਰਾਪਤ ਕਰ ਸਕੇ।

## (ਅ) ਦੁਹਾਗਣ ਰੂਪ

ਦੂਜੇ ਪਾਸੇ ਉਹ ਵਿਅਕਤੀ ਜੋ ਨਾਸਤਕ ਹਨ, ਬੁਰੇ ਆਚਰਨ ਵਾਲੇ ਹਨ, ਕੁਕਰਮ ਕਰਦੇ ਹਨ, ਗੁਰੂ ਦੀ ਆਗਿਆ ਨਹੀਂ ਮੰਨਦੇ ਉਨ੍ਹਾਂ ਨੂੰ ਮਨਮੁਖ ਕਿਹਾ ਗਿਆ ਹੈ। ਇਨ੍ਹਾਂ ਨੂੰ ਪ੍ਰਭੂ ਕਦੇ ਪਿਆਰ ਨਹੀਂ ਕਰਦਾ। ਇਨ੍ਹਾਂ ਦੀ ਤੁਲਨਾ ਉਨ੍ਹਾਂ ਔਰਤਾਂ ਨਾਲ ਕੀਤੀ ਗਈ ਹੈ ਜਿਹੜੀਆਂ ਪਤੀ ਤੋਂ ਪਿਆਰ ਪ੍ਰਾਪਤ ਨਹੀਂ ਕਰ ਸਕਦੀਆਂ ਅਤੇ ਤਿਆਗ ਦਿੱਤੀਆਂ ਜਾਂਦੀਆਂ ਹਨ। ਛੁੱਟੜਾਂ ਦਾ ਜੀਵਨ ਬਤੀਤ ਕਰਦੀਆਂ ਹੋਈਆਂ ਤਿਲ-ਤਿਲ ਕਰਕੇ ਮਰਦੀਆਂ ਹਨ। ਮਨਮੁਖ ਨੂੰ ਠੀਕ ਰਸਤੇ ਪਾਉਣ ਲਈ ਦੁਹਾਗਣ ਦੇ ਦੁਖੀ ਜੀਵਨ ਦਾ ਚਿਤਰ ਖਿਚ ਕੇ ਉਨ੍ਹਾਂ ਵਾਲੇ ਔਗੁਣਾਂ ਨੂੰ ਤਿਆਗਣ ਦੀ ਪ੍ਰੇਰਨਾ ਦਿੱਤੀ ਹੈ। ਕੁਬੁਧਿ, ਕਰੂਪਿ, ਕੁਲੱਖਣੀ, ਕੁਚਿਲ, ਕੁਨਾਰਿ, ਕੁਦਇਆ, ਕੁਚੱਜੀ, ਕਾਮਣ-

ਆਰੀ, ਦੁਹਾਗਣ, ਬਿਰਹਨ, ਛੁੱਟੜ, ਸਰਪਣੀ, ਨਾਗਨ, ਧਰਕਟੀ ਨਾਰਿ, ਸੂਹਵੀਂ, ਵਿਭਚਾਰਨ ਅਤੇ ਸੱਸ ਰੂਪਾਂ ਵਿਚ ਜਿਹੜੇ ਔਗੁਣ ਹਨ, ਉਨ੍ਹਾਂ ਨੂੰ ਧਾਰਨ ਕਰਨ ਵਾਲਾ ਮਨਮੁਖ ਹੈ ਅਤੇ ਜੋ ਤਿਆਗ ਦੇਂਦਾ ਹੈ, ਉਹ ਗੁਰਮੁਖ ਬਣ ਜਾਂਦਾ ਹੈ।

ਇਨ੍ਹਾਂ ਮਨਮੁਖਾਂ ਨੂੰ ਗੁਰਮੁਖ ਬਣਾਉਣ ਲਈ ਗੁਰੂ ਜੀ ਉਨ੍ਹਾਂ ਨੂੰ ਉੱਤਮ ਇਸਤਰੀਆਂ ਦੀ ਰੀਸ ਕਰਕੇ ਉਨ੍ਹਾਂ ਵਾਲੇ ਗੁਣ ਆਪਣੇ ਅੰਦਰ ਪੈਦਾ ਕਰਨ ਦਾ ਉਪਦੇਸ਼ ਦੇਂਦੇ ਹਨ। ਇਸਦੇ ਲਈ ਪ੍ਰਕ੍ਰਿਤੀ ਅਤੇ ਜੀਵ-ਜੰਤੂਆਂ ਵਿਚੋਂ ਵੀ ਇਸਤਰੀ ਰੂਪਾਂ ਨੂੰ ਲੈ ਕੇ ਉਨ੍ਹਾਂ ਵਾਲੇ ਗੁਣਾਂ ਦੀ ਪ੍ਰਸ਼ੰਸਾ ਕੀਤੀ ਗਈ ਹੈ ਜਿਵੇਂ ਮਛਲੀ-ਨੀਰ, ਜਲ-ਦੁਧ, ਚਕਵੀ-ਸੂਰਜ, ਚਕੋਰੀ-ਚੰਨ, ਕਾਇਆ-ਹੰਸ, ਬੂੰਦ-ਚਾਤ੍ਰਿਕ, ਕੋਇਲ-ਅੰਬ, ਬੂੰਦ-ਸਾਗਰ, ਬਿਜਲੀ-ਬੱਦਲ, ਕਲੀ-ਭੌਰਾ ਆਦਿ। ਇਨ੍ਹਾਂ ਵਾਲੀ ਆਪਸੀ ਖਿੱਚ ਜੇਕਰ ਪਰਮਾਤਮਾ ਪ੍ਰਤਿ ਹੋ ਜਾਵੇ ਤਾਂ ਜੀਵਨ ਸਫ਼ਲ ਹੈ। ਉਹ ਗੁਰਮੁਖ ਜੀਵ ਸੋਭਾਵੰਤੀ ਨਾਰ ਦੀ ਨਿਆਈਂ ਹੈ, ਜੋ ਪਿਰ ਦੇ ਭਾਣੇ ਵਿਚ ਚਲਦੀ ਹੈ।

## (ੳ) ਸੁਹਾਗਣ ਰੂਪ

ਗੁਰਮੁਖ ਜੀਵ ਉਸ ਸੁਹਾਗਣ ਇਸਤਰੀ/ਸੋਭਾਵੰਤੀ ਨਾਰ ਦੀ ਨਿਆਈਂ ਹੈ ਜੋ ਪਿਰ ਦੇ ਭਾਣੇ ਵਿਚ ਚਲਦੀ ਹੋਈ ਅੰਦਰੋਂ ਹਉਮੈਂ ਨੂੰ ਮਾਰ ਚੁੱਕੀ ਹੈ। ਉਹ ਆਪਣੇ ਪਤੀ ਨੂੰ ਮਿਲ ਕੇ ਖੁਸ਼ ਹੁੰਦੀ ਹੈ। ਇਥੇ 'ਪਿਰ' ਪ੍ਰਤੀਕ ਪ੍ਰਭੂ ਦਾ ਅਤੇ 'ਸੋਭਾਵੰਤੀ ਨਾਰ' ਪ੍ਰਤੀਕ ਹੈ ਗੁਰਮੁਖ ਵਿਅਕਤੀ ਦਾ ਇਸੇ ਤਰ੍ਹਾਂ ਦੇ ਅਰਥ ਪ੍ਰਗਟ ਕਰਦੇ ਹੋਏ ਕਿਹਾ ਗਿਆ ਹੈ ਕਿ ਸ਼ਬਦ ਵਿਚ ਰੱਤੀ ਹਉਮੈਂ ਦਾ ਤਿਆਗ ਕਰਨ ਵਾਲੀ ਜੀਵ-ਆਤਮਾ ਰਜ਼ਾ ਵਿਚ ਰਾਜ਼ੀ ਰਹਿੰਦੀ ਹੋਈ ਗੁਣਾਂ ਦਾ ਸ਼ਿੰਗਾਰ ਕਰਦੀ ਹੈ :—

"ਸਬਦਿ ਰਤੇ ਹਉਮੈ ਗਈ ਸੋਭਾਵੰਤੀ ਨਾਰਿ ॥
ਪਿਰ ਕੇ ਭਾਣੈ ਸਦਾ ਚਲੈ ਤਾਂ ਬਨਿਆ ਸੀਗਾਰੁ ॥"[8]

ਸੋਭਾਵੰਤੀ ਨਾਰ ਗੁਰੂ ਦੇ ਦਸੇ ਹੋਏ ਰਾਹ ਤੇ ਚਲਦੀ ਹੈ ਤਾਂ ਉਹ ਕੰਤ ਨੂੰ ਪ੍ਰਾਪਤ ਕਰ, ਵਡਭਾਗਣ ਅਤੇ ਸੁਖੀ ਹੋ ਜਾਂਦੀ ਹੈ :—

"ਸੇਜ ਸੁਖਾਲੀ ਜਾ ਪ੍ਰਭੁ ਭਾਇਆ ਹਰਿ ਹਰਿ ਨਾਮਿ ਸਮਾਣੇ ॥
ਨਾਨਕ ਸੋਹਾਗਣਿ ਸਾ ਵਡਭਾਗੀ ਜੇ ਚਲੈ ਸਤਿਗੁਰ ਭਾਏ ॥"[9]

ਗੁਰਮੁਖ ਜੀਵ ਇਕ ਵਾਰੀ ਪ੍ਰਭੂ ਦੇ ਪਿਆਰ ਵਿਚ ਰੰਗੇ ਜਾਣ ਤਾਂ ਉਹ ਸਦੀਵ ਸੁਹਾਗ ਨੂੰ ਪ੍ਰਾਪਤ ਕਰ ਲੈਂਦੇ ਹਨ। ਗੁਰੂ ਦੁਆਰੇ ਬਖਸ਼ੇ ਸ਼ਬਦ ਰੂਪੀ ਗਹਿਣੇ ਨਾਲ ਆਪੇ ਨੂੰ ਸ਼ਿੰਗਾਰਨ ਤੇ ਹੀ ਉਹ ਦਾਤਾ ਮਿਲਦਾ ਹੈ। ਗੁਰੂ ਬਿਨਾਂ ਗਤੀ ਨਹੀਂ ਕਿਉਂਕਿ

8. ਸੋਰਠਿ ਮਹਲਾ ਤੀਜਾ, ਪੰਨਾ 651
9. ਸੂਹੀ ਮਹਲਾ ਤੀਜਾ, ਪੰਨਾ 272

ਮਾਲਕ ਨੂੰ ਮਿਲਨ ਲਈ ਬਿਖੜੇ ਪੈਂਡੇ ਵਿਚ ਗੁਰੂ ਨੇ ਹੀ ਮਾਰਗ ਦਰਸ਼ਨ ਕਰਨਾ ਹੈ :—

ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ ॥
ਸਦਾ ਪਿਰੁ ਨਿਹਚਲੁ ਪਾਈਐ, ਨਾ ਓਹੁ ਮਰੈ ਨ ਜਾਇ ॥
ਸਬਦਿ ਮਿਲੀ ਨਾ ਵੀਛੁੜੈ ਪਿਰ ਕੈ ਅੰਕਿ ਸਮਾਇ ॥
ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ ॥"[10]

ਭਗਤ ਨੂੰ 'ਬਾਲੜੀ' ਦੇ ਪ੍ਰਤੀਕ ਦੁਆਰਾ ਸੰਬੋਧਿਤ ਕਰਕੇ ਉਸ ਨੂੰ ਉਸ ਸੱਚੇ ਮਾਲਕ ਨਾਲ ਲਿਵ ਜੋੜਣ ਲਈ ਗੁਰੂ ਜੀ ਦੀ ਆਗਿਆ ਪਾਲਨ ਕਰਨ ਦੀ ਹਦਾਇਤ ਕੀਤੀ ਹੈ :—

"ਜੇ ਲੋੜਹਿ ਵਰੁ ਬਾਲੜੀਏ ਤਾਂ ਗੁਰ ਚਰਣੀ ਚਿਤੁ ਲਾਏ ਰਾਮ ॥
ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ ॥'[11]

ਜਦੋਂ ਗੁਰੂ ਰੂਪੀ ਵਿਚੋਲਾ ਮਿਲ ਜਾਂਦਾ ਹੈ ਤਾਂ ਜੀਵ ਇਸਤਰੀ ਛੁੱਟੜ ਤੋਂ ਸੁਹਾਗਣ ਹੋ ਜਾਂਦੀ ਹੈ ਕਿਉਂਕਿ ਹਰੀ ਨਾਲ ਮਿਲਾਪ ਹੋ ਜਾਂਦਾ ਹੈ ਜਿਸ ਸਤਿਗੁਰੂ ਦਾ ਟਿਕਾਣਾ ਨਹੀਂ ਪਤਾ ਸੀ ਉਸ ਨਾਲ ਸਾਖਿਆਤਕਾਰ ਹੋ ਜਾਂਦਾ ਹੈ :—

"ਛੂਟਰਿ ਤੇ ਗੁਰਿ ਕੀਈ ਸੋਹਾਗਨਿ, ਹਰਿ ਪਾਇਓ ਸੁਘੜ ਸੁਜਾਨੀ ॥
ਜਿਹ ਘਰ ਮਹਿ ਬੈਸਨੁ ਨਹੀਂ ਪਾਵਤ ਸੋ ਥਾਨੁ ਮਿਲਿਓ ਬਾਸਾਨੀ ॥"[12]

ਸੁਹਾਗਣ ਹੋ ਜਾਣ ਉਪਰੰਤ ਜੀਵ-ਇਸਤਰੀ ਦੇ ਫਰਜ਼ ਵਧ ਜਾਂਦੇ ਹਨ। ਉਸਨੂੰ ਸਾਧ ਸੰਗਤ ਵਿਚ ਬਹਿ ਕੇ ਆਪਣੇ ਪ੍ਰਭੂ ਪਤੀ ਦੀ ਸਿਫਤ ਕਰਨੀ ਚਾਹੀਦੀ ਹੈ, ਸਾਧ ਸੰਗਤ ਲਈ ਸਖੀ ਸਹੇਲੀ ਦਾ ਪ੍ਰਤੀਕ ਵਰਤਿਆ ਹੈ। ਉਸਦੀ ਉਸਤਤ ਕਰਨ ਨਾਲ ਤਨ ਮਨ ਆਕਰਸ਼ਕ ਹੋ ਜਾਂਦਾ ਹੈ ਅਤੇ ਰੂਪ ਨਿਖਰਦਾ ਹੈ :—

"ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥
ਤਨੁ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ ॥
ਸਬਦਿ ਸਵਾਰੀ ਸੋਹਣੀ ਪਿਰੁ ਰਾਵੈ ਗੁਣ ਨਾਲਿ ॥"[13]

ਗੁਣਵੰਤੀ ਨੂੰ ਸਾਈਂ ਪਿਆਰ ਕਰਦਾ ਹੈ, ਨਾਲ ਰਖਦਾ ਹੈ ਪਰ ਔਗੁਣਵੰਤੀ ਤੋਂ ਦੂਰ ਰਹਿੰਦਾ ਹੈ। ਸਦਗੁਣ ਸੰਪੰਨ ਜੀਵ-ਆਤਮਾ ਕਦੇ ਰੰਡੀ ਨਹੀਂ ਹੁੰਦੀ ਸੱਚੇ ਪਾਤਸ਼ਾਹ

10. ਸਿਰੀ ਰਾਗ ਮਹਲਾ ਤੀਜਾ, ਪੰਨਾ 66
11. ਸੂਹੀ ਮਹਲਾ ਤੀਜਾ, ਪੰਨਾ 771
12. ਸਾਰੰਗ ਮਹਲਾ ਪੰਜਵਾਂ, ਪੰਨਾ 1210
13. ਸਿਰੀ ਰਾਗ ਮਹਲਾ ਪਹਿਲਾ, ਪੰਨਾ 56

ਦੁਆਰਾ ਤਿਆਗੀ ਨਹੀਂ ਜਾਂਦੀ :—

"ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ॥
ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ ॥
ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ॥
ਨਾਨਕ ਮੈਂ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ ॥"[14]

ਸੁਹਾਗਣ ਆਪਣੇ ਸੁਹਾਗ ਨੂੰ ਆਪਣੇ ਅੰਗਸੰਗ ਸਮਝਦੀ ਹੈ। ਇਹੀ ਉਸਦਾ ਸਭ ਤੋਂ ਉੱਤਮ ਗੁਣ ਹੈ। ਉਹ ਸਾਧ-ਸੰਗਤ ਦੀ ਸੇਵਾ ਕਰਦੀ ਹੋਈ ਨਿਮਰਤਾ ਦਾ ਆਚਾਰ ਵਿਹਾਰ ਸਿਖ ਲੈਂਦੀ ਹੈ :—

"ਸੰਤਾਂ ਕੀ ਹੋਇ ਦਾਸਰੀ ਏਹੁ ਆਚਾਰਾ ਸਿਖੁ ਰੀ ॥
ਸਗਲ ਗੁਣਾਂ ਗੁਣ ਉਤਮੋ ਭਰਤਾ ਦੂਰਿ ਨ ਪਿਖੁ ਰੀ ॥"[15]

ਉਹ ਅਕਾਲ ਪੁਰਖ ਖਰਾ ਹੈ ਅਤੇ ਪਿਆਰਾ ਵੀ। ਇਹ ਗੱਲ ਦਿਲ ਵਿਚ ਧਾਰ ਕੇ ਉਸਦੀ ਸਿਫਤ ਸਤ-ਸੰਗੀਆਂ ਵਿਚ ਕਰਨੀ ਚਾਹੀਦੀ ਹੈ। ਅਸੀਂ ਸਭ ਉਸ ਦੀਆਂ ਦਾਸੀਆਂ ਹਾਂ। ਉਹ ਸੱਚਾ ਪਾਤਸ਼ਾਹ ਹੀ ਸਾਡਾ ਸ਼ਹੁ ਹੈ, ਮਾਲਕ ਹੈ :—

"ਨਾਨਕ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥
ਹਮ ਸਹ ਕੇਰੀਆ ਦਾਸੀਆਂ ਸਾਚਾ ਖਸਮੁ ਹਮਾਰਾ ॥"[16]

ਉਹ ਸਾਹਿਬ ਅਤਿ ਵੱਡਾ ਹੈ। ਗਹਿਰ ਗੰਭੀਰ ਹੈ ਉਸਦਾ ਅੰਤ ਕੋਈ ਨਹੀਂ ਲੱਭ ਸਕਦਾ। ਉਸਦੇ ਆਦਿ, ਅੰਤ ਅਤੇ ਮਹਿਮਾ ਦਾ ਗਿਆਨ ਸਾਨੂੰ ਨਹੀਂ ਹੋ ਸਕਦਾ :—

"ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥
ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥"[17]

ਉਹ ਜਦੋਂ ਉਠਦਾ ਹੈ ਤਾਂ ਕ੍ਰਿਪਾ ਦ੍ਰਿਸ਼ਟੀ ਦੁਆਰਾ ਨਿਹਾਲ ਕਰ ਦੇਂਦਾ ਹੈ। ਸਾਰੇ ਔਗੁਣਾਂ ਨੂੰ ਖਿਮਾ ਕਰਦਾ ਹੋਇਆ ਗਲ ਨਾਲ ਲਾ ਲੈਂਦਾ ਹੈ। ਅੰਦਰ ਬਾਹਰ ਸ਼ਬਦ ਦੇ ਚਮਤਕਾਰ ਦੁਆਰਾ ਚਾਨਣ ਕਰ ਦੇਂਦਾ ਹੈ :—

"ਨਿਕਟਿ ਆਨਿ ਪ੍ਰਿਅ ਸੇਜ ਧਰੀ ॥
ਕਾਣਿ ਕਢਨ ਤੇ ਛੂਟਿ ਪਰੀ ॥
ਮੰਦਿਰ ਮੇਰੇ ਸਬਦਿ ਉਜਾਰਾ ॥
ਅਨਦ ਬਿਨੋਦੀ ਖਸਮੁ ਹਮਾਰਾ।"[18]

14. ਸੂਹੀ ਮਹਲਾ ਪਹਿਲਾ, ਪੰਨਾ 763
15. ਆਸਾ ਮਹਲਾ ਚੌਥਾ, ਪੰਨਾ 400
16. ਸੂਹੀ ਮਹਲਾ ਪਹਿਲਾ, ਪੰਨਾ 729
17. ਆਸਾ ਮਹਲਾ ਪਹਿਲਾ, ਪੰਨਾ 9
18. ਆਸਾ ਮਹਲਾ ਪੰਜਵਾਂ, ਪੰਨਾ 384

ਅਧਿਆਤਮਕ ਮਾਰਗ ਤੇ ਚਲਦਿਆਂ ਦੰਪਤੀ-ਸੰਜੋਗ ਨਾਲ ਹੀ ਤ੍ਰਿਪਤੀ ਨਹੀਂ ਹੁੰਦੀ ਸਗੋਂ ਆਤਮਾ ਤਾਂ ਆਪਣੇ ਮੂਲ ਵਿਚ ਪੂਰਨ ਰੂਪ ਵਿਚ ਅਭੇਦ ਹੋ ਜਾਣਾ ਲੋਚਦੀ ਹੈ। ਆਤਮਾ ਜਾਂ ਜੀਵ ਪਾਰਬ੍ਰਹਮ ਦਾ ਅੰਸ਼ ਹੈ। ਸਰੀਰ ਆਤਮਾ ਨੂੰ ਸਰੀਰ ਦੀ ਹੀ ਕੈਦ ਵਿਚ ਰਹਿਣ ਦੀ ਬੇਨਤੀ ਕਰਦਾ ਹੈ :—

"ਧਨ ਕਰੈ ਬਿਨਉ ਦੋਊ ਕਰ ਜੋਰੈ ॥
ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰ ਮੋਰੈ ।"[19]

ਆਤਮਾ ਜੁਆਬ ਦੇਂਦੀ ਹੈ ਕਿ ਮੈਨੂੰ ਉਸ ਪਾਰਬ੍ਰਹਮ ਨੇ ਹੁਕਮ ਦਿੱਤਾ ਹੈ ਤਾਂ ਮੈਂ ਸਰੀਰ ਵਿਚ ਕੈਦ ਹੋਈ ਹਾਂ ਜਦੋਂ ਉਹ ਮਿਹਰ ਕਰੇਗਾ ਸੁਤੰਤਰ ਹੋ ਜਾਵਾਂਗੀ। ਮੇਰੇ ਵਸ ਕੁਝ ਨਹੀਂ ; ਮੈਂ ਹੁਕਮ ਦਾ ਬੱਧੀ ਹਾਂ :—

"ਪਿਰਿ ਕਹਿਆ ਹਉ ਹੁਕਮੀ ਬੰਦਾ ॥
ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥"[20]

ਮਾਲਕ ਦੇ ਹੁਕਮ ਅਨੁਸਾਰ ਸਰੀਰ ਨੂੰ ਤਿਆਗ ਕੇ ਉਸ ਵਿਚ ਲੀਨ ਹੋ ਜਾਣਾ ਹੀ ਸਾਧਕ ਆਤਮਾ ਦਾ ਉਦੇਸ਼ ਹੈ, ਇਹ ਹੀ ਭਗਤੀ ਰਸ ਦੀ ਵਾਸਤਵਿਕ ਸਿੱਧ ਅਵਸਥਾ ਹੈ ਜਿਵੇਂ ਸੂਰਜ ਵਿਚ ਕਿਰਨ ਸਮਾ ਜਾਂਦੀ ਹੈ; ਸਾਗਰ ਵਿਚ ਬੂੰਦ ਅਭੇਦ ਹੋ ਜਾਂਦੀ ਹੈ ਉਸੇ ਤਰ੍ਹਾਂ ਪਰਮਜੋਤ ਵਿਚ ਆਤਮਾ ਵਿਲੀਨ ਹੋ ਜਾਂਦੀ ਹੈ :

"ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥"[21]

ਪੂਰਨਤਾ ਪ੍ਰਾਪਤ ਕਰਨ ਵਾਲੀ ਆਤਮਾ-ਮੁਕਤ-ਭੁਗਤ ਹੋ ਜਾਂਦੀ ਹੈ। ਉਸ ਵਿਚ ਹੰਕਾਰ, ਹਿੰਸਾ, ਸ਼ੰਕਾ, ਸੋਗ ਆਦਿ ਕੋਈ ਬੁਰਾਈ ਨਹੀਂ ਰਹਿ ਜਾਂਦੀ । ਉਹ ਭਾਰਤੀ ਸੰਸਕ੍ਰਿਤੀ ਦੀ ਦ੍ਰਿਸ਼ਟੀ ਤੋਂ ਸੰਨਿਆਸੀ ਦਾ ਸੱਚਾ ਆਦਰਸ਼ ਸਥਾਪਤ ਕਰਦੀ ਹੈ :—

"ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥
ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥
ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ ॥"[22]

ਆਤਮਾ-ਪਰਮਾਤਮਾ ਜਾਂ ਚੇਲਾ-ਗੁਰੂ ਦੋਵੇਂ ਇਕ ਹੀ ਤੱਤ ਦੇ ਬਣੇ ਹਨ। ਪਹਿਲੇ ਨੂੰ ਦੂਜੇ ਦੇ ਉਪਦੇਸ਼ਾ ਅਨੁਸਾਰ ਚਲਣਾ ਚਾਹੀਦਾ ਹੈ। ਪਰਮਾਤਮਾ ਮਹਾਨ ਸ਼ਕਤੀ ਹੈ ਅਤੇ

---

19. ਮਾਰੂ ਸੋਲਹੇ ਮਹਲਾ ਪੰਜਵਾਂ, ਪੰਨਾ 1072
20. —ਉਹੀ— , ਪੰਨਾ 1073
21. ਬਿਲਾਵਲ ਮਹਲਾ ਪੰਜਵਾਂ, ਪੰਨਾ 846
22. ਸਿਰੀ ਰਾਗ ਮਹਲਾ ਪਹਿਲਾ, ਪੰਨਾ 21

ਆਤਮਾ ਉਸਦੀ ਇਕ ਅੰਸ਼-ਗੁਰੂ ਗਿਆਨ ਹੈ ਤਾਂ ਚੇਲਾ ਜਗਿਆਸੂ; ਦੋਹਾਂ ਦਾ ਪਰਮ ਉਦੇਸ਼ ਅੰਤਿਮ ਸ਼ਕਤੀ ਵਿਚ ਅਭੇਦਤਾ ਹੀ ਹੈ :—

"ਗੁਰੁ ਸਿਖੁ ਸਿਖੁ ਗੁਰੂ ਹੈ ਏਕੋ, ਗੁਰ ਉਪਦੇਸ਼ ਚਲਾਏ ॥"
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥[23]

ਗੁਰੂ ਦੇ ਦੁਆਰੇ ਜਾ ਕੇ ਹੀ ਮੁਕਤੀ ਦਾ ਰਾਹ ਪਤਾ ਲਗ ਸਕਦਾ ਹੈ ਕਿਉਂਕਿ ਉਹ ਜੀਵ ਨੂੰ ਪਵਿਤਰ ਕਰਦਾ ਹੈ, ਚੰਗੇ ਕਰਮਾਂ ਦੀ ਪਾਣ ਚਾੜ੍ਹ ਕੇ ਗਿਆਨਵਾਨ ਹੋਣ ਯੋਗ ਬਣਾਉਂਦਾ ਹੈ :—

"ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥
ਏਤੁ ਦੁਆਰੈ ਧੋਇ ਹੱਛਾ ਹੋਇਸੀ ॥"[24]

ਮੁਕਤੀ ਪ੍ਰਾਪਤ ਕਰਨ ਲਈ ਸੱਚੇ ਮਾਲਕ ਨਾਲ ਲਿਵ ਜੋੜੋ। ਸਦਾ ਸਾਈਂ ਨੂੰ ਆਪਣੇ ਅੰਗ ਸੰਗ ਸਮਝੋ। ਜਿਨ੍ਹਾਂ ਨੂੰ ਸੱਚਾ ਸਾਹਿਬ ਅਪਣਾ ਲੈਂਦਾ ਹੈ ਉਹ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ :—

"ਸੋ ਜਨੁ ਮੁਕਤੁ ਜਿਸੁ ਏਕ ਲਿਵਲਾਗੀ ਸਦਾ ਰਹੇ ਹਰਿ ਨਾਲੇ ॥
ਤਿਨਕੀ ਗਹਣ ਗਤਿ ਕਹੀ ਨ ਜਾਈ ਸਚੈ ਆਪਿ ਸਵਾਰੇ ॥"[25]

ਆਤਮਾ ਪਰਮਾਤਮਾ ਦਾ ਇਹ ਸੰਜੋਗ ਅਧਿਆਤਮਕ ਵਿਆਹ ਦੁਆਰਾ ਹੁੰਦਾ ਹੈ। ਇਹ ਆਨੰਦ ਵਿਆਹ ਦੁਨਿਆਵੀ ਵਿਆਹ ਦੀ ਉਚੇਰੀ ਅਵਸਥਾ ਹੈ। ਇਹ ਸੁਹਾਗ ਤਾਂ ਸਦੀਵੀਂ ਹੈ, ਅਟੱਲ ਹੈ :—

"ਅਕਾਲ ਮੂਰਤਿ ਵਰੁ ਪਾਇਆ ਅਬਨਾਸੀ।
ਨਾ ਕਦੇ ਮਰੈ ਨ ਜਾਇਆ ॥
ਵੀਆਹੁ ਹੋਆ ਮੇਰੇ ਬਾਬੋਲਾ ॥
ਗੁਰਮੁਖੇ ਹਰਿ ਪਾਇਆ।"[26]

ਇਸ਼ਟ ਦੇ ਮਿਲ ਜਾਣ ਤੇ ਇਹ ਜੀਵ-ਆਤਮਾ ਬਹੁਤ ਖੁਸ਼ੀਆਂ ਕਰਦੀ ਹੈ। ਪਤਨੀ ਰੂਪ ਹੋ ਸੇਜ ਸਵਾਰਦੀ ਅਤੇ ਆਨੰਦ ਮਨਾਂਦੀ ਹੈ :—

"ਮੇਰਾ ਹਰਿ ਪ੍ਰਭੁ ਸੇਜੈ ਆਇਆ ਮਨੁ ਸੁਖਿ ਸਮਾਣਾ ਰਾਮ ॥
ਗੁਰਿ ਤੁਠੈ ਹਰਿ ਪ੍ਰਭੁ ਪਾਇਆ ਰੰਗਿ ਰਲੀਆ ਮਾਣਾ ਰਾਮ ॥"[27]

---

23. ਰਾਗ ਆਸਾ ਮਹਲਾ ਚੌਥਾ, ਪੰਨਾ 744
24. ਰਾਗ ਸੂਹੀ ਮਹਲਾ ਪਹਿਲਾ, ਪੰਨਾ 730
25. ਬਿਲਾਵਲ ਮਹਲਾ ਤੀਜਾ, ਪੰਨਾ 796–97
26. ਛੰਤ ਸਿਰੀ ਰਾਗ ਮਹਲਾ, ਚੌਥਾ ਪੰਨਾ 78
27. ਬਿਲਾਵਲ ਮਹਲਾ ਚੌਥਾ, ਪੰਨਾ 844

ਉਸਨੂੰ ਆਪੇ ਦੀ ਸੁਧ ਨਹੀਂ ਰਹਿੰਦੀ। ਇਥੋਂ ਤਕ ਕਿ ਉਹ ਪੂਜਾ ਸਮਗਰੀ ਵੀ ਨਹੀਂ ਜੁਟਾ ਪਾਂਦੀ। ਉਸਦਾ ਸਰੀਰ ਖੁਸ਼ੀ ਨਾਲ ਹੀ ਅਜੇਹਾ ਰੂਪਮਾਨ ਅਤੇ ਸੁਗੰਧਿਤ ਹੋ ਜਾਂਦਾ ਹੈ ਕਿ ਅੰਗ ਅੰਗ ਖਿੜ ਪੈਂਦਾ ਹੈ :—

"ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ ॥
ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ ॥[28]

ਉਹ ਪ੍ਰੇਮ ਦੀ ਮਸਤੀ ਦੇ ਵਸਤਰ ਅਤੇ ਗਹਿਣੇ ਪਾਉਂਦੀ ਹੈ। ਨਾਮ ਮਨ ਵਸਾਉਣ ਦਾ ਚੰਦਨ ਲਾਉਂਦੀ ਹੈ। ਰਾਮ ਨਾਮ ਦੀ ਮਾਲਾ ਲੈ ਕੇ ਦਸਮ ਦੁਆਰ ਵਿਚ ਮੇਲ ਲਈ ਸ਼ਬਦ ਦਾ ਦੀਪ ਜਗਾਂਦੀ ਹੈ। ਹਉਮੈਂ ਦਾ ਤਿਆਗ ਕਰਕੇ, ਸੱਤ ਚਿੱਤ, ਤੇ ਆਨੰਦ ਦਾ ਸ਼ਿੰਗਾਰ ਕਰਦੀ ਹੈ :—

"ਗੁਰਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥
ਦੋਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ।"[29]

ਆਦਿ ਗ੍ਰੰਥ ਵਿਚ ਭਿੰਨ ਭਿੰਨ ਪ੍ਰਕਾਰ ਦੇ ਪ੍ਰਤੀਕ ਵਰਤੇ ਗਏ ਹਨ। ਕੁਝ ਪ੍ਰਤੀਕ ਨਾਥ ਸਿੱਧਾਂ ਦੀ ਬਾਣੀ ਵਿਚੋਂ ਲਏ ਹਨ ਜਿਵੇਂ ਆਤਮਾ ਨੂੰ ਹੰਸ, ਮਾਇਆ ਨੂੰ ਸਰਪਣੀ ਜਾਂ ਨਾਗਿਨ, ਇੰਦਰੀਆਂ ਨੂੰ ਪੰਚ-ਚੋਰ, ਅਗਿਆਨਤਾ ਨੂੰ ਹਨੇਰੀ ਰਾਤ, ਪ੍ਰਭੂ ਨਾਮ ਨੂੰ ਅੰਮ੍ਰਿਤ, ਪ੍ਰਭੂ ਮੇਲ ਨੂੰ ਸੁਹਾਗ ਜਾਂ ਵਿਆਹ, ਇੜਾ-ਪਿੰਗਲਾ ਨੂੰ ਗੰਗਾ-ਜਮਨਾ ਆਦਿ ਪ੍ਰਤੀਕਾਂ ਦੁਆਰਾ ਬਿਆਨਿਆ ਹੈ। ਜੋਗੀਆਂ ਦੀ ਸ਼ਬਦਾਵਲੀ ਦੀ ਵੱਖ ਵੱਖ ਪ੍ਰਤੀਕਾਂ ਵਜੋਂ ਖੁਲ੍ਹੀ ਵਰਤੋਂ ਕੀਤੀ ਗਈ ਹੈ ਜਿਵੇਂ :—ਮੁੰਦਰਾਂ, ਕਿਗੁੰਰੀ, ਖਿੰਥਾ, ਡੰਡਾ, ਆਸਨ, ਧਿਆਨ, ਸਮਾਧੀ, ਅਉਧੂ, ਸੁੰਨ, ਅਨਹਦ, ਆਦਿ। ਕੁਝ ਪ੍ਰਤੀਕ ਨਵੇਂ ਵੀ ਘੜੇ ਗਏ ਹਨ ਜਿਵੇਂ ਕਾਇਆ ਨੂੰ ਕਾਮਣੀ, ਸੰਸਾਰ ਲਈ ਪੇਕਾ ਘਰ, ਪਰਲੋਕ ਨੂੰ ਸਹੁਰਾ ਘਰ, ਰਾਜ ਯੋਗ, ਅੰਮ੍ਰਿਤ, ਰਸਾਇਣ ਆਦਿ।

ਇਹ ਜੀਵ ਆਤਮਾ ਪਰਮਾਤਮਾ ਦੇ ਮੇਲ ਲਈ ਸਦਾ ਵਿਆਕੁਲ ਰਹਿੰਦੀ ਹੈ। ਜਦੋਂ ਇਹ ਵਿਆਕੁਲਤਾ ਬਹੁਤ ਤੀਬਰ ਹੋ ਜਾਂਦੀ ਹੈ ਤਾਂ ਪਤੀ ਉਸਦੀ ਸੁਣ ਲੈਂਦਾ ਹੈ। ਦੋਹਾਂ ਦਾ ਅਧਿਆਤਮਕ ਵਿਆਹ ਹੋ ਜਾਂਦਾ ਹੈ :—

"ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥"[30]

ਇਹ ਜੀਵ ਇਸਤਰੀ ਇਸ ਸੰਸਾਰ ਭਾਵ ਪੇਕੇ ਘਰ ਅਤੇ ਪਰਲੋਕ ਭਾਵ ਸਹੁਰੇ ਘਰ ਵਿਚ ਉਸ ਕੰਤ ਦੀ ਹੀ ਹੈ। ਜੇਕਰ ਉਸਨੂੰ ਪਸੰਦ ਆ ਜਾਂਦੀ ਹੈ ਤਾਂ ਉਹ ਸੁਹਾਗਣ

---

28. ਬਿਲਾਵਲ ਮਹਲਾ ਪੰਜਵਾਂ, ਪੰਨਾ 822
29. ਅਸ਼ਟਪਦੀਆ ਸਿਰੀ ਰਾਗ ਮਹਲਾ, ਪਹਿਲਾ ਪੰਨਾ 54
30. ਰਾਗ ਰਾਮਕਲੀ ਦਖਣੀ ਮਹਲਾ ਪਹਿਲਾ, ਪੰਨਾ 937

ਅਖਵਾਉਂਦੀ ਹੈ ਅਤੇ ਜੀਵਨ ਸਫ਼ਲ ਕਰ ਜਾਂਦੀ ਹੈ :—

"ਸਸੁਰੈ ਪੇਈਐ ਕੰਤੁ ਕੀ ਕੰਤੁ ਅਗੰਮੁ ਅਥਾਹੁ ॥
ਨਾਨਕ ਧੰਨੁ ਸੋਹਾਗਣੀ ਜੋ ਭਾਵਹਿ ਵੇਪਰਵਾਹੁ ॥"[31]

ਉਸ ਪਿਰ ਨੂੰ ਭਾਉਣ ਲਈ, ਚੰਗੀ ਲਗਣ ਲਈ ਹਉਮੈ ਤਿਆਗਣ ਦੀ ਜ਼ਰੂਰਤ ਹੈ :—

"ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥
ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੈ ਬਨਵਾਰੀ ॥"[32]

ਇਹ ਹਉਮੈ ਦੀ ਕੰਧ ਤੋੜਨ ਵਾਲਾ ਗੁਰੂ ਹੁੰਦਾ ਹੈ ਜੋ ਸੱਚੇ ਪਾਤਸ਼ਾਹ ਨਾਲ ਮੇਲ ਕਰਵਾਉਂਦਾ ਹੈ। ਜੇਕਰ ਵਖਾਵੇ ਦਾ ਪ੍ਰੇਮ ਕਰੀਏ ਤਾਂ ਸੁਆਮੀ ਨਹੀਂ ਮਿਲਦਾ :—

ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥"[33]

ਇਸ ਲਈ ਗੁਰਮੁਖ ਜੀਵ ਨੂੰ ਅੱਖਾਂ, ਪੈਰ, ਹੱਥ, ਕੰਨ ਅਤੇ ਜੀਭ ਸਭ ਇੰਦਰੀਆਂ ਨੂੰ ਦੁਨਿਆਵੀ ਪਿਆਰ ਵਲੋਂ ਹਟਾ ਕੇ ਗੁਣਾਂ ਦਾ ਸ਼ਿੰਗਾਰ ਕਰਨਾ ਚਾਹੀਦਾ ਹੈ ਤਾਂ ਜੋ ਪ੍ਰਭੂ ਨਾਲ ਮਿਲਾਪ ਹੋ ਸਕੇ :—

"ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤੁ ਮਿਲਾਵਾ ਹੋਇ ॥"[34]

ਅਸਲੀ ਸੁਹਾਗਣ ਤਾਂ ਉਹ ਹੀ ਹੈ ਜਿਹੜੀ ਪਤੀ ਨੂੰ ਚੰਗੀ ਲਗਦੀ ਹੈ, ਉਸ ਦੇ ਨਾਲ ਵਸਦੀ ਹੈ :—

ਜੋ ਪਿਰ ਭਾਵੈ ਸਾ ਸੋਹਾਗਣਿ
ਸਾਈ ਪਿਰ ਕਉ ਮਿਲੈ ਸਿਆਣੀ ॥"[35]

ਸਰਬੋਤਮ ਸੁਹਾਗਣ ਆਪਣੇ ਪਤੀ ਨੂੰ ਪਹਿਚਾਣ ਲੈਂਦੀ ਹੈ ਅਤੇ ਹਉਮੈ ਤਿਆਗ ਕੇ ਉਸਦੇ ਹੁਕਮ ਨੂੰ ਮੰਨਦੀ ਹੈ :—

ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥
ਮਾਨੈ ਹੁਕਮੁ ਤਜੈ ਅਭਿਮਾਨੈ ॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥"[36]

ਗੁਰੂ ਅਰਜਨ ਦੇਵ ਜੀ ਪਰਮਾਤਮਾ ਨਾਲ ਮਿਲੀ ਹੋਈ ਆਤਮਾ ਨੂੰ ਇਕ ਸੁਹਾਗਣ

---

31. ਮਾਰੂ ਵਾਰ ਮਹਲਾ ਪਹਿਲਾ, ਪੰਨਾ 1088
32. ਰਾਗ ਮਲਾਰ ਮਹਲਾ ਚੌਥਾ, ਪੰਨਾ 1263
33. ਸਿਰੀ ਰਾਗ ਮਹਲਾ ਪਹਿਲਾ, ਪੰਨਾ 54
34. ਵਾਰ ਮਾਝ ਕੀ ਮਹਲਾ ਦੂਜਾ, ਪੰਨਾ 139
35. ਵਡਹੰਸ ਮਹਲਾ ਚੌਥਾ ਘਰ ਪਹਿਲਾ, ਪੰਨਾ 561
36. ਸੂਹੀ ਮਹਲਾ ਪੰਜਵਾਂ, ਪੰਨਾ 737

ਰੂਪ ਬਿਆਨਦੇ ਹਨ ਜਿਸਨੇ ਸਾਰੀਆਂ ਇੰਦਰੀਆਂ ਨੂੰ ਵਸ ਕੀਤਾ ਹੋਇਆ ਹੈ :—

"ਗ੍ਰਿਹ ਵਸਿ ਗੁਰਿ ਕੀਨਾ ਹਉ ਘਰਿ ਕੀ ਨਾਰਿ ॥
ਦਸ ਦਾਸੀ ਕਰ ਦੀਨੀ ਭਤਾਰਿ ॥"[37]

ਗੁਰਮੁਖ ਜੀਵ ਆਤਮਾ ਨੂੰ ਅਕਾਲ ਪੁਰਖ ਮਿਲ ਪਿਆ ਹੈ। ਵਾਸਤਵ ਵਿਚ ਉਸਨੇ ਹੀ ਦਸ ਇੰਦਰੀਆਂ ਨੂੰ ਜੀਵ ਦੇ ਅਧੀਨ ਕਰ ਦਿੱਤਾ ਹੈ ਤਾਂ ਜੋ ਵਿਸ਼ੇ-ਵਿਕਾਰਾਂ ਦੀ ਭਟਕਣ ਮੁਕ ਜਾਵੇ ਅਤੇ ਰੂਹ ਪਰਮ-ਆਨੰਦ ਦੀ ਅਵਸਥਾ ਵਿਚ ਵਿਚਰੇ। ਆਤਮਾ-ਪਰਮਾਤਮਾ ਦਾ ਮੇਲ ਕੋਈ ਦੂਰ ਦੀ ਗੱਲ ਨਹੀਂ। ਇਹ ਦੋਵੇਂ ਇਸਤਰੀ-ਭਰਤੇ ਦੀ ਤਰ੍ਹਾਂ ਇਕ ਥਾਂ ਹੀ ਵਸਦੇ ਹਨ ਪਰ ਮੋਹ ਮਾਇਆ ਦੀ ਸ਼ਰਾਬ ਵਿਚ ਜੀਵ ਗਲਤਾਨ ਹੈ। ਵਾਹਿਗੁਰੂ ਆਪ ਮਿਹਰ ਕਰਕੇ ਸਾਧ-ਸੰਗਤ ਮਿਲਾਂਦਾ ਹੈ ਤਾਂ ਉਹ ਸੁਚੇਤ ਹੁੰਦਾ ਹੈ :—

"ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥
ਬੂਝੀ ਤਪਤਿ ਘਰਹਿ ਪਿਰੁ ਪਾਇਆ ॥"[38]

ਜਿਸਦਾ ਮਨ ਗੁਰਬਾਣੀ ਦੁਆਰਾ ਟਿਕ ਗਿਆ ਹੈ, ਸੰਤੁਸ਼ਟ ਹੋ ਗਿਆ ਹੈ, ਉਹ ਸਤਿਗੁਰੂ ਦੀ ਪਿਆਰੀ ਹੋ ਜਾਂਦੀ ਹੈ :—

"ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰਬਚਨੀ ਮਨੁ ਮਾਇਆ ॥
ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ ॥"[39]

ਗੁਰੂ ਅਮਰਦਾਸ ਜੀ ਤਾਂ ਸਪਸ਼ਟ ਸ਼ਬਦਾਂ ਵਿਚ ਆਪਣੇ ਆਪ ਨੂੰ ਇਸਤਰੀ ਅਤੇ ਕਰਤਾਰ ਨੂੰ ਕੰਤ ਆਖਦੇ ਹੋਏ ਉਸਦਾ ਹੁਕਮ ਮੰਨਦੇ ਹਨ :—

"ਮੈ ਕਾਮਿਣਿ ਮੇਰਾ ਕੰਤੁ ਕਰਤਾਰੁ ॥
ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥"[40]

ਗੁਰੂ ਨਾਨਕ ਦੇਵ ਜੀ ਸਤ-ਸੰਗੀਆਂ ਨੂੰ ਭੈਣਾਂ ਅਤੇ ਸਹੇਲੀਆਂ ਕਹਿੰਦੇ ਹੋਏ ਉਨ੍ਹਾਂ ਨਾਲ ਸਰਬ-ਸ਼ਕਤੀਮਾਨ ਸਮਰੱਥ ਕੰਤ ਦੀਆਂ ਸਿਫਤਾਂ ਕਰਨ ਦਾ ਉਪਦੇਸ਼ ਦੇਂਦੇ ਹਨ। ਇਹ ਭਗਤ ਦੀ ਸਾਧਨਾ ਅਵਸਥਾ ਹੈ, ਸੱਚੇ ਪਾਤਸ਼ਾਹ ਨੂੰ ਪ੍ਰਾਪਤ ਕਰਨ ਦੀ ਪਹਿਲੀ ਪਉੜੀ :—

"ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥
ਮਿਲਿ ਕੈ ਕਰਹ ਕਹਾਣੀਆ ਸਮ੍ਰਥ ਕੰਤ ਕੀਆਹ।"[41]

---

37. ਸੂਹੀ ਮਹਲਾ ਪੰਜਵਾਂ, ਪੰਨਾ 737
38. —ਉਹੀ—
39. ਮਲਾਰ ਮਹਲਾ ਪਹਿਲਾ, ਪੰਨਾ 1254
40. ਭੈਰਉ ਮਹਲਾ ਤੀਜਾ ਪੰਨਾ, 1128
41. ਸਿਰੀ ਰਾਗ ਮਹਲਾ ਪਹਿਲਾ, ਪੰਨਾ 17

ਚੰਗੇ ਭਾਗ ਹੋਣ ਤਾਂ ਸੰਤ-ਸੰਗ ਮਿਲਦਾ ਹੈ ਅਤੇ ਕੰਤ ਨੂੰ ਮਿਲਾਉਣ ਵਾਲਾ ਗੁਰੂ ਪ੍ਰਾਪਤ ਹੁੰਦਾ ਹੈ। ਫਿਰ ਤਾਂ ਉਸ ਅਬਿਨਾਸ਼ੀ ਦੇ ਦਰਸ਼ਨ ਅੰਦਰੋਂ ਹੀ ਹੋ ਜਾਂਦੇ ਹਨ :—

ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲੁ ਚਸਾ ਨ ਵਿਛੁੜਾ ॥
ਜਨ ਨਾਨਕ ਦਾਸ ਤੁਮਾਰੇ ਜੀਉ ॥"[42]

ਉਹ ਸਦਾ ਲਈ ਸੁਹਾਗਣਿ ਹੋ ਜਾਂਦੀ ਹੈ ਜੋ ਹਰਿ ਨੂੰ ਚੰਗੀ ਲਗੀ ਹੈ। ਉਹ ਪ੍ਰੀਤਮ ਨੂੰ ਸਦਾ ਅੰਗ ਸੰਗ ਸਮਝਦੀ ਹੈ :—

"ਸਦਾ ਸੋਹਾਗਿਣ ਜੋ ਪ੍ਰਭ ਭਾਵੈ ॥
ਗੁਰਸਬਦੀ ਸੀਗਾਰੁ ਬਣਾਵੈ ॥
ਸੇਜ ਸੁਖਾਲੀ ਅਨਦਿਨੁ ਹਰਿ ਰਾਵੈ ॥
ਮਿਲਿ ਪ੍ਰੀਤਮ ਸਦਾ ਸੁਖੁ ਪਾਵੈ ॥
ਸੋ ਸੋਹਾਗਿਣ ਸਾਚੀ ਜਿਸੁ ਸਾਚਿ ਪਿਆਰੁ ॥
ਅਪਣਾ ਪਿਰੁ ਰਾਖੈ ਸਦਾ ਉਰਧਾਰਿ ॥"
ਨੇੜੈ ਵੇਖੈ ਸਦਾ ਹਦੂਰਿ ॥
ਮੇਰਾ ਪ੍ਰਭੂ ਸਰਬ ਰਹਿਆ ਭਰਪੂਰਿ ॥"[43]

ਇੰਵ ਗੁਰਮੁਖ ਜੀਵ ਲਈ ਸੁਹਾਗਣ ਦਾ ਪ੍ਰਤੀਕ ਵਰਤਿਆ ਹੈ। ਇਸ ਦੇ ਉਲਟ ਵਾਹਿਗੁਰੂ ਤੋਂ ਬੇਮੁਖ, ਮਨਮਤ ਕਰਨ ਵਾਲੇ ਜੀਵ ਨੂੰ ਮਨਮੁਖ ਅਤੇ ਦੁਹਾਗਣ ਦੇ ਪ੍ਰਤੀਕ ਦੁਆਰਾ ਬਿਆਨਿਆ ਹੈ।

## (ਅ) ਦੁਹਾਗਣ ਰੂਪ

ਮਨਮੁਖ ਦਾ ਜੀਵਨ ਛੁੱਟੜ ਇਸਤਰੀ ਦੀ ਨਿਆਈਂ ਹੁੰਦਾ ਹੈ ਜੋ ਪਤੀ ਦੇ ਮਿਲਾਪ ਤੋਂ ਵਾਂਝੀ ਰਹਿ ਕੇ ਹੀ ਜੀਵਨ ਕਟਦੀ ਹੈ :—

"ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥
ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ॥"[44]

ਸੂਹੇ ਵੇਸ ਸੁਹਾਗਣ ਅਤੇ ਵਿਆਹੁਤਾ ਦੀ ਨਿਸ਼ਾਨੀ ਹੈ ਪਰ ਜੇਕਰ ਉਹ ਆਪਣੇ ਪਤੀ ਨੂੰ ਛੱਡ ਕੇ ਪਰਾਏ ਪੁਰਸ਼ ਨੂੰ ਪਿਆਰ ਕਰਦੀ ਹੈ ਤਾਂ ਉਹ 'ਛੁੱਟੜ' ਜਾਂ 'ਰੰਡੀ' ਹੈ। ਦੂਜੇ ਸ਼ਬਦਾਂ ਵਿਚ ਹਰੀ ਨੂੰ ਯਾਦ ਕਰਨ ਵਾਲਾ ਜੀਵ ਜਦੋਂ ਦੁਨਿਆਵੀ ਮੋਹ ਮਾਇਆ

42. ਮਾਝ ਮਹਲਾ ਪੰਜਵਾਂ, ਪੰਨਾ 97
43. ਆਸਾ ਮਹਲਾ ਤੀਜਾ, ਪੰਨਾ 363
44. ਰਾਗ ਸੂਹੀ ਕੀ ਵਾਰ ਮਹਲਾ ਤੀਜਾ, ਪੰਨਾ 785

ਵਿਚ ਫਸ ਜਾਂਦਾ ਹੈ ਤਾਂ ਮਾਲਕ ਉਸ ਵਲੋਂ ਮੂੰਹ ਫੇਰ ਲੈਂਦਾ ਹੈ।

ਜੋ ਜੀਵ ਇਸਤਰੀ ਸਤਿਗੁਰੂ ਤੋਂ ਬਿਨਾਂ ਕਿਸੇ ਹੋਰ ਲਈ ਆਪਾ ਸ਼ਿੰਗਾਰਦੀ ਹੈ, ਉਹ ਦੁਰਾਚਾਰਨੀ ਅਤੇ ਦੁਸ਼ਚਰਿਤਰ ਹੈ। ਉਹ ਹਮੇਸ਼ਾਂ ਮੁਸ਼ੀਬਤ ਵਿਚ ਪਈ ਰਹਿੰਦੀ ਹੈ। ਜੋ ਜੀਵ ਰੱਬ ਨਾਲ ਲਿਵ ਜੋੜਣ ਲਈ ਆਪਣੇ ਅੰਦਰ ਭਗਤੀ ਭਾਵਨਾ ਜੇਹੇ ਗੁਣ ਧਾਰਦੇ ਹਨ, ਉਹ ਹੀ ਸੱਚੇ ਗੁਰਮੁਖ ਹਨ ਅਤੇ ਵਾਹਿਗੁਰੂ ਨੂੰ ਪ੍ਰਾਪਤ ਕਰ ਲੈਂਦੇ ਹਨ। ਔਗੁਣਹਾਰੇ ਮਨਮੁਖ ਹੁੰਦੇ ਹਨ ਜੋ ਮਨਮਤਿ ਤੇ ਚਲਦੇ ਹਨ :—

"ਬਿਨੁ ਪਿਰ ਕਾਮਣਿ ਕਰੇ ਸੀਂਗਾਰੁ ॥
ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ ॥
ਮਨਮੁਖ ਕਾ ਇਹੁ ਬਾਦਿ ਆਚਾਰੁ ॥"[45]

ਦੁਹਾਗਣ ਪਤੀ ਦੇ ਮਹਿਲ ਵਿਚ ਨਹੀਂ ਬੁਲਾਈ ਜਾਂਦੀ। ਇਸ ਲਈ ਉਹ ਮਿਲਾਪ ਦਾ ਆਨੰਦ ਨਹੀਂ ਮਾਣ ਸਕਦੀ। ਉਹ ਸਦਾ ਫਿਕਾ ਬੋਲਦੀ ਹੈ। ਨਿਮਰਤਾ ਉਸਦੇ ਨੇੜਿਓਂ ਨਹੀਂ ਲੰਘਦੀ। ਉਹ ਬਾਹਰਲੇ ਸੁਆਦਾਂ ਵਿਚ ਪਈ ਰਹਿੰਦੀ ਹੈ। ਦੂਜੇ ਸ਼ਬਦਾਂ ਵਿਚ ਮਨਮੁਖ ਕਦੇ ਹਰੀ ਪ੍ਰੇਮੀ ਨਹੀਂ ਹੋ ਸਕਦਾ, ਉਹ ਸਦਾ ਕਸ਼ਟ ਭੋਗਦਾ ਹੈ :—

"ਦੋਹਾਗਣੀ ਮਹਲੁ ਨ ਪਾਇਨੀ ਨ ਜਾਣਨਿ ਪਿਰ ਕਾ ਸੁਆਉ ॥
ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ ॥[46]

ਪਤੀ ਦੀ ਉਡੀਕ ਵਿਚ ਬਿਰਹਨ ਦੀ ਮਨੋਦਸ਼ਾ ਸੁਆਂਤ ਬੂੰਦ ਲਈ ਤਰਸਦੇ ਬੰਬੀਹੇ ਜਾਂ ਬਿਨਾਂ ਜਲ ਤੜਪ ਰਹੀ ਮਛਲੀ ਵਰਗੀ ਹੁੰਦੀ ਹੈ ਜਿਸਨੂੰ ਇਕ ਪਲ ਵੀ ਸ਼ਾਂਤੀ ਨਹੀਂ :—

"ਪਿਰੁ ਘਰਿ ਨਹੀਂ ਆਵੈ ਧਨ ਕਿਉ ਸੁਖੁ ਪਾਵੈ ॥
ਬਿਰਹਿ ਬਿਰੋਧ ਤਨੁ ਛੀਜੈ ॥
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥"[47]

ਬਿਰਹਨ ਇਸ ਵਿਛੋੜੇ ਦੇ ਦਰਦ ਨੂੰ ਅੰਦਰ ਲੁਕਾਈ ਰਖਣ ਤੋਂ ਅਸਮਰਥ ਹੈ। ਤਨਹਾਈ ਭਿਆਨਕ ਜਾਪਦੀ ਹੈ। ਪਤੀ ਬਿਨਾਂ ਇਕੱਲੀ ਬੈਠੀ ਬਿਜਲੀ ਦੀ ਚਮਕ ਤੋਂ ਵੀ ਡਰ ਜਾਂਦੀ ਹੈ :—

"ਪਿਰੁ ਘਰਿ ਨਹੀਂ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਪਾਏ ॥"[48]

---

45. ਮਲਾਰ ਮਹਲਾ ਤੀਜਾ, ਪੰਨਾ 1277
46. ਆਸਾ ਮਹਲਾ ਤੀਜਾ, ਪੰਨਾ 426
47. ਤੁਖਾਰੀ ਛੰਤ ਮਹਲਾ ਪਹਿਲਾ, ਪੰਨਾ 1108

ਪਤੀ ਵਲੋਂ ਅਵੇਸਲੀ ਹੋ ਕੇ ਸੌ ਜਾਣ ਵਾਲੀ ਕੁਚੱਜੀ ਰੰਡੇਪੇ ਦੀ ਅਵਸਥਾ ਵਿਚ ਪੁੱਜ ਗਈ ਜਾਪਦੀ ਹੈ ਜਿਸ ਵਿਚ ਕੇਵਲ ਔਗੁਣ ਹੀ ਵਾਸ ਕਰਦੇ ਹਨ :—

"ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ ॥
ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈਂ ਲਗੀ ਤਾਤੇ ॥"[49]

ਉਹ ਮੇਲ ਲਈ ਭਾਵੇਂ ਤਰਲੇ ਲਵੇ, ਮੇਲ ਨਹੀਂ ਹੁੰਦਾ। ਉਸਦਾ ਹਿਰਦਾ ਸ਼ੁੱਧ ਨਾ ਹੋਣ ਕਾਰਨ ਪਤੀ ਦਾ ਦਿਲ ਪਸੀਜਦਾ ਨਹੀਂ :—

ਦੋਹਾਗਣੀ ਖਰੀਆ ਬਿਲਲਾਦੀਆ ਤਿਨਾ ਮਹਲੁ ਨ ਪਾਇ ॥
ਦੂਜੈ ਭਾਇ ਕਰੂਪੀ ਦੂਖੁ ਪਾਹਵਿ ਆਗੈ ਜਾਇ ॥"[50]

ਉਹ ਪਤੀ ਦੀ ਹਜੂਰੀ ਵਿਚ ਨਹੀਂ ਜਾ ਸਕਦੀ ਅਤੇ ਹਰ ਸਮੇਂ ਦੁਖੀ ਹੋ ਕੇ ਵਿਰਲਾਪ ਕਰਦੀ ਹੈ। ਉਹ ਦੁਨਿਆਵੀ ਮਾਇਆ ਦੇ ਮੋਹ ਵਿਚ ਪੈ ਕੇ ਕੁਰੂਪ ਹੋ ਜਾਂਦੀ ਹੈ ਅਤੇ ਸਤਿਗੁਰੂ ਤੋਂ ਵਿਛੜੀ ਰੂਹ ਕੁਚੱਜੀ ਇਸਤਰੀ ਰੂਪ ਹੈ ਜੋ ਦਾਤੇ ਦੀਆਂ ਬਖਸ਼ੀਆਂ ਦਾਤਾਂ ਵਿਚ ਰੁਝ ਜਾਂਦੀ ਹੈ ਪਰ ਦਾਤੇ ਨੂੰ ਵਿਸਾਰ ਦੇਂਦੀ ਹੈ :—

"ਮੰਞੁ ਕੁੱਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥
ਇਕ ਦੂ ਇਕਿ ਚੜੰਦੀਆ ਕਉਣ ਜਾਣੈ ਮੇਰਾ ਨਾਉ ਜੀਉ ॥"[51]

ਉਹ ਇਸਤਰੀ ਕੌੜੇ ਸੁਭਾ ਅਤੇ ਭੈੜੇ ਲਛਣਾਂ ਵਾਲੀ ਹੈ ਜਿਹੜੀ ਆਪਣੇ ਸਾਈਂ ਦੇ ਸੁਭਾ ਨੂੰ ਨਹੀਂ ਜਾਣਦੀ। ਉਹ ਕੁਰੂਪ ਹੈ। ਉਸਦੇ ਅੰਦਰ ਮੈਲ ਹੀ ਮੈਲ ਹੈ :—

"ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ ॥
ਹਰਿ ਰਸ ਰੰਗਿ ਰਸਨ ਨਹੀਂ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ ॥"[52]

ਦੁਰਮਤਿ ਰਖਣ ਵਾਲੀ ਅਤੇ ਮਨਮਤਿ ਤੇ ਚਲਣ ਵਾਲੀ ਉਹ ਸਦਾ ਝੂਠ ਬੋਲਦੀ ਹੈ। ਆਪਣੇ ਅੰਦਰ ਵਸਦੇ ਕੰਤ ਨੂੰ ਛੱਡ ਕੇ ਭੈੜੀਆਂ ਸ਼ਕਤੀਆਂ ਦੇ ਪਿਛੇ ਲਗਦੀ ਹੈ :—

"ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖੇ ਧਰੇ ਪਿਆਰੁ ॥
ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੇ ਮਨਮੁਖਿ ਕਰਮ ਖੁਆਰੁ ॥"[53]

ਅਤੇ

---

48. ਤੁਖਾਰੀ ਛਤ ਮਹਲਾ ਪਹਿਲਾ, ਪੰਨਾ 1108
49. ਤੁਖਾਰੀ ਮਹਲਾ ਪਹਿਲਾ, ਪੰਨਾ 1111
50. ਵਡਹੰਸ ਮਹਲਾ ਤੀਜਾ, ਪੰਨਾ 559
51. ਰਾਗ ਸੂਹੀ ਮਹਲਾ ਪਹਿਲਾ, ਪੰਨਾ 762
52. ਰਾਗ ਸਾਰੰਗ ਚਉਪਦੇ ਮਹਲਾ ਪਹਿਲਾ, ਪੰਨਾ 1197
53. ਵਾਰ ਸੂਹੀ ਕੀ ਸਲੋਕ ਮਹਲਾ ਤੀਜਾ, ਪੰਨਾ 786

"ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ॥
ਮਨ ਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ ॥"[54]

ਆਪਣੇ ਸਰੀਰ ਦਾ ਮਾਣ ਕਰਨ ਵਾਲੀ ਔਗੁਣਵੰਤੀ ਮਨ ਦੀ ਖੋਟੀ ਹੈ। ਉਹ ਜੇ ਆਪਣੇ ਅੰਦਰ ਸਦਗੁਣ ਪੈਦਾ ਕਰੇ ਤਾਂ ਹੀ ਰੱਬ ਵੱਲ ਧਿਆਨ ਲਾ ਸਕਦੀ ਹੈ :—

"ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ ॥"[55]

ਮਨਮੁਖ ਜੀਵਾਂ ਦੀ ਜੀਵਨ ਰੂਪੀ ਰਾਤ ਬੜੀ ਕਠਿਨ ਲੰਘਦੀ ਹੈ ਕਿਉਂਕਿ ਉਹ ਹਉਮੈ ਅਤੇ ਹੰਕਾਰ ਵਿਚ ਡੁੱਬੇ ਤ੍ਰਿਸ਼ਨਾ ਦੇ ਮਾਰੇ ਮਾਇਆ ਵਿਚ ਪਿਆਰ ਪਾ ਦੁਖ ਭੋਗਦੇ ਹਨ :—

"ਮਨਮੁਖਿ ਕੰਤੁ ਨ ਪਛਾਣਈ ਤਿਨ ਕਿਉ ਰੈਣਿ ਵਿਹਾਇ ॥
ਗਰਬਿ ਅਟੀਆ ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ ॥"[56]

ਗੁਰੂ ਅਮਰਦਾਸ ਜੀ ਦੇ ਖਿਆਲ ਵਿਚ ਮਨਮੁਖ ਮੈਲੀ ਅਤੇ ਕੁਲਛਣੀ ਜੀਵ-ਆਤਮਾ ਹਮੇਸ਼ਾਂ ਤ੍ਰਿਸ਼ਨਾ ਅੱਗ ਵਿਚ ਸੜਦੀ ਰਹਿੰਦੀ ਹੈ :—

"ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥
ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ॥
ਤ੍ਰਿਸਨਾ ਕਦੇ ਨਾ ਚੁਕਈ ਜਲਦੀ ਕਰੇ ਪੂਕਾਰ ॥
ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥"[57]

ਮਨਮੁਖ ਜੀਵ-ਆਤਮਾ ਸੂਹਾ ਵੇਸ ਕਰਦੀ ਹੋਈ ਮਾਇਆ ਦੇ ਰੰਗ ਰੱਤੀ ਰਹਿੰਦੀ ਹੈ। ਪਰ ਸਤਿਗੁਰੂ ਨੂੰ ਮਿਲ ਕੇ ਅੰਦਰੋਂ ਹਉਮੈ ਤਿਆਗਣ ਨਾਲ ਹੀ ਹਰੀ ਮਿਲਦਾ ਹੈ :—

"ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ ॥
ਸੂਹੈ ਵੇਸਿ ਪਿਰੁ ਕਿਨੈ ਨ ਪਾਇਓ ਮਨਮੁਖਿ ਦਝਿ ਮੁਈ ਗਾਵਾਰਿ ॥
ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ ਹਉਮੈ ਵਿਚਹੁ ਮਾਰਿ ॥"[58]

ਜਦੋਂ ਉਸਦੇ ਅੰਦਰੋਂ ਹਉਮੈ ਮਰ ਜਾਂਦੀ ਹੈ ਤਾਂ ਉਹ ਆਪਣੇ ਸਚੇ ਪਾਤਸ਼ਾਹ ਨੂੰ

54. ਸੋਰਠਿ ਮਹਲਾ ਤੀਜਾ, ਪੰਨਾ 639
55. ਮਾਰੂ ਵਾਰ ਸਲੋਕ ਮਹਲਾ ਪਹਿਲਾ, ਪੰਨਾ 1088
56. ਸਿਰੀ ਰਾਗ ਮਹਲਾ ਤੀਜਾ, ਪੰਨਾ 38
57. ਸਿਰੀ ਰਾਗ ਸਲੋਕ ਮਹਲਾ ਤੀਜਾ, ਪੰਨਾ 89
58. ਵਾਰ ਸੂਹੀ ਸਲੋਕ ਮਹਲਾ ਤੀਜਾ, ਪੰਨਾ 787

ਚੰਗੀ ਲਗਦੀ ਹੈ । ਪ੍ਰਭੂ ਵਲੋਂ ਉਸਨੂੰ ਅਪਣਾ ਲਿਆ ਜਾਂਦਾ ਹੈ :—

"ਹਉਮੈ ਖੋਇ ਕਰੇ ਸੀਗਾਰੁ ।
ਤਉ ਕਾਮਣਿ ਸੇਜੈ ਰਵੈ ਭਤਾਰੁ ॥
ਤਉ ਨਾਨਕ ਕੰਤੈ ਮਨਿ ਭਾਵੈ ॥
ਛੋਡਿ ਵਡਾਈ ਅਪਣੇ ਖਸਮ ਸਮਾਵੈ ॥"[59]

ਪਤੀ ਤੋਂ ਵਿਛੜੀ ਬਿਰਹਾ ਅੱਗ ਵਿਚ ਸੜਦੀ ਹੋਈ ਮੇਲ ਲਈ ਤੜਪਦੀ ਹੈ ਤਾਂ ਜੋ ਸ਼ਾਇਦ ਉਸਦੇ ਮਨ ਮਿਹਰ ਪੈ ਜਾਵੇ ਅਤੇ ਉਹ ਚਰਨੀ ਲਾ ਲਵੇ :—

"ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥
ਨ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥
ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥"[60]

ਦੁਹਾਗਣ ਆਤਮਾ ਨੂੰ ਸੁਹਾਗਣ ਬਣਨ ਲਈ ਸਾਈਂ ਦੀ ਖੋਜ ਕਰਨ ਅਤੇ ਪਹਿਚਾਨਣ ਦੀ ਲੋੜ ਹੈ । ਜਦੋਂ ਤਕ ਜੀਵ ਇਸਤਰੀ ਇਸ ਸੰਸਾਰ ਵਿਚ ਹੈ ਭਾਵ ਪੇਕੇ ਬੈਠੀ ਹੈ-ਉਦੋਂ ਤਾਂ ਪਤੀ ਨੂੰ ਪਹਿਚਾਨਣ ਦੀ ਕੋਸ਼ਿਸ਼ ਨਹੀਂ ਕਰਦੀ । ਸਹੁਰੇ ਰਹਿ ਕੇ ਉਸ ਅਨੁਕੂਲ ਗੁਣ ਧਾਰਨ ਕਰਨੇ ਹੀ ਇਕੋ ਇਕ ਸਾਧਨ ਹੈ :—

"ਪੇਈਅੜੈ ਪਿਰੁ ਜਾਤੋ ਨਾਹੀ ਝੂਠਿ ਵਿਛੁੰਨੀ ਰੋਵੇ ਧਾਹੀ ॥
ਅਵਗਣਿ ਮੁਠੀ ਮਹਲੁ ਨ ਪਾਏ, ਅਵਗਣ ਗੁਣਿ ਬਖਸਾਵਣਿਆ ॥"[61]

## ਫੁਟਕਲ ਪ੍ਰਤੀਕ

ਗੁਰੂ ਸਾਹਿਬ ਨੇ ਜੀਵਨ ਦਾ ਆਦਰਸ਼ ਵਾਹਿਗੁਰੂ ਪਤੀ ਨਾਲ ਜੀਵ ਇਸਤਰੀ ਦਾ ਸੰਜੋਗ ਮੰਨਿਆ ਹੈ । ਇਸ ਮੇਲ ਦੀ ਪ੍ਰਾਪਤੀ ਲਈ ਜੀਵਨ ਵਿਚ ਕੀਤੀ ਤਿਆਰੀ ਨੂੰ ਲਾਵਾਂ ਰਾਹੀਂ ਵਰਣਨ ਕੀਤਾ ਹੈ । ਪ੍ਰਵ੍ਰਿਤੀ ਤੋਂ ਸ਼ੁਰੂ ਕਰਕੇ ਪ੍ਰਭੂ ਅਬਿਨਾਸੀ ਦੀ ਪ੍ਰਾਪਤੀ ਤੇ ਖਤਮ ਕਰਦੇ ਹਨ । ਇਹ ਸ਼ਬਦ ਸਿੱਖਾਂ ਵਿਚ ਆਨੰਦ ਕਾਰਜ ਵਿਚ ਫੇਰੇ ਲੈਣ ਸਮੇਂ ਪੜ੍ਹਿਆ ਜਾਂਦਾ ਹੈ । ਇਸ ਦੇ ਦੂਹਰੇ ਅਰਥ ਹਨ । ਇਕ ਪਾਸੇ ਇਸਤਰੀ-ਪੁਰਖ ਦੀ ਵਿਆਹੁਤਾ ਜ਼ਿੰਦਗੀ ਦਾ ਆਦਰਸ਼ ਹੈ, ਦੂਜੇ ਪਾਸੇ ਜੀਵ ਆਤਮਾ ਨਾਲ ਆਤਮਿਕ ਸੰਜੋਗ ਹੈ । ਸੁਆਣੀ ਕੰਤ ਦਾ ਵਿਆਹੁਤਾ ਜੀਵਨ ਆਤਮਾ-ਪਰਮਾਤਮਾ ਦੇ ਮਿਲਾਪ ਦੇ ਸੱਚੇ ਵਿਚ ਢਲਨਾ ਹੈ । ਜਿਵੇਂ ਪਰਮਾਰਥ ਵਿਚ ਪਹਿਲਾਂ ਨਿਵ੍ਰਿਤੀ ਛੱਡ ਕੇ ਪ੍ਰਵ੍ਰਿਤੀ ਸਿਖਾਈ ਜਾਂਦੀ ਹੈ,

59: ਆਸਾ ਮਹਲਾ ਪਹਿਲਾ, ਪੰਨਾ 357

60: ਗਉੜੀ ਛੰਤ ਮਹਲਾ ਪਹਿਲਾ, ਪੰਨਾ 243

61: ਅਸਟਪਦੀਆ ਮਾਝ ਮਹਲਾ ਪਹਿਲਾ, ਪੰਨਾ 109

ਤਿਵੇਂ ਹੀ ਦੰਪਤੀ ਦਾ ਵਿਆਹ ਗ੍ਰਿਹਸਥ ਵਿਚ ਪ੍ਰਵੇਸ਼ ਹੋਣ ਦੀ ਪਹਿਲੀ ਪੌੜੀ ਹੈ। ਪਰਮਾਰਥ ਵਿਚ ਪਹਿਲਾਂ ਡਰ, ਫਿਰ ਪ੍ਰੇਮ, ਬੈਰਾਗ ਅਤੇ ਅੰਤ ਸਹਿਜ ਅਵਸਥਾ ਦੀ ਪ੍ਰਾਪਤੀ ਦਸਦੇ ਹਨ। ਇਵੇਂ ਹੀ ਇਸਤਰੀ-ਭਰਤੇ ਦੀ ਜ਼ਿੰਦਗੀ ਲਈ ਡਰ, ਪ੍ਰੇਮ, ਬੈਰਾਗ ਅਤੇ ਸਹਿਜ ਅਵਸਥਾ ਦਾ ਆਦਰਸ਼ ਦਸਿਆ ਹੈ।''[62]

"ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ ॥''[63]--

ਅਤੇ

"ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿਰਾਮ ਜੀਉ ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿਰਾਮ ਜੀਉ ॥''[64]

ਤੀਜੀ ਅਵਸਥਾ ਹੈ ਜਦੋਂ ਮਨ ਵਿਚ ਸਤਿਗੁਰੂ ਨੂੰ ਮਿਲਣ ਦੀ ਤਾਂਘ ਤੀਬਰ ਹੁੰਦੀ ਹੈ ਅਤੇ ਮਨ ਬੈਰਾਗ ਕਰਦਾ ਹੈ :—

ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿਰਾਮ ਜੀਉ ॥''[65]

ਅੰਤਮ ਚੌਥੀ ਲਾਵ ਭਾਵ ਚੌਥੀ ਅਵਸਥਾ ਵਿਚ ਧਨ-ਪਿਰ ਦਾ ਮੇਲ ਹੋ ਜਾਂਦਾ ਹੈ ਆਤਮਾ-ਪਰਮਾਤਮਾ ਵਿਚ ਵਿਲੀਨ ਹੋ ਜਾਂਦੀ ਹੈ :—

"ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿਰਾਮ ਜੀਉ ॥[66]

ਇਸ ਤਰ੍ਹਾਂ ਗੁਰੂ ਸਾਹਿਬ ਨੇ ਵਿਆਹ ਦੇ ਪ੍ਰਤੀਕ ਦੁਆਰਾ ਆਤਮਾ-ਪਰਮਾਤਮਾ ਦੀ ਅਭੇਦਤਾ ਦੇ ਮਾਰਗ ਦਾ ਵਰਣਨ ਕੀਤਾ ਹੈ। ਨਾਮ ਜਪਣਾ, ਪਹਿਲੀ ਲਾਂਵ ਅਤੇ ਵਿਆਹ ਦਾ ਮੁੱਢ ਹੈ। ਗੁਰੂ ਦੀ ਸ਼ਰਣ ਪੈਣਾ ਅਤੇ ਹਉਮੈ ਦਾ ਤਿਆਗ ਦੂਜੀ ਲਾਂਵ ਹੈ। ਤੀਜੀ ਲਾਂਵ ਦਾ ਭਾਵ ਹੈ ਪ੍ਰਭੂ ਮੇਲ ਲਈ ਤਾਂਘ ਰਖਣੀ ਅਤੇ ਚੌਥੀ ਲਾਂਵ ਸੰਜੋਗ ਅਤੇ ਉਸਦੇ ਆਨੰਦ ਦਾ ਪ੍ਰਗਟਾਵਾ ਕਰਨਾ ਹੈ।

ਗੁਰੂ ਜੀ ਨੇ ਆਦਿ ਗ੍ਰੰਥ ਵਿਚ ਥਾਂ ਪਰ ਥਾਂ ਇਸਤਰੀ ਗੁਣਾਂ ਨੂੰ ਪ੍ਰਤੀਕ ਰੂਪ ਵਿਚ ਪੇਸ਼ ਕੀਤਾ ਹੈ। ਭਿੰਨ ਭਿੰਨ ਸਬੰਧਾਂ ਅਤੇ ਰਿਸ਼ਤਿਆਂ ਨੂੰ ਗੁਣਾਂ ਦੇ ਪ੍ਰਤੀਕ ਮੰਨਿਆ ਹੈ। ਜਿਸ ਨੇ ਮਤਿ ਨੂੰ ਮਾਤਾ ਅਤੇ ਸੰਤੋਖ ਨੂੰ ਪਿਤਾ ਮੰਨ ਲਿਆ, ਆਪਣੇ ਅੰਦਰ ਗ੍ਰਹਿਣ ਕਰ ਲਿਆ ਹੈ, ਉਹ ਸ਼ਾਂਤੀ ਦੇ ਸਮੁੰਦਰ ਵਿਚ ਲੀਨ ਹੈ ਅਤੇ ਭਵਸਾਗਰ ਤੋਂ ਤਰ ਜਾਂਦਾ ਹੈ :—

"ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ ॥
ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ ॥''[67]

---

62. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਤੀਜੀ, ਪੰਨਾ 773 ਫੁਟ ਨੋਟ
63. ਰਾਗ ਸੂਹੀ ਮਹਲਾ ਚੌਥਾ, ਪੰਨਾ 773
64. —ਉਹੀ— , ਪੰਨਾ 773
65. —ਉਹੀ— , ਪੰਨਾ 774
66. —ਉਹੀ— , ਪੰਨਾ 774
67. ਸਵਈਏ ਮਹਲੇ ਚੌਥੇ ਕੇ ਚੌਥੇ, ਪੰਨਾ 1397

ਬੁਧੀ ਨੂੰ ਮਾਤਰ ਪਦ ਅਤੇ ਸੰਤੋਸ਼ ਨੂੰ ਪਿਤਰ ਪਦ ਦਿੱਤਾ ਹੈ ਜੋ ਭੌਤਿਕ ਸਬੰਧਾਂ ਦਾ ਪ੍ਰਤੀਕ ਹੈ :—

"ਮਾਤਾ ਮਤਿ ਪਿਤਾ ਸੰਤੋਖੁ ਸਤੁ ਭਾਈ ਕਰਿ ਏਹੁ ਵਿਸੇਖੁ ॥"[68]

ਗੁਰੂ ਨਾਨਕ ਜੀ ਵੀ ਇਹ ਹੀ ਉਪਦੇਸ਼ ਦੇਂਦੇ ਹਨ ਕਿ ਚੰਗੇ ਗੁਣ ਗ੍ਰਹਿਣ ਕਰੋ, ਸੱਚ ਦਾ ਪੱਲਾ ਫੜੋ ਅਤੇ ਨਿਮਰਤਾ ਧਾਰਨ ਕਰੋ। ਨਿਰੰਕਾਰ ਦੀ ਚੇਲੀ ਜਾਂ ਦਾਸੀ ਬਣ ਸੇਵਾ ਕਰਨ ਨਾਲ ਹੀ ਉਸਦੇ ਚਰਨਾਂ ਵਿਚ ਸਥਾਨ ਮਿਲਦਾ ਹੈ :—

"ਅਪੁਨੇ ਠਾਕੁਰ ਕੀ ਹਉ ਚੇਰੀ ॥
ਚਰਨ ਗਹੇ ਜਗਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ ॥"[69]

ਅਤੇ

"ਮੁੰਧੇ ਗੁਣ ਦਾਸੀ ਸੁਖੁ ਹੋਇ ॥
ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥"[70]

ਆਦਿ ਗ੍ਰੰਥ ਵਿਚ ਜੀਵ-ਆਤਮਾ ਨੂੰ ਪਤਨੀ ਅਤੇ ਪਰਮਾਤਮਾ ਨੂੰ ਪਤੀ ਮੰਨਿਆ ਗਿਆ ਹੈ। ਪਰ ਸ਼ੇਖ ਫ਼ਰੀਦ ਜੀ ਜੀਵ-ਆਤਮਾ ਨੂੰ ਵਹੁਟੀ ਮੰਨਦੇ ਹਨ ਤਾਂ ਪਤੀ ਉਹ ਮੌਤ ਦੇ ਫ਼ਰਿਸ਼ਤੇ ਨੂੰ ਮੰਨਦੇ ਹਨ ਜਿਸਨੇ ਅੰਤ ਵਿਚ ਜਿੰਦ ਨੂੰ ਵਿਆਹ ਕੇ ਲੈ ਜਾਣਾ ਹੈ। ਪਿਛੋਂ ਇਹ ਨਿਰਜੀਵ ਸਰੀਰ ਕਿਸ ਦੇ ਨਾਲ ਲਗ ਕੇ ਰੋਵੇਗਾ :—

"ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥"[71]

ਗੁਰੂ ਸਾਹਿਬ ਨੇ ਭਿੰਨ ਭਿੰਨ ਜੜੀਆਂ ਦੇ ਪ੍ਰਤੀਕ ਬੜੇ ਕਲਾਮਈ ਢੰਗ ਨਾਲ ਵਰਤ ਕੇ ਆਤਮਾ-ਪਰਮਾਤਮਾ ਦੇ ਮਿਲਾਪ ਨੂੰ ਪ੍ਰਗਟਾਇਆ ਹੈ। ਇਨ੍ਹਾਂ ਵਿਚ ਕਾਇਆ ਹੰਸ, ਬੂੰਦ-ਸਾਗਰ, ਮਛਲੀ-ਨੀਰ, ਚਾਤ੍ਰਿਕ-ਬੂੰਦ, ਹਰਣੀ-ਬਣ, ਕੋਕਿਲ-ਅੰਬ, ਨਾਗਿਨ-ਧਰ, ਚਕਵੀ-ਸੂਰਜ, ਜਲ-ਦੁਧ, ਕਮਲ-ਜਲ, ਆਦਿ ਵਿਸ਼ੇਸ਼ ਵਰਣਨ ਯੋਗ ਹਨ :—

"ਕਾਇਆ ਹੰਸ ਪ੍ਰੀਤਿ ਬਹੁ ਧਾਰੀ ॥
ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ ॥
ਅਹਿਨਿਸਿ ਭੋਗੈ ਚੋਜ ਬਿਨੋਦੀ ਉਠਿ ਚਲਤੈ ਮਤਾ ਨ ਕੀਨਾ ਹੇ ॥"[72]

---

68. ਗਉੜੀ ਗੁਆਰੇਰੀ ਮਹਲਾ ਪਹਿਲਾ, ਪੰਨਾ 151
69. ਰਾਗ ਸਾਰੰਗ ਮਹਲਾ ਪਹਿਲਾ, ਪੰਨਾ 1197
70. ਸਿਰੀ ਰਾਗ ਮਹਲਾ ਪਹਿਲਾ, ਪੰਨਾ 56
71. ਸਲੋਕ ਸ਼ੇਖ ਫਰੀਦ ਕੇ, ਪੰਨਾ 1377
72. ਮਾਰੂ ਸੋਲਹੇ ਮਹਲਾ ਪਹਿਲਾ, ਪੰਨਾ 1028

ਗੁਰੂ ਨਾਨਕ ਦੇਵ ਜੀ ਸਾਗਰ-ਬੂੰਦ ਦੀ ਉਪਮਾ ਦੁਆਰਾ ਪਰਮਾਤਮਾ ਅਤੇ ਆਤਮਾ ਦਾ ਸਬੰਧ ਸਪਸ਼ਟ ਕਰਦੇ ਹਨ ਕਿ ਜਿਵੇਂ ਸਾਗਰ ਅੰਦਰ ਬੂੰਦ ਹੈ ਅਤੇ ਬੂੰਦ ਵਿਚ ਸਾਗਰ ਦੇ ਸਾਰੇ ਗੁਣ ਮੌਜੂਦ ਹਨ ਤਿਵੇਂ ਹੀ ਪਰਮਾਤਮਾ ਅੰਦਰ ਆਤਮਾ ਵਿਲੀਨ ਹੁੰਦੀ ਹੈ ਅਤੇ ਆਤਮਾ ਵਿਚ ਉਸ ਪਰਮਾਤਮਾ ਵਾਲੇ ਸਾਰੇ ਗੁਣ ਅੰਸ਼ ਰੂਪ ਵਿਚ ਜ਼ਰੂਰ ਹੁੰਦੇ ਹਨ :—

"ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ ॥
ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ ॥"[73]

ਪਰਮਾਤਮਾ ਨਾਲ ਜੀਵ-ਆਤਮਾ ਨੂੰ ਉਸੇ ਤਰ੍ਹਾਂ ਪ੍ਰੀਤ ਕਰਨੀ ਚਾਹੀਦੀ ਹੈ ਜਿਵੇਂ ਮਛਲੀ ਨੀਰ ਨੂੰ ਜਾਂ ਚਾਤ੍ਰਿਕ ਸਵਾਂਤੀ ਬੂੰਦ ਨੂੰ ਕਰਦਾ ਹੈ। ਭਾਵ ਉਸਦੇ ਬਿਨਾਂ ਜਿਊਣਾ ਅਸੰਭਵ ਪ੍ਰਤੀਤ ਹੋਵੇ :—

ਮੋਹਿ ਮਛੁਲੀ ਤੁਮ ਨੀਰ ਤੁਝ ਬਿਨੁ ਕਿਉ ਸਰੈ ॥
ਮੋਹਿ ਚਾਤ੍ਰਿਕ ਤੁਮ ਬੂੰਦ ਤ੍ਰਿਪਤਉ ਮੁਖ ਪਰੈ ॥"[74]

ਗੁਰੂ ਨਾਨਕ ਦੇਵ ਜੀ ਵੀ ਮਛਲੀ-ਨੀਰ ਦੀ ਪ੍ਰੀਤ ਦਾ ਆਦਰਸ਼ ਦਸਦੇ ਹੋਏ ਮਨ ਨੂੰ, ਜੀਵ ਨੂੰ ਹਰੀ ਨਾਲ ਉਹੋ ਜੇਹੀ ਪ੍ਰੀਤ ਕਰਨ ਦੀ ਪ੍ਰੇਰਨਾ ਦੇਂਦੇ ਹਨ :—

"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥[75]

ਗੁਰੂ ਜੀ ਆਪਣੇ ਮਨ ਦੀ ਅਵਸਥਾ ਦਾ ਚਿਤਰ ਖਿਚਦੇ ਹਨ :—

"ਪ੍ਰਭੁ ਸਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ ॥
ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥"[76]

ਮਾਝ ਰਾਗ ਵਿਚ ਤਾਂ ਗੁਰੂ ਅਰਜਨ ਦੇਵ ਜੀ ਬਿਲਕੁਲ ਸਪਸ਼ਟ ਸ਼ਬਦਾਂ ਵਿਚ ਆਪਣੇ ਆਪ ਨੂੰ ਉਸ ਦਾਤੇ ਰੂਪੀ ਜਲ ਦੀ ਮਛਲੀ ਅਤੇ ਸੁਆਂਤ ਬੂੰਦ ਲਈ ਤਰਸਦਾ ਚਾਤ੍ਰਿਕ ਬਿਆਨਦੇ ਹਨ :—

"ਤੂੰ ਜਲਨਿਧਿ ਹਮ ਮੀਨ ਤੁਮਾਰੇ ॥
ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥"[77]

---

73: ਰਾਮਕਲੀ ਮਹਲਾ ਪਹਿਲਾ, ਪੰਨਾ 878-879
74. ਬਿਲਾਵਲ ਮਹਲਾ ਪੰਜਵਾਂ, ਪੰਨਾ 847
75. ਸਿਰੀ ਰਾਗ ਮਹਲਾ ਪਹਿਲਾ, ਪੰਨਾ 60
76. ਜੈਤਸਰੀ ਮਹਲਾ ਪੰਜਵਾਂ, ਪੰਨਾ 703
7 . ਮਾਝ ਮਹਲਾ ਪੰਜਵਾਂ, ਪੰਨਾ 100

ਬਿਲਕੁਲ ਅਜੇਹੇ ਵਿਚਾਰ ਹੀ ਗੁਰੂ ਰਾਮਦਾਸ ਜੀ ਦੇਂਦੇ ਹਨ :—

ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥
ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥
ਹਰਿ ਜਲਨਿਧਿ ਹਮ ਜਲਕੇ ਮੀਨੇ ॥
ਜਨ ਨਾਨਕ ਜਲ ਬਿਨੁ ਮਰੀਐ ਜੀਉ ॥"[78]

'ਚਾਤ੍ਰਿਕ ਜਿਸਨੂੰ ਬਾਬੀਹਾ, ਸਾਰੰਗ ਜਾਂ ਪਪੀਹਾ ਕਹਿੰਦੇ ਹਨ, ਬਾਰੇ ਇਹ ਰਵਾਇਤ ਹੈ ਕਿ ਇਹ ਬਦਲਾਂ ਵਲ ਮੂੰਹ ਕਰਕੇ ਇਕ ਖਾਸ ਬੂੰਦ ਲਈ (ਜਿਸਨੂੰ ਸਵਾਂਤੀ ਬੂੰਦ ਕਹਿੰਦੇ ਹਨ) ਲਿਉਂ ਲਿਉਂ ਕਰਦਾ ਰਹਿੰਦਾ ਹੈ। ਇਸਨੂੰ ਸ਼ਾਂਤੀ ਤਦ ਆਉਂਦੀ ਹੈ ਜਦ ਉਹ ਬੂੰਦ ਉਸਦੇ ਮੂੰਹ ਵਿਚ ਪੈਂਦੀ ਹੈ।'[79] ਅਜੇਹਾ ਪਿਆਰ ਹੀ ਭਗਤ ਨੂੰ ਹਰੀ ਨਾਲ ਹੋਣਾ ਚਾਹੀਦਾ ਹੈ। ਜਦੋਂ ਤਕ ਹਰੀ ਦਰਸ ਨਾ ਦਿਖਾਵੇ ਭਗਤ ਨੂੰ ਬੇਚੈਨੀ ਮਹਿਸੂਸ ਹੁੰਦੀ ਰਹੇ :—

"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥
ਸਰ ਭਰਿ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥"[80]

ਅਤੇ

"ਚਾਤ੍ਰਿਕ ਜਲ ਬਨੁ ਪਿਉ ਪਿਉ ਟੇਰੈ ਬਿਲਪ ਕਰੈ ਬਿਲਲਾਈ ॥
ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ ॥
ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ ॥
ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸ ਤਾਂਈ ॥"[81]

ਹੋਰ ਉਪਮਾਵਾਂ ਰਾਹੀਂ ਗੁਰੂ ਜੀ ਭਗਤ ਜਨ ਨੂੰ ਹਰੀ ਨਾਲ ਸੱਚੀ ਪ੍ਰੀਤ ਕਰਨ ਦਾ ਉਪਦੇਸ਼ ਦੇਂਦੇ ਹਨ ਜਿਸ ਤਰ੍ਹਾਂ ਦੁਧ-ਜਲ ਦੀ ਪ੍ਰੀਤ ਹੈ। ਜਲ ਆਪ ਸੁੱਕ ਜਾਂਦਾ ਹੈ ਪਰ ਦੁੱਧ ਨੂੰ ਸੁਕਣ ਨਹੀਂ ਦੇਂਦਾ। ਇਸੇ ਤਰ੍ਹਾਂ ਭਗਤ ਨੂੰ ਆਪਣੇ ਇਸ਼ਟ ਪ੍ਰਤਿ ਨਿਸ਼ਕਾਮ ਪ੍ਰੇਮ ਰਖਣਾ ਚਾਹੀਦਾ ਹੈ :—

"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥"[82]

---

78. ਮਾਝ ਮਹਲਾ ਚੌਥਾ, ਪੰਨਾ 95
79. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 95 (ਪਹਿਲੀ ਪੋਥੀ)
80. ਸਿਰੀ ਰਾਗ ਮਹਲਾ ਪਹਿਲਾ, ਪੰਨਾ 60
81. ਮਲਾਰ ਮਹਲਾ ਪਹਿਲਾ, ਪੰਨਾ 1273
82. ਸਿਰੀ ਰਾਗ ਮਹਲਾ ਪਹਿਲਾ, ਪੰਨਾ 10

ਅਤੇ ਉਸ ਮਾਲਕ ਨਾਲ ਵਿਛੋੜਾ ਪੈ ਗਿਆ ਹੈ ਤਾਂ ਚਕਵੀ ਤਰ੍ਹਾਂ ਉਸਦੀ ਯਾਦ ਵਿਚ ਬਿਹਬਲ ਰਹੇ, ਮਿਲਨ ਦਾ ਉਪਾ ਕਰੇ :—

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥"[83]

ਗੁਰੂ ਅਰਜਨ ਦੇਵ ਜੀ ਇਕੋ ਪਉੜੀ ਵਿਚ ਸਾਰੇ ਵਿਚਾਰ ਪੇਸ਼ ਕਰਦੇ ਹਨ :—

"ਜਿਉ ਮਛਲੀ ਬਿਨੁ ਪਾਣੀਐ ਕਿਉ ਜੀਵਣ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥[84]

ਆਸਾ ਰਾਗੁ ਵਿਚ ਵੀ ਅਤੁੱਟ ਪ੍ਰੀਤ ਕਰਨ ਦੀ ਪ੍ਰੇਰਨਾ ਹੈ :—

"ਜੈਸੀ ਮਛੁਲੀ ਨੀਰ ਇਕ ਬਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ ॥
ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਦਵੈ ਬਰਸੁ ਸੁਹਾਵੇ ਮੇਹੁ ॥"[85]

ਅਤੇ

"ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥
ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ ॥"[86]

ਜਿਹੜੀ ਜੀਵ ਇਸਤਰੀ ਆਪਣੀ ਅਸਲੀ ਜੋਤ ਵਿਚ ਲੀਨ ਰਹਿੰਦੀ ਹੈ, ਉਹ ਸਦਾ ਸੁਹਾਗਣ ਹੈ :—

"ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥"[87]

ਇਸ ਤਰ੍ਹਾਂ ਆਦਿ ਗ੍ਰੰਥ ਵਿਚ ਥਾਂ ਥਾਂ ਤੇ ਨਿਸ਼ਕਾਮ ਪ੍ਰੇਮ ਦਾ ਪਾਠ ਪੜ੍ਹਾਇਆ ਗਿਆ ਹੈ। ਮਨੁੱਖ ਗਿਣਤੀ ਮਿਣਤੀ ਅਤੇ ਹਉਮੈ ਤਿਆਗ ਕੇ ਪਿਆਰ ਕਰੇ ਤਾਂ ਇਸ ਵਿਚ ਕੋਈ ਦੁਖ ਮਹਿਸੂਸ ਨਹੀਂ ਹੁੰਦਾ (ਕੰਵਲ ਵਾਂਗ) ਦਿਲ ਵਿਚ ਇਕ ਉਮਾਹ ਰਹਿੰਦਾ ਹੈ (ਮਛੀ ਵਾਂਗ) ਇਕ ਤਾਂਘ ਰਹਿੰਦੀ ਹੈ (ਚਾਤ੍ਰਿਕ ਵਾਂਗ) ਆਪਾ ਵਾਰਨ ਵਿਚ ਖੁਸ਼ੀ ਹੁੰਦੀ ਹੈ (ਦੁਧ ਵਿਚ ਮਿਲੇ ਪਾਣੀ ਵਾਂਗ), ਸਦਾ ਹਜ਼ੂਰੀ ਵਿਚ ਰਹਿਣ ਦਾ ਸੁਭਾ ਪੈਂਦਾ ਹੈ (ਚਕਵੀ ਵਾਂਗ)। ਜੇ ਜੀਵ-ਦਾ ਮਾਲਕ ਲਈ ਪਿਆਰ ਚਕਵੀ ਦਾ ਸੂਰਜ ਲਈ, ਚਾਤ੍ਰਿਕ ਦਾ ਸਵਾਂਤੀ ਬੂੰਦ ਲਈ, ਮੱਛੀ ਦਾ ਜਲ ਲਈ ਅਤੇ ਪਤਨੀ ਦਾ ਪਤੀ ਲਈ-ਦੀ ਤਰ੍ਹਾਂ

83. ਸਿਰੀ ਰਾਗ ਮਹਲਾ ਪਹਿਲਾ, ਪੰਨਾ 60
84, ਜੈਤਸਰੀ ਮਹਲਾ ਪੰਜਵਾਂ, ਪੰਨਾ 708
85-86. ਆਸਾ ਮਹਲਾ ਪੰਜਵਾਂ, ਪੰਨਾ 455
87. ਗਉੜੀ ਬੈਰਾਗਣਿ ਮਹਲਾ ਪਹਿਲਾ, ਪੰਨਾ 157

ਹੋਵੇ ਤਾਂ ਗੁਰੂ ਦੀ ਮੇਹਰ ਹੋ ਜਾਂਦੀ ਹੈ ਅਤੇ ਹਰੀ ਨਾਲ ਵਸਦਾ ਮਹਿਸੂਸ ਹੁੰਦਾ ਹੈ। ਗੁਰੂ ਸਾਹਿਬ ਪੇਕੇ-ਸਹੁਰੇ ਦਾ ਪ੍ਰਤੀਕ ਵਰਤ ਕੇ ਗਾਫ਼ਿਲ ਜੀਵ ਨੂੰ ਚੇਤੰਨ ਕਰਦੇ ਹਨ। ਇਹ ਸੰਸਾਰ ਪੇਕਾ ਘਰ ਹੈ ਜਿਥੇ ਅਸੀਂ ਕੁਝ ਸਮਾਂ ਰਹਿਣਾ ਹੈ। ਪਰਲੋਕ ਸਹੁਰਾ ਘਰ ਹੈ ਜਿਥੇ ਜਾ ਕੇ ਅਸੀਂ ਆਪਣੇ ਕਰਮਾਂ ਅਨੁਸਾਰ ਦੁਖ-ਸੁਖ ਭੋਗਣਾ ਹੈ :—

"ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥
ਲਗੀ ਆਵਹਿ ਸਾਹੁਰੇ ਨਿਤ ਨ ਪੇਈਆ ਹੋਇ ॥"[88]

ਸਾਡੇ ਵੇਖਦਿਆਂ ਵੇਖਦਿਆਂ ਲੋਕ ਟੁਰੇ ਜਾ ਰਹੇ ਹਨ ਪਰ ਜੀਵ-ਆਤਮਾ ਨੂੰ ਹਾਲੇ ਸੁਰਤ ਨਹੀਂ ਆਈ। ਜੀਵ ਨੂੰ ਚਾਹੀਦਾ ਹੈ ਕਿ ਉਹ ਇਸ ਲੋਕ ਵਿਚ ਵੀ ਪ੍ਰਭੂ ਨੂੰ ਯਾਦ ਰਖੇ। ਗੁਰੂ ਦੀ ਸ਼ਰਨ ਪੈਕੇ ਸੱਚੇ ਪਾਤਸ਼ਾਹ ਨੂੰ ਮਿਲਣ ਦਾ ਢੰਗ ਸਿਖੇ ਤਾਂ ਜੋ ਸਭ ਦੁਖਾਂ ਤੋਂ ਮੁਕਤੀ ਪ੍ਰਾਪਤ ਕਰ ਸਕੇ :—

"ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥
ਗੁਰ ਮਿਲਿ ਚਜੁ ਆਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥"[89]

ਹਰੀ ਦੇ ਸਿਮਰਨ ਲਈ ਸਤਸੰਗੀਆਂ ਨਾਲ ਮਿਲ ਕੇ ਉਸਦੇ ਗੁਣ ਗਾਉਣ ਦੀ ਲੋੜ ਹੈ :—

"ਸਖੀ ਆਉ ਸਖੀ ਵਸਿ ਆਉ ਸਖੀ ਅਸੀ ਪਿਰ ਕਾ ਮੰਗਲੁ ਗਾਵਹੁ ॥
ਤਜਿ ਮਾਨੁ ਸਖੀ ਤਜਿ ਮਾਨੁ ਸਖੀ ਮਤੁ ਆਪਣੇ ਪ੍ਰੀਤਮ ਭਾਵਹੁ ॥"[90]

ਜੇਕਰ ਜੀਵ ਇਸ ਤਰ੍ਹਾਂ ਨਹੀਂ ਕਰਦਾ ਤਾਂ ਉਹ ਆਵਾਗਉਣ ਦੇ ਚਕਰ ਵਿਚ ਪਿਆ ਰਹਿੰਦਾ ਹੈ :—

"ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ ॥
ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਰਲੰਙੁ ॥"[91]

ਬਾਲਕ-ਮਾਤਾ ਦੀ ਪ੍ਰੀਤ ਦਾ ਆਦਰਸ਼ ਸਨਮੁਖ ਰਖ ਕੇ ਵੀ ਹਰੀ ਨਾਲ ਨਿਰਛਲ ਪ੍ਰੇਮ ਕਰਨ ਦਾ ਉਪਦੇਸ਼ ਦਿੱਤਾ ਹੈ ਜਿਥੇ ਸੁਆਰਥ ਦਾ ਨਾਸ਼ ਹੋ ਜਾਂਦਾ ਹੈ :—

"ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥
ਐਸਾ ਹਰਿ ਸੇਤੀ ਮਨੁ ਰਾਤਾ ॥"[92]

ਅਤੇ

"ਪੂਤ ਪੇਖਿ ਜਿਉ ਜੀਵਤ ਮਾਤਾ ॥
ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥"[93]

---

88. ਸਿਰੀ ਰਾਗ ਮਹਲਾ ਪਹਿਲਾ, ਪੰਨਾ 23
89. ਸਿਰੀ ਰਾਗ ਮਹਲਾ ਪੰਜਵਾਂ, ਪੰਨਾ 50
90. ਬਿਲਾਵਲ ਮਹਲਾ ਪੰਜਵਾਂ, ਛੰਤ ਪੰਨਾ 847
91. ਸੂਹੀ ਮਹਲਾ ਚੌਥਾ, ਪੰਨਾ 732
92. ਭੈਰਉ ਨਾਮਦੇਉ ਜੀ ਘਰ ਦੂਜਾ, ਪੰਨਾ 1164
93. ਗਉੜੀ ਮਹਲਾ ਪੰਜਵਾਂ, ਪੰਨਾ 198

ਸਹੁਰੇ ਘਰ ਦੇ ਸਬੰਧੀਆਂ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਤੀਕ ਰੂਪ ਵਿਚ ਵਰਤਿਆ ਹੈ। ਸੱਸ ਅਵਿਦਿਆ ਦਾ ਪ੍ਰਤੀਕ ਹੈ ਅਤੇ ਸਹੁਰਾ ਇਸ ਸਰੀਰ ਦਾ ਪਿਆਰ ਹੈ। ਜੇਠ ਮੌਤ ਦੇ ਡਰ ਦਾ ਸੰਕੇਤ ਹੈ। ਜੀਵ-ਆਤਮਾ ਨੂੰ ਇਹ ਤਿੰਨੇ ਪੈਰ ਪੈਰ ਤੇ ਮੁਕਤੀ ਅਤੇ ਭਗਤੀ ਵਲੋਂ ਹੋੜਦੇ ਹਨ। ਸੱਚਾ ਮਿੱਤਰ ਤਾਂ ਉਹ ਵਾਹਿਗੁਰੂ ਪਿਆਰਾ ਹੀ ਹੈ :—

"ਸਸੁ ਵਿਰਾਇਣਿ ਨਾਨਕ ਜੀਉ ਸਸੁਰਾਵਾਦੀ ਜੇਠੋ ਪਉ ਪਉ ਲੂਹੈ ॥
ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂ ਹੈ ॥"[94]

ਜੇ ਕਰ ਜੀਵ ਇਸਤਰੀ ਉੱਦਮ ਅਤੇ ਸੁਰਤ ਦੋਹਾਂ ਨੂੰ ਕ੍ਰਮਵਾਰ ਸੱਸ-ਸਹੁਰਾ ਬਣਾ ਲਵੇ। ਦੋਹਾਂ ਦੇ ਅਧੀਨ ਹੋ ਕੇ ਵਿਵਹਾਰ ਕਰੇ ਅਤੇ ਸੁਚੱਜੀ ਕਰਨੀ ਨੂੰ ਆਪਣਾ ਸਾਥੀ ਮੰਨ ਲਵੇ ਤਾਂ ਉਸਦਾ ਜੀਵਨ ਸਫ਼ਲ ਹੈ :—

"ਸਰਮ ਸੁਰਤਿ ਦੁਇ ਸਸੁਰ ਭਏ ॥
ਕਰਣੀ ਕਾਮਣਿ ਕਰਿ ਮਨ ਲਏ ॥
ਸਾਹਾ ਸੰਜੋਗੁ ਵੀਆਹੁ ਵਿਜੋਗੁ ॥
ਸਚੁ ਸੰਗਤਿ ਕਹੁ ਨਾਨਕ ਜੋਗੁ ॥"[95]

ਅਸੀਂ ਵੇਖਿਆ ਹੈ ਕਿ ਆਦਿ ਗ੍ਰੰਥ ਦੀ ਬਾਣੀ ਵਿਚ ਇਸਤਰੀ-ਗੁਣ ਅਤੇ ਇਸਤਰੀ-ਰਿਸ਼ਤੇ ਪ੍ਰਤੀਕ ਰੂਪ ਵਿਚ ਵਰਤ ਕੇ ਜੀਵ ਨੂੰ ਅਧਿਆਤਮਕ ਮਾਰਗ ਉਤੇ ਚਲਨ ਅਤੇ ਸਦਗੁਣ ਧਾਰਨ ਕਰਨ ਲਈ ਪ੍ਰੇਰਨਾ ਦਿੱਤੀ ਗਈ ਹੈ। ਗੁਰੂ ਸਾਹਿਬ ਇਸਤਰੀ ਅੰਦਰ ਵਿਦਮਾਨ ਸਦਗੁਣਾ ਨੂੰ ਵਾਹਿਗੁਰੂ ਦੀ ਪ੍ਰਾਪਤੀ ਵਿਚ ਸਹਾਈ ਮੰਨਦੇ ਸਨ। ਇਸਤਰੀ ਦੀ ਤਿਆਗ ਭਾਵਨਾ ਸੰਸਾਰ ਪ੍ਰਸਿੱਧ ਹੈ। ਇਸ ਵਿਚ ਸ਼ੱਕ ਨਹੀਂ ਕਿ ਉਸ ਕਾਲ ਵਿਚ ਵੀ ਹਰ ਕਾਲ ਦੀ ਤਰ੍ਹਾਂ ਨਿੰਦਿਤ ਇਸਤਰੀਆਂ ਸਨ ਜੋ ਕੁਕਰਮੀ ਕਰਕੇ ਕਲੰਕਿਤ ਜੀਵਨ ਬਤੀਤ ਕਰਦੀਆਂ ਸਨ ਪਰ ਜ਼ਿਆਦਾ ਸੰਖਿਆ ਸਫ਼ਲ ਗ੍ਰਿਹਸਥੀਆਂ ਦੀ ਸੀ। ਸਮਾਜ ਵਿਚ ਇਸਤਰੀ ਦਾ ਜੋ ਸਰੂਪ ਉਘੜਦਾ ਹੈ, ਉਹ ਨਿਮਰ, ਸੁਸ਼ੀਲ, ਆਚਾਰਵੰਤੀ ਅਤੇ ਗੁਣਵੰਤੀ ਦਾ ਹੈ। ਉਸਦੇ ਸਦਗੁਣਾਂ ਨੂੰ ਧਾਰਨ ਕਰਕੇ ਭਗਤ ਜਨ ਆਪਣੇ ਹਰੀ ਨੂੰ ਪ੍ਰਾਪਤ ਕਰ ਸਕਦੇ ਹਨ। ਇਸ ਤਰ੍ਹਾਂ ਗੁਰੂ ਜੀ ਇਸਤਰੀ ਨੂੰ ਨਾ ਕੇਵਲ ਮੁਕਤੀ ਦੇ ਯੋਗ ਹੀ ਸਮਝਦੇ ਹਨ ਸਗੋਂ ਕੇਵਲ ਉਸਦੇ ਗੁਣ ਧਾਰਨ ਕਰਕੇ ਅਤੇ ਉਸਦੇ ਵਾਂਗ ਵਿਵਹਾਰ ਕਰਕੇ ਹੀ ਮਰਦ ਵੀ ਮੁਕਤੀ ਪ੍ਰਾਪਤ ਕਰ ਸਕਦਾ ਹੈ। ਜੀਵਨ ਦੀ ਸਭ ਤੋਂ ਵੱਡੀ ਲੋੜ 'ਮਤਿ' ਨੂੰ ਇਸਤਰੀ ਵਾਚਕ ਕਹਿ ਕੇ ਉਸਨੂੰ ਮਾਤਾ ਮੰਨਣਾ ਇਸਤਰੀ ਪ੍ਰਤਿ ਉੱਚ ਸੰਕਲਪ ਦਾ ਪ੍ਰਮਾਣ ਹੈ। ਇਹ ਹੋਰ ਕਿਸੇ ਵਿਆਖਿਆ ਦਾ ਮੁਥਾਜ ਨਹੀਂ।

— ———

94. ਰਾਮਕਲੀ ਕੀ ਵਾਰ ਮਹਲਾ ਪੰਜਵਾਂ, ਅੰਨਾ 963
95. ਗਉੜੀ ਮਹਲਾ ਪਹਿਲਾ, 152

ਅਧਿਆਇ ਸਤਵਾਂ

# ਆਦਿ ਗ੍ਰੰਥ ਦਾ ਆਦਰਸ਼-ਇਸਤਰੀ ਸੰਕਲਪ

ਭਾਰਤੀ ਆਦਰਸ਼ ਅਨੁਸਾਰ ਪਤੀ ਹੀ ਪਤਨੀ ਦੀ ਭਗਤੀ ਅਤੇ ਸੇਵਾ ਦਾ ਕੇਂਦਰ ਹੈ। ਗੁਣਵੰਤੀ ਆਪਣੇ ਕੰਤ ਨੂੰ ਰਿਝਾ ਕੇ ਸਾਰੀਆਂ ਖਾਹਿਸ਼ਾਂ ਪੂਰੀਆਂ ਕਰ ਸਕਦੀ ਹੈ। ਗੁਰੂ ਸਾਹਿਬ ਨੇ ਇਸਤਰੀ-ਗੁਣਾਂ ਨੂੰ ਸਰਵੋਤਮ ਮੰਨਿਆ ਹੈ ਜਿਨ੍ਹਾਂ ਨੂੰ ਧਾਰ ਕੇ ਸੱਚੇ ਸਾਈਂ ਨੂੰ ਰਿਝਾਇਆ ਜਾ ਸਕਦਾ ਹੈ। ਜਿਸ ਇਸਤਰੀ ਦਾ ਪਤੀ ਉਸ ਨਾਲ ਖੁਸ਼ ਹੈ, ਉਸਨੂੰ ਦੁਨੀਆਂ ਦੀਆਂ ਸਭ ਨੇਮਤਾਂ ਹਾਸਲ ਹੋ ਜਾਂਦੀਆਂ ਹਨ। ਗੁਰੂ ਜੀ ਵਾਹਿਗੁਰੂ ਨੂੰ ਭਤਾਰ, ਪ੍ਰਭੂ, ਪ੍ਰੀਤਮ-ਪਤੀ, ਪਿਰ, ਕੰਤ, ਹਰੀ, ਸੁਆਮੀ, ਸ਼ਹੁ, ਸਾਹਿਬ, ਮੋਹਨ, ਅਕਾਲ-ਪੁਰਖ ਕਹਿ ਕੇ ਸੰਬੋਧਨ ਕਰਦੇ ਹਨ ਅਤੇ ਆਪਣੇ ਆਪ ਨੂੰ ਉਸਦੀ ਨਾਰ, ਚੇਰੀ, ਦਾਸੀ, ਮੁੰਧ, ਧਰ, ਕਾਮਣੀ ਕਹਿੰਦੇ ਹਨ। ਇਸ ਤਰ੍ਹਾਂ ਸੰਸਾਰ ਵਿਚ ਪਤੀ ਤਾਂ ਇਕੋ ਪ੍ਰਭੂ ਹੈ ਪਰ ਉਸਦੀਆਂ ਪਤਨੀਆਂ/ਇਸਤਰੀਆਂ ਬੇਸ਼ੁਮਾਰ ਹਨ :—

"ਇਸੁ ਜਗ ਮਹਿ ਪੁਰਖੁ ਏਕੁ ਹੈ, ਹੋਰ ਸਗਲੀ ਨਾਰਿ ਸਬਾਈ ॥
ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ॥"[1]

ਉਹ ਹਰ ਸਥਾਨ ਅਤੇ ਹਰ ਪਦਾਰਥ ਵਿਚ ਵਸਦਾ ਹੈ। ਹਰ ਜੀਵ ਵਿਚ ਉਸਨੂੰ ਵੇਖਿਆ ਜਾ ਸਕਦਾ ਹੈ। ਉਹ ਆਪ ਹੀ ਨਾਰੀ ਅਤੇ ਨਰ ਦੋਵੇਂ ਹੋ ਜਾਂਦਾ ਹੈ :—

"ਆਪੇ ਪੁਰਖ ਆਪੇ ਹੀ ਨਾਰੀ ਆਪੇ ਪਾਸਾ ਆਪੇ ਸਾਰੀ ॥"[2]

ਉਸ ਸਮਰਥ ਕੰਤ ਨੂੰ ਖੁਸ਼ ਕਰਨਾ ਹੀ ਇਸਤਰੀ ਦਾ ਪਤੀਵਰਤ ਧਰਮ ਹੈ। ਉਸਦਾ ਸਾਰਾ ਜੀਵਨ ਆਪਣੇ ਪਤੀ ਦੇ ਦੁਆਲੇ ਹੀ ਘੁੰਮਦਾ ਹੈ। ਇਸਤਰੀ ਦਾ ਆਦਰਸ਼

1. ਆਦਿ ਗ੍ਰੰਥ, ਵਡਹੰਸ ਕੀ ਵਾਰ ਮਹਲਾ ਚੌਥਾ, ਪੰਨਾ 591-92
2. ਆਦਿ ਗ੍ਰੰਥ, ਮਾਰੂ ਸੋਹਲੇ ਮਹਲਾ ਪਹਿਲਾ, ਪੰਨਾ 1020
3. ਪ੍ਰੋ. ਜੁਗਿੰਦਰ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੰਨਾ 83

ਸਰੂਪ ਉਹ ਹੈ, ਜਦੋਂ ਉਹ ਹਰ ਪ੍ਰਕਾਰ ਦੇ ਸਦਗੁਣ ਗ੍ਰਹਿਣ ਕਰਕੇ ਆਪਣੇ ਪਤੀ ਨੂੰ ਰਿਝਾਉਣ ਵਿਚ ਸਫ਼ਲ ਹੋ ਜਾਂਦੀ ਹੈ। ਇਸ ਵਿਚ ਸ਼ੱਕ ਨਹੀਂ ਕਿ ਪੂਰਨ ਮਨੁੱਖ ਅਤੇ ਪੂਰਨ ਇਸਤਰੀ ਨੂੰ ਸੰਸਾਰ ਵਿਚੋਂ ਵਿਚਰਦੇ ਲੱਭਣਾ ਲਗ ਭਗ ਅਸੰਭਵ ਹੈ ਕਿਉਂਕਿ ਆਦਮੀ ਸਰੀਰ ਵਿਚ ਦ੍ਰਿਸ਼ਟੀਗੋਚਰ ਸਾਰੇ ਜੀਵ ਪੂਰਨ ਆਦਮੀ ਨਹੀਂ ਹੁੰਦੇ ਅਤੇ ਔਰਤ ਸਰੀਰ ਵਿਚ ਵਿਚਰਨ ਵਾਲੀਆਂ ਸਭ ਜੀਵ ਆਤਮਾਵਾਂ ਪੂਰਨ ਇਸਤਰੀਆਂ ਨਹੀਂ ਹੁੰਦੀਆਂ। ਦੋਹਾਂ ਵਿਚ ਪਸ਼ੂਤਾ ਤਾਂ ਹੈ ਹੀ ਨਾਲ ਹੀ ਨਰ ਵਿਚ ਕੁਝ ਨਾਰੀ ਤੱਤ ਅਤੇ ਨਾਰੀ ਵਿਚ ਕੁਝ ਨਰ ਤੱਤ ਅਵੱਸ਼ ਹੀ ਵਿਦਮਾਨ ਹੁੰਦੇ ਹਨ। ਆਮ ਤੌਰ ਤੇ ਮਾਦਾ ਪ੍ਰਾਣੀ ਵਿਚ ਸ਼ਕਤੀ ਤੱਤ ਅਤੇ ਨਰ ਵਿਚ ਬਲ ਤੱਤ ਦੀ ਪ੍ਰਧਾਨਤਾ ਹੁੰਦੀ ਹੈ। ਜਿਸ ਵਿਅਕਤੀ ਵਿਸ਼ੇਸ਼ ਵਿਚ ਆਪਣੇ ਲਿੰਗ ਦੇ ਗੁਣ ਬਹੁਲਤਾ ਵਿਚ ਉਪਲਬਧ ਹੋਣ, ਉਸਨੂੰ ਅਸੀਂ ਆਦਰਸ਼ ਸਰੂਪ ਮੰਨ ਸਕਦੇ ਹਾਂ।

ਇਸਤਰੀ ਸਰੀਰ ਵਿਚ ਲੋੜੀਂਦੇ ਤੱਤਾਂ ਦੀ ਵਿਆਖਿਆ ਕਰਦੇ ਹੋਏ ਆਦਿ ਗ੍ਰੰਥ ਅਨੁਸਾਰ ਆਦਰਸ਼ ਇਸਤਰੀ ਦਾ ਸੰਕਲਪ ਰੂਪਮਾਨ ਕੀਤਾ ਜਾਵੇਗਾ। ਆਦਿ ਗ੍ਰੰਥ ਅਧਿਆਤਮਕ ਰਚਨਾ ਹੈ ਜਿਸ ਵਿਚ ਪਰਮਾਤਮਾ ਨੂੰ ਪੁਰਖ ਮੰਨ ਕੇ ਭਗਤ ਨੂੰ ਇਸਤਰੀ ਮੰਨਿਆ ਹੈ। ਇਸ ਇਸਤਰੀ ਦੇ ਆਦਰਸ਼ ਸਰੂਪ ਨੂੰ 'ਗੁਰਮੁਖ' ਚਿਤ੍ਰਿਤ ਕੀਤਾ ਹੈ ਜਿਸ ਵਿਚ ਸਾਰੇ ਉੱਤਮ ਗੁਣ ਹੁੰਦੇ ਹਨ। ਇਕ ਇਸਤਰੀ ਘਰ, ਸਮਾਜ ਅਤੇ ਸੰਸਾਰ ਵਿਚ ਵਿਚਰਦੀ ਹੋਈ ਆਪਣੇ ਬਹੁ-ਭਾਂਤੀ ਫਰਜ਼ ਪੂਰੇ ਕਰਦੀ ਹੈ। ਉਸੇ ਨੂੰ ਸੰਕੇਤਕ ਭਾਸ਼ਾ ਦੁਆਰਾ ਆਦਿ ਗ੍ਰੰਥ ਵਿਚ ਰੂਪਮਾਨ ਕੀਤਾ ਹੈ।

'ਘਰੇਲੂ ਜੀਵਨ ਦਾ ਸ਼ਿੰਗਾਰ ਇਸਤਰੀ ਹੀ ਹੁੰਦੀ ਹੈ। ਇਸਤਰੀ ਦਾ ਆਧਾਰ ਪਤੀ-ਖਸਮ ਹੈ ਜਿਸਨੂੰ ਖੁਸ਼ ਰਖਣਾ ਉਸਦੇ ਜੀਵਨ ਦਾ ਇਕ ਮਾਤਰ ਉਦੇਸ਼ ਹੈ। ਇਸਦੀ ਪ੍ਰਾਪਤੀ ਲਈ ਇਸਤਰੀ ਆਪਣੇ ਅੰਦਰ ਗੁਣ ਧਾਰਨ ਕਰਦੀ ਹੈ। ਜਿਨ੍ਹਾਂ ਦਾ ਵੇਰਵਾ ਅੱਗੇ ਦਿੱਤਾ ਜਾਂਦਾ ਆਦਿ ਗ੍ਰੰਥ ਵਿਚ ਗੁਣਵੰਤੀ ਸ਼ੀਲ ਇਸਤਰੀ ਨੂੰ ਗੁਰਮੁਖ ਦੀ ਸੰਗਿਆ ਦਿੱਤੀ ਗਈ ਹੈ, ਉਸ ਦੁਆਰਾ ਦਿੱਤੇ ਦੁਖ ਨੂੰ ਵੀ ਸੁਖ ਕਰਕੇ ਜਾਣਦੀ ਹੈ ਰਜ਼ਾ ਵਿਚ ਰਾਜ਼ੀ ਰਹਿੰਦੀ ਹੋਈ ਸਹਿਜ ਅਵਸਥਾ ਵਿਚ ਵਿਚਰਦੀ ਹੈ, ਆਪੇ ਵਿਚੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜੇਹੇ ਵਿਕਾਰ ਤਿਆਗ ਕੇ ਨਿਤਨੇਮ ਅਤੇ ਸੇਵਾ ਵਿਚ ਲੀਨ ਰਹਿੰਦੀ ਹੈ। ਵਖਾਵੇ ਦੇ ਸ਼ਿੰਗਾਰ ਦੀ ਥਾਂ ਗੁਣਾਂ ਨਾਲ ਆਪਾ ਸ਼ਿੰਗਾਰਦੀ ਹੈ। ਇਹ ਗੁਣ ਔਰਤ ਵਿਚ ਬਚਪਨ ਤੋਂ ਭਰਨ ਦੀ ਲੋੜ ਹੈ। ਪੁੱਤਰੀ ਰੂਪ ਵਿਚ ਉਸਨੂੰ ਪਿਤਾ ਪ੍ਰਤਿ ਵਫਾਦਾਰ, ਆਗਿਆਕਾਰ ਅਤੇ ਸੇਵਾ-ਭਾਵੀ ਹੋਣ ਦੀ ਲੋੜ ਹੈ ਤਾਂ ਪਤਨੀ-ਰੂਪ ਵਿਚ ਪਤੀ ਪ੍ਰਤਿ ਨਿਸ਼ਠਾਵਾਨ ਅਤੇ ਮਾਤਾ ਰੂਪ ਵਿਚ ਬੱਚਿਆਂ ਲਈ ਸਰਬੰਸ ਤਿਆਗਣ ਦੇ ਸਮਰਥ। ਹਰ ਹਾਲਤ ਵਿਚ ਉਸ ਅੰਦਰ ਲਗਭਗ ਇਕੋ ਜੇਹੇ ਹੀ ਗੁਣਾਂ ਦੀ ਹੋਂਦ ਜ਼ਰੂਰੀ ਮੰਨੀ ਗਈ ਹੈ। ਇਨ੍ਹਾਂ ਵਿਚੋਂ ਮੁੱਖ ਗੁਣ ਇਸ ਪ੍ਰਕਾਰ ਹਨ :—

ਭਾਰਤੀ ਇਸਤਰੀ ਤੋਂ ਮਨ, ਬਚਨ ਅਤੇ ਕਰਮ ਦੁਆਰਾ ਪਤੀਵਰਤਾ ਹੋਣ ਦੀ

ਆਸ ਕੀਤੀ ਜਾਂਦੀ ਹੈ। ਪਤੀ ਵਿਚ ਇਕਨਿਸ਼ਠਾ ਨਾ ਰਖਣ ਵਾਲੀ ਇਸਤਰੀ ਨੂੰ ਕਦੇ ਮਾਫ਼ ਨਹੀਂ ਕੀਤਾ ਜਾ ਸਕਦਾ। ਪ੍ਰਾਚੀਨ ਆਦਰਸ਼ ਤਾਂ ਮੰਗੇਤਰ ਵੀ ਪੂਰਾ ਪਤੀ ਹੁੰਦਾ ਸੀ ਅਤੇ ਜੇ ਕਿਸੇ ਕਾਰਨ ਵਸ ਮੰਗ ਟੁੱਟ ਜਾਂਦੀ ਸੀ ਜਾਂ ਮੰਗੇਤਰ ਗੁਜ਼ਰ ਜਾਂਦਾ ਸੀ ਤਾਂ ਕੰਨਿਆ ਨੂੰ ਵਿਧਵਾ ਵਾਲਾ ਜੀਵਨ ਬਤੀਤ ਕਰਨਾ ਪੈਂਦਾ ਸੀ। ਅੱਜ ਵੀ ਪਤਨੀ ਦੇ ਲਈ ਪਤੀ ਹੀ ਅੰਤਿਮ ਸਚਾਈ ਹੈ, ਪਤੀ ਹੀ ਇਸ਼ਟ ਹੈ ਅਤੇ ਪਤੀ ਨਾਲ ਹੀ ਸਾਰੀ ਦੁਨੀਆਂ ਹੈ। ਪਤੀ-ਵਿਹੂਣੀ ਇਸਤਰੀ ਦਾ ਜੀਵਨ ਘੋਰ ਨਰਕੀ ਹੁੰਦਾ ਸੀ। ਜਿਸ ਨਾਲ ਪਤੀ ਗੁੱਸੇ ਹੋ ਜਾਂਦਾ ਸੀ ਜਾਂ ਸ਼ੱਕ ਕਰਕੇ ਜਿਸ ਇਸਤਰੀ ਨੂੰ ਤਿਆਗ ਦੇਂਦਾ ਸੀ ਉਸਦੀ ਹਾਲਤ ਬੜੀ ਤਰਸਯੋਗ ਹੋ ਜਾਂਦੀ ਸੀ :—

"ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥
ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥"[4]

ਉਹੋ ਇਸਤਰੀ ਪਤੀ ਦੇ ਖੁਸ਼ ਹੋ ਜਾਣ ਤੇ ਚੁਫੇਰਾ ਹਰਿਆ ਭਰਿਆ ਵੇਖਦੀ ਅਤੇ ਖੁਸ਼ੀਆਂ ਮਹਿਸੂਸਦੀ ਸੀ। ਦੋਹਾਂ ਹਲਤਾਂ ਦੀ ਤੁਲਨਾ ਕੀਤੀ ਗਈ ਹੈ :—

"ਜੇ ਤੂੰ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥
ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ ॥"[5]

ਪਤੀ ਨੂੰ ਖੁਸ਼ ਕਰਨ ਲਈ ਇਸਤਰੀ ਨੂੰ ਗੁਣਾਂ ਨਾਲ ਆਪਾ ਸ਼ਿੰਗਾਰਨ ਦਾ ਉਪਦੇਸ਼ ਕੀਤਾ ਗਿਆ ਹੈ :—

"ਕਾਮਣਿ ਗੁਣਵੰਤੀ ਹਰਿ ਪਾਏ ॥ ਭੈ ਭਾਇ ਸੀਗਾਰੁ ਬਣਾਏ ॥
ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ ॥"[6]

ਜੋ ਕੁਝ ਪਤੀ ਕਹੇ, ਉਸ ਨੂੰ ਤੁਰੰਤ ਮੰਨਣਾ ਚਾਹੀਦਾ ਹੈ। ਕਿਸੇ ਤਰ੍ਹਾਂ ਦੀ ਸ਼ੰਕਾ ਜਾਂ ਦਲੀਲ ਵਿਚ ਨਹੀਂ ਪੈਣਾ :—

"ਜੋ ਪਿਰੁ ਕਰੈ ਸੁ ਧਨ ਤਤੁ ਮਾਨੇ ॥
ਪਿਰੁ ਧਨਹਿ ਸੀਗਾਰਿ ਰਖੈ ਸੰਗਾਨੇ ।"[7]

ਜੋ ਸੱਚੀ ਸੁਹਾਗਣ ਹੈ, ਉਹ ਆਪਣੇ ਪਤੀ ਦੀ ਸਾਰ ਜਾਣਦੀ ਹੈ। ਉਸ ਦੇ

---

4. ਮਾਰੂ ਵਾਰ ਮਹਲਾ ਪੰਜਵਾਂ ਡਖਣੇ ਮਹਲਾ ਪੰਜਵਾਂ, ਪੰਨਾ 1102
5. —ਉਹੀ— , ਪੰਨਾ 1095
6. ਮਾਝ ਮਹਲਾ ਤੀਜਾ ਪੰਨਾ 123
7. ਮਾਰੂ ਸੋਹਲੇ ਮਹਲਾ ਪੰਜਵਾਂ, ਪੰਨਾ 1072

ਮਨੋਭਾਵ ਬੁਝ ਲੈਂਦੀ ਹੈ ਅਤੇ ਆਪਣੇ ਅੰਦਰੋਂ ਪੰਜ ਵਿਕਾਰ ਤਿਆਗ ਕੇ ਆਪਾ ਸਮਰਪਣ ਕਰਦੀ ਹੈ :—

"ਸਹ ਕੀ ਸਾਰ ਸੁਹਾਗਨਿ ਜਾਨੈ ॥
ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥
ਤਨੁ ਮਨੁ ਦੇਇ ਨ ਅੰਤਰ ਰਾਖੈ ॥
ਅਵਰਾ ਦੇਖਿ ਨ ਸੁਨੈ ਅਭਾਖੈ ॥"[8]

ਸੁਹਾਗਣ ਲਈ ਸ਼ਿੰਗਾਰ ਦਾ ਮਹੱਤਵ ਪਤੀ ਦੇ ਕੋਲ ਹੋਣ ਸਮੇਂ ਹੀ ਹੈ। ਜੇ ਪਤੀ ਰੁਸਿਆ ਹੈ ਤਾਂ ਉਸਨੂੰ ਮਨਾਉਣ ਦੀ ਲੋੜ ਹੈ, ਫਿਰ ਸੋਲ੍ਹਾਂ ਸ਼ਿੰਗਾਰ ਕਰੇ। ਵਰਨਾ ਕੀਤਾ ਹੋਇਆ ਸ਼ਿੰਗਾਰ ਪਤੀ ਵਿਛੋੜੇ ਵਿਚ ਦੁਖਦਾਈ ਜਾਪੇਗਾ :—

"ਕਾਮਣਿ ਤਉ ਸੀਗਾਰੁ ਕਰਿ ਜਾਂ ਪਹਿਲਾਂ ਕੰਤੁ ਮਨਾਇ ॥
ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ ॥"[9]

ਇਕ ਪਤੀਵਰਤਾ ਇਸਤਰੀ ਕਿਸ ਪ੍ਰਕਾਰ ਦਾ ਸ਼ਿੰਗਾਰ ਕਰੇ ਕਿ ਪਤੀ ਉਸ ਨਾਲ ਸਦਾ ਖੁਸ਼ ਰਹੇ ਅਤੇ ਪ੍ਰੀਤ ਕਰੇ :—

"ਭਉ ਸੀਗਾਰੁ ਤਬੋਲ ਰਸ ਭੋਜਨ ਭਾਉ ਕਰੇਇ ॥
ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥"[10]

ਕੇਵਲ ਤਨ ਹੀ ਨਾ ਸ਼ਿੰਗਾਰੇ ਮਨ ਨੂੰ ਵੀ ਪਤੀ ਪ੍ਰੇਮ ਦੇ ਰੰਗ ਵਿਚ ਰੰਗ ਲਵੇ। ਹਰ ਪਾਸੇ ਅਤੇ ਹਰ ਸਥਾਨ ਤੇ ਉਸਨੂੰ ਕੰਤ ਅੰਗ ਸੰਗ ਜਾਪੇ :—

"ਪੇਈਅੜੈ ਧਨ ਕੰਤੁ ਸਮਾਲੇ, ਗੁਰਪਰਸਾਦੀ ਵੇਖੈ ਨਾਲੇ ॥
ਪਿਰ ਕੈ ਸਹਿਜ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥"[11]

ਇਸੇ ਦੇ ਨਾਲ ਇਸਤਰੀ ਘਰੇਲੂ ਕੰਮ ਕਾਜ ਵਿਚ ਸੁਘੜ ਹੋਵੇ। ਰਹਿਣ ਸਹਿਣ ਵਿਚ ਸਾਫ਼-ਸੁਥਰੀ, ਸਿਲਾਈ ਕਢਾਈ ਵਿਚ ਮਾਹਿਰ, ਘਰ ਦੀ ਸੰਭਾਲ ਕਰਨ ਵਾਲੀ, ਰਸੋਈ ਦੇ ਕੰਮਾਂ ਵਿਚ ਨਿਪੁੰਨ ਅਤੇ ਪਤੀ ਨੂੰ ਉਸਦੀ ਰੁਚੀ ਅਨੁਸਾਰ ਤ੍ਰਿਪਤ ਕਰਨ ਵਾਲੀ ਹੋਵੇ ਤਾਂ ਹੀ ਉਹ ਪਤੀ ਦੀ ਪਿਆਰੀ ਹੋ ਸਕਦੀ ਹੈ :—

"ਕਢਿ ਕਸੀਦਾ ਪਹਿਰਹਿ ਚੋਲੀ ਤਾ ਤੁਮ ਜਾਣਹੁ ਨਾਰੀ ॥
ਜੇ ਘਰੁ ਰਾਖਹਿ ਬੁਰਾ ਨਾ ਚਾਖਹਿ ਹੋਵਹਿ ਕੰਤ ਪਿਆਰੀ ॥"[12]

---

8. ਰਾਗ ਸੂਹੀ ਬਾਣੀ ਸ੍ਰੀ ਰਵੀਦਾਸ ਜੀਉ ਕੀ, ਪੰਨਾ 793
9. ਵਾਰ ਸੂਹੀ ਸਲੋਕ ਮਹਲਾ ਤੀਜਾ, ਪੰਨਾ 788
10. ਉਹੀ
11. ਰਾਗੁ ਮਾਝ ਅਸਟਪਦੀਆ ਮਹਲਾ ਪਹਿਲਾ, ਪੰਨਾ 129
12. ਬਸੰਤ ਹਿੰਡੋਲ ਮਹਲਾ ਪਹਿਲਾ, ਪੰਨਾ 1171

ਪਤੀ ਦੀ ਹਰ ਆਗਿਆ ਨੂੰ ਬਿਨਾਂ ਕਿੰਤੂ ਕੀਤੇ ਮੰਨਦੀ ਹੋਈ ਖੁਸ਼ੀ ਖੁਸ਼ੀ ਨਾਲ ਸਦਾ ਕਾਰਜ ਕਰੇ ਉਹ ਸੁਹਾਗਣ ਧੰਨ ਹੈ, ਪ੍ਰਸ਼ੰਸਾ ਦੀ ਪਾਤਰ ਹੈ :—

"ਆਗਿਆਕਾਰੀ ਸਦਾ ਸੋਹਾਗਣਿ ਆਪ ਮੇਲੀ ਕਰਤਾਰਿ ॥
ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋਹਾਗਣਿ ਨਾਰਿ ॥"[13]

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਭਾਵੇਂ ਪ੍ਰਕ੍ਰਿਤੀ ਨੇ ਪੁਰਸ਼ ਅਤੇ ਇਸਤਰੀ ਨੂੰ ਇਕ ਦੂਜੇ ਦੇ ਪੂਰਕ ਬਣਾਇਆ ਹੈ ਪਰ ਗ੍ਰਿਹਸਥ ਵਿਚ ਪਤਨੀ ਦੀ ਅਧੀਨਗੀ ਉਤੇ ਹੀ ਜ਼ੋਰ ਦਿੱਤਾ ਗਿਆ ਹੈ। ਪਤੀ ਭਾਵੇਂ ਉਸਨੂੰ ਪਿਆਰ ਕਰਕੇ, ਸਤਿਕਾਰ ਦੇਵੇ ਜਾਂ ਨਿਰਾਦਰ ਕਰੇ, ਕੋਲ ਰਖੇ ਜਾਂ ਘਰੋਂ ਕਢੇ, ਪਤਨੀ ਨੂੰ ਮੁਸ਼ਕਿਲ ਤੋਂ ਮੁਸ਼ਕਿਲ ਹਾਲਾਤ ਵਿਚ ਵੀ ਪਤੀ ਪ੍ਰਤਿ ਵਫਾਦਾਰੀ, ਅਨੰਤ ਪ੍ਰੇਮ ਅਤੇ ਅਟੱਲ ਵਿਸ਼ਵਾਸ ਰਖਣਾ ਪੈਂਦਾ ਹੈ। ਆਦਿ ਗ੍ਰੰਥ ਵਿਚ ਵੀ ਸੁਹਾਗਣ ਨੂੰ ਹਰ ਹਾਲਤ ਵਿਚ ਪਤੀਵਰਤ ਧਰਮ ਤੇ ਕਾਇਮ ਰਹਿ ਕੇ ਹਰ ਸਮੇਂ ਪਤੀ ਨੂੰ ਆਪਣੇ ਨਾਲ ਹੀ ਮਹਿਸੂਸ ਕਰਨ ਦਾ ਉਪਦੇਸ਼ ਦਿੱਤਾ ਹੈ। ਜੇ ਪਤੀ ਤੋਂ ਵੱਖ ਰਹਿਣਾ ਵੀ ਪਵੇ ਤਾਂ ਉਹ ਸਦਾ ਉਸਨੂੰ ਮਿਲਣ ਲਈ ਹੀ ਅਰਜੋਈਆਂ ਕਰਦੀ ਰਹੇ :—

"ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ॥
ਹਉ ਤਿਸੁ ਪਹਿ ਆਪ ਵੇਚਾਈ ॥
ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ॥
ਜੇ ਮਾਰਿ ਕਢਹਿ ਭੀ ਧਿਆਈ ॥"[14]

ਮਿਲਾਪ ਕਰਵਾਉਣ ਵਾਲੇ ਉਤੋਂ ਕੁਰਬਾਨ ਜਾਂਦੀ ਹੋਈ ਉਹ ਆਪਣੇ ਸਰੀਰ ਦਾ ਅੰਗ ਅੰਗ ਕਟ ਕੇ ਅਰਪਣ ਕਰਨ ਲਈ ਤਿਆਰ ਰਹੇ :—

"ਕੋਈ ਆਣਿ ਮਿਲਾਵੈ ਮੇਰਾ ਸਤਿਗੁਰੂ ਪੂਰਾ ਰਾਮ ॥
ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸ ਕਾਟਿ ਸਰੀਰਾ ਰਾਮ ॥"
ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰੂ ਬਚਨ ਸੁਣਾਏ ॥
ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਿਨ ਸੁਖੁ ਪਾਏ ॥"[15]

ਪਤੀਵਰਤਾ ਦਾ ਪਤੀ ਬਿਨਾਂ ਇਕ ਇਕ ਪਲ ਮੁਸ਼ਕਿਲ ਨਾਲ ਲੰਘਦਾ ਹੈ :—

"ਇਕੁ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ ॥
ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤ ਮੋਕਉ ਪਿਰਹਿ ਮਿਲਾਵੈ ॥"[16]

---

13. ਵਾਰ ਸੂਹੀ ਮਹਲਾ ਤੀਜਾ, ਪੰਨਾ 785
14. ਰਾਗ ਸੂਹੀ ਅਸਟਪਦੀਆ ਮਹਲਾ, ਚੌਥਾ ਪੰਨਾ 757
15. ਵਡਹੰਸ ਮਹਲਾ ਚੌਥਾ, ਪੰਨਾ 572
16. ਰਾਗ ਆਸਾ ਮਹਲਾ ਪੰਜਵਾਂ, ਪੰਨਾ 374-75

ਅਤੇ ਜਦੋਂ ਉਸਨੂੰ ਪਤੀ ਮਿਲ ਪੈਂਦਾ ਹੈ ਤਾਂ ਉਹ ਖੁਸ਼ੀ ਨਾਲ ਨੱਚ ਉਠਦੀ ਹੈ :—

"ਧੰਨ ਧੰਨਿ ਹਮਾਰੇ ਭਾਗ ਘਰ ਆਇਆ ਪਿਰੁ ਮੇਰਾ ॥
ਸੋਹੇ ਬੰਕ ਦੁਆਰ ਸਗਲਾ ਬਨੁ ਹਰਾ ।"[17]

ਗੁਣਵੰਤੀ ਆਦਰਸ਼ ਇਸਤਰੀ ਦੁਆਰਾ ਕਿਸੇ ਹਾਲਤ ਵਿਚ ਵੀ ਆਪਣੇ ਪਤੀ ਪ੍ਰਤਿ ਵਿਮੁਖਤਾ ਸਹਿਣ ਨਹੀਂ ਕੀਤੀ ਜਾ ਸਕਦੀ । ਪਤੀ-ਪਰਮੇਸ਼ਵਰ ਮੰਨਣਾ ਹੀ ਉਸਦੇ ਜੀਵਨ ਦੀ ਸੇਧ ਹੈ । ਆਪਣੀਆਂ ਸਭ ਇੱਛਾਵਾਂ ਅਤੇ ਖਾਹਿਸ਼ਾਂ ਨੂੰ ਮਾਰ ਕੇ ਵੀ ਪਤੀ ਦੇ ਨਾਲ ਹੀ ਜੀਵਨ ਦੀ ਡੋਰ ਬੰਨ੍ਹੀ ਰਖਣਾ ਵਿਆਹ ਦਾ ਮਨੋਰਥ ਹੈ :—

"ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥
ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥
ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥
ਧੰਨੁ ਸਤੀ ਦਰਗਹ ਵਰ-ਪਰਵਾਨਿਆ ॥"[18]

ਪਤੀ ਹੈ ਪਰਮੇਸ਼ਵਰ ਦਾ ਦਰਜਾ ਪ੍ਰਦਾਨ ਕੀਤਾ ਗਿਆ ਹੈ ਜਿਸ ਤੋਂ ਪਤੀਵਰਤਾ ਇਸਤਰੀ ਦੇ ਕਠੋਰ ਜੀਵਨ ਦੀ ਝਲਕ ਮਿਲਦੀ ਹੈ ਪਰ ਇਸਦਾ ਭਾਵ ਇਹ ਨਹੀਂ ਕਿ ਪਰਿਵਾਰ ਵਿਚ ਉਸਦੀ ਮਹੱਤਤਾ ਘੱਟ ਸੀ । ਸਗੋਂ ਗੁਣਵੰਤੀ ਨਾਰੀ ਪਤੀ ਨੂੰ ਆਪਣੇ ਵੱਸ ਵਿਚ ਕਰ ਲੈਂਦੀ ਸੀ ਅਤੇ ਪਰੋਖ ਰੂਪ ਵਿਚ ਪਰਿਵਾਰ ਉਤੇ ਹੁਕਮ ਚਲਾਂਦੀ ਸੀ । ਪਤੀ ਉਸ ਉਪਰ ਖੁਸ਼ ਹੋ ਜਾਂਦਾ ਸੀ ਤਾਂ ਕਈ ਵਾਰੀ ਬਾਕੀ ਸਹੁਰੇ ਪਰਿਵਾਰ ਤੋਂ ਉਸਨੂੰ ਵੱਖ ਵੀ ਰਖ ਲੈਂਦਾ ਸੀ ਅਤੇ ਪਤਨੀ ਨੂੰ ਉਸਦੀ ਪਸੰਦ ਦੀਆਂ ਸਭ ਵਸਤੂਆਂ ਵੀ ਉਪਲਬਧ ਕੀਤੀਆਂ ਜਾਂਦੀਆਂ ਸਨ । ਪਰ ਇਹ ਸਨਮਾਨਤ ਪਦਵੀ ਤਾਂ ਹੀ ਪ੍ਰਾਪਤ ਹੁੰਦੀ ਸੀ ਜਦੋਂ ਉਹ ਔਗੁਣ ਰਹਿਤ ਹੋ ਨਿਸ਼ਕਾਮ ਸੇਵਾ ਕਰਕੇ ਪਤੀ ਨੂੰ ਖੁਸ਼ ਕਰ ਲੈਂਦੀ ਸੀ :—

"ਸਸੂ ਤੇ ਪਿਰਿ ਕੀਨੀ ਵਾਖਿ ॥
ਦੇਰਿ ਜਿਠਾਣੀ ਮੁਈ ਦੂਖਿ ਸੰਤਾਪਿ ॥
ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥
ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥"[19]

ਜਦੋਂ ਤਕ ਉਹ ਆਪਣੇ ਅੰਦਰੋਂ ਔਗੁਣ ਕੱਢ ਕੇ ਪਤੀ-ਅਨੁਕੂਲ ਗੁਣ ਧਾਰਨ ਨਹੀਂ ਕਰਦੀ ਉਦੋਂ ਤਕ ਉਹ ਪਤੀ ਨੂੰ ਪ੍ਰਾਪਤ ਨਹੀਂ ਕਰ ਸਕਦੀ । ਗੁਣਵੰਤੀ ਇਸਤਰੀ ਨੂੰ ਆਚਾਰਵੰਤੀ ਗੁਰਮੁਖ, ਸੁਚੱਜੀ, ਸੋਭਾਵੰਤੀ, ਸ਼ੀਲਵੰਤੀ ਤੇ ਸੁਹਾਗਣ ਕਹਿ ਕੇ ਸੰਬੋਧਿਤ ਕੀਤਾ ਗਿਆ ਹੈ । ਜੋ ਹਰ ਤਰ੍ਹਾਂ ਦੇ ਹਾਲਾਤ ਵਿਚ ਖੁਸ਼ੀ ਖੁਸ਼ੀ ਸਮਾਂ

17. ਬਿਲਾਵਲ ਮਹਲਾ ਪੰਜਵਾਂ, ਪੰਨਾ 847
18. ਰਾਗ ਗਉੜੀ ਗੁਆਰੇਰੀ ਮਹਲਾ ਪੰਜਵਾਂ, ਪੰਨਾ 185
19. ਆਸਾ ਮਹਲਾ ਪੰਜਵਾਂ, ਪੰਨਾ 370

ਬਤੀਤ ਕਰਦੀ ਹੋਈ ਪਤੀ-ਚਰਨਾ ਨਾਲ ਜੁੜੀ ਰਹਿੰਦੀ ਹੈ । ਉਹ ਸੱਚ ਨੂੰ ਪ੍ਰਾਪਤ ਕਰ ਲੈਂਦੀ ਹੈ :—

"ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥
ਗੁਰਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ॥"[20]

ਔਗੁਣਵੰਤੀ ਮਨੁਮੁਖ ਦੀ ਨਿਆਈਂ ਹੈ ਜਿਸਦਾ ਸਾਰਾ ਜੀਵਨ ਹੀ ਵਿਅਰਥ ਹੈ, ਨਿਰਉਦੇਸ਼ ਹੈ :—

"ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ ॥
ਮਨਮੁਖਿ ਸੀਗਾਰੁ ਨ ਜਾਣਨੀ ਜਾਸਨਿ ਜਨਮੁ ਸਭੁ ਹਾਰਿ ॥"[21]

ਸੁਹਾਗਣ ਸਿਆਣੀ ਹੈ ਅਤੇ ਜਾਣਦੀ ਹੈ ਕਿ ਕਿਹੜੇ ਗੁਣ ਧਾਰਨ ਕਰਕੇ ਕੰਤ ਨੂੰ ਮਿਲ ਸਕੀਦਾ ਹੈ । ਯਤਨ ਕਰਕੇ ਉਹ ਗੁਣ ਧਾਰਨ ਕਰ ਲੈਂਦੀ ਹੈ :—

"ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥"[22]

ਦੂਜੇ ਸ਼ਬਦਾਂ ਵਿਚ ਸੁਹਾਗਣ ਅਖਵਾਉਣ ਲਈ ਪਤੀ ਦਾ ਸਾਥ ਜ਼ਰੂਰੀ ਹੈ ਅਤੇ ਪਤੀ ਦੇ ਸੰਗ ਲਈ ਗੁਣਵਾਨ ਹੋਣਾ ਜ਼ਰੂਰੀ ਹੈ । ਸਰੀਰ ਦੇ ਵੱਖ ਵੱਖ ਅੰਗਾਂ ਵਿਚ ਡਰ, ਭਉ, ਭਾਉ ਅਤੇ ਨਿਮਰਤਾ ਦਾ ਵਾਸਾ ਹੋਵੇ ਤਾਂ ਹੀ ਸ਼ਹੁ ਨੂੰ ਪਿਆਰੇ ਲਗ ਸਕੀਦਾ ਹੈ :—

"ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾਂ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ।"[23]

ਕੁਝ ਇਸੇ ਤਰ੍ਹਾਂ ਦੇ ਵਿਚਾਰ ਗੁਰੂ ਨਾਨਕ ਦੇਵ ਜੀ ਨੇ ਹੇਠ ਲਿਖੀਆਂ ਤੁਕਾਂ ਵਿਚ ਦਿੱਤੇ ਹਨ :—

ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ ॥
ਸਦ ਹੀ ਸੇਜੈ ਰਵੈ ਭਤਾਰੁ ॥"[24]

ਵਖਾਵੇ ਦਾ ਸ਼ਿੰਗਾਰ ਕਿਸੇ ਕੰਮ ਨਹੀਂ । ਇਹ ਤਾਂ ਵਿਕਾਰ ਦੀ ਨਿਸ਼ਾਨੀ ਹੈ । ਸੂਹਾ ਵਸ ਕਰਨਾ ਮਨ ਵਿਚ ਹਉਮੈ ਰਖਣ ਦਾ ਪ੍ਰਤੀਕ ਹੈ । ਗੁਣਵੰਤੀ ਹਉਮੈ ਦਾ ਤਿਆਗ ਕਰਨ ਹਿਤ ਸੂਹੇ ਵੇਸ ਦਾ ਤਿਆਗ ਕਰਕੇ ਖਿਮਾਂ ਅਤੇ ਨਿਮਰਤਾ ਦਾ ਚੋਲਾ ਪਾਉਂਦੀ

20. ਸ੍ਰੀ ਰਾਗ ਮਹਲਾ ਤੀਜਾ, ਪੰਨਾ 36-37
21. ਰਾਮਕਲੀ ਕੀ ਵਾਰ ਮਹਲਾ ਤੀਜਾ, ਪੰਨਾ 950
22. ਵਾਰ ਮਾਝ ਮਹਲਾ ਪਹਿਲਾ, ਪੰਨਾ 139
23. ਤਿਲੰਗ ਮਹਲਾ ਪਹਿਲਾ, ਪੰਨਾ 722
24. ਰਾਗੁ ਆਸਾ ਮਹਲਾ ਪਹਿਲਾ, ਪੰਨਾ 357

ਹੈ।[1] ਤਾਂ ਹੀ ਉਹ ਪੇਕੇ ਅਤੇ ਸਹੁਰੇ ਆਦਰ ਮਾਣ ਪ੍ਰਾਪਤ ਕਰਕੇ ਜਗ ਵਿਚ ਜੱਸ ਖਟਦੀ ਹੈ :—

"ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥
ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸੰਸਾਰੁ ॥"[25]

ਜਦੋਂ ਤਕ ਇਸਤਰੀ ਸਤ, ਸੰਤੋਖ ਅਤੇ ਸੱਚ ਦਾ ਪੱਲਾ ਫੜੀ ਰਖਦੀ ਹੈ ਉਸਨੂੰ ਪਤੀ ਆਪਣੇ ਤੋਂ ਦੂਰ ਨਹੀਂ ਕਰਦਾ। ਉਸਨੂੰ ਵਿਛੋੜੇ ਦਾ ਦੁਖ ਨਹੀਂ ਸਹਿਣਾ ਪੈਂਦਾ :—

"ਸਤ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥"[26]

ਉਹ ਸਾਰੇ ਪਰਿਵਾਰ ਦੀ ਸੇਵਾ ਕਰਦੀ ਹੋਈ ਪ੍ਰਸ਼ੰਸ਼ਾ ਦੀ ਪਾਤਰ ਬਣਦੀ ਹੈ :—

"ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ॥
ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥"[27]

ਇਥੋਂ ਤਕ ਕਿ ਜੇ ਪਤੀ ਮਰ ਜਾਵੇ ਤਾਂ ਵਿਧਵਾ ਨੂੰ ਨਾਲ ਸੜਨ ਦੀ ਲੋੜ ਨਹੀਂ ਸਗੋਂ ਉੱਤਮ ਗੁਣ ਧਾਰਨ ਕਰਦੇ ਹੋਏ ਪਤੀ ਦੀ ਯਾਦ ਵਿਚ ਸਮਾਂ ਬਿਤਾਉਣ ਅਤੇ ਪਤੀਵਰਤ ਧਰਮ ਉਤੇ ਅਟੱਲ ਰਹਿਣ ਦੀ ਲੋੜ ਤੇ ਜ਼ੋਰ ਦਿੱਤਾ :—

"ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ ॥
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ ॥
ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖ ਰਹੰਨਿ ॥"[28]

ਜਿਥੇ ਸਤੁ, ਸੰਤੋਖ ਅਤੇ ਨਿਮਰਤਾ ਦੀ ਲੋੜ ਹੈ, ਉਥੇ ਧਰਮ ਅਤੇ ਦਇਆ ਦਾ ਵੀ ਪੱਲਾ ਘੁੱਟ ਕੇ ਫੜੀ ਰਖਣਾ ਹੈ :—

"ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥"[29]

ਸੰਜਮੀ ਜੀਵਨ ਬਿਤਾਉਣ ਲਈ ਤਨੋਂ ਮਨੋਂ ਅਨੁਸ਼ਾਸਨ ਬੱਧ ਹੋਣਾ ਜ਼ਰੂਰੀ ਹੈ। ਸਰੀਰ ਦੇ ਸੰਜਮ ਵਿਚ ਤੜਕ ਭੜਕ ਵਾਲੇ ਪਹਿਰਾਵੇ ਤੋਂ ਦੂਰ ਰਹਿੰਦੇ ਹੋਏ ਸਾਦਾ ਪਰ ਸਾਫ਼ ਸੁਥਰਾ ਪਹਿਰਾਵਾ ਰਖਣਾ ਅਤੇ ਮਾਨਸਿਕ ਸੰਜਮ ਵਿਚ ਮਨ ਨੂੰ ਕਿਸੇ ਪ੍ਰਕਾਰ ਦੇ

25. ਵਾਰ ਸੂਹੀ ਸਲੋ ਮਹਲਾ ਤੀਜਾ, ਪੰਨਾ 786
26. ਰਾਗ ਸੂਹੀ ਵੰਤ ਮਹਲਾ ਪਹਿਲਾ, ਪੰਨਾ 764
27. ਮਾਰੂ ਵਾਰ ਮਹਲਾ ਤੀਜਾ ਸਲੋਕ ਮਹਲਾ ਪਹਿਲਾ, ਪੰਨਾ 1088
28. ਵਾਰ ਸੂਹੀ ਮਹਲਾ ਤੀਜਾ, ਪੰਨਾ 787
29. ਆਸਾ ਮਹਲਾ ਪੰਜਵਾਂ, ਪੰਨਾ 379

ਵੀ ਵਿਕਾਰ ਵਲੋਂ ਹੋੜਣਾ ਸ਼ਾਮਿਲ ਹੈ :—

"ਜਪ, ਤਪ ਸੰਜਮ ਦੇਉ ਜਤੀ ਰੀ ॥
ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨ ਪਤੀ ਰੀ ॥"[30]

ਸਰੀਰ ਨੂੰ ਪੂਰੀ ਤਰ੍ਹਾਂ ਢੱਕ ਕੇ ਰਖਣਾ ਸਰੀਰਕ ਸੰਜਮ ਦਾ ਪ੍ਰਮਾਣ ਹੈ :—

"ਵਾਉ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ ॥
ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥"[31]

ਗਰਬ ਮਤੀਆਂ ਹੀ ਮਹੀਨ ਕਪੜੇ ਪਹਿਨਕੇ ਸਰੀਰ ਦਾ ਵਖਾਵਾ ਕਰਦੀਆਂ ਹਨ। ਸਰੀਰ ਦਾ ਹੰਕਾਰ ਕਿਉਂ ? ਇਸਦੀ ਥਾਂ ਨਿਮਰਤਾ ਅਤੇ ਆਗਿਆਕਾਰੀ ਹੋਣ ਦਾ ਗਹਿਣਾ ਪਾਉਣਾ ਚਾਹੀਦਾ ਹੈ :—

"ਪਾਵ ਮਲੋਵਉ ਸੰਗਿ ਨੈਨ ਭਤੀਰੀ ॥
ਜਹਾ ਪਠਾਵਹੁ ਜਾਂਉ ਤਤੀਰੀ ॥"[32]

ਅਜੇਹੀ ਸੁਘੜ ਗ੍ਰਹਿਣੀ ਆਪਣੇ ਘਰ ਹੀ ਨਹੀਂ ਸਮੁੱਚੇ ਸਮਾਜ ਵਿਚ ਸੋਭਾ ਪਾਉਂਦੀ ਹੈ। ਸਭ ਉਸਦੀ ਇੱਜ਼ਤ ਕਰਦੇ ਹਨ :—

"ਜੇ ਧਨ ਖਸਮੈ ਚਲੇ ਰਜਾਈ
ਦਰਿ ਘਰਿ ਸੋਭਾ ਮਹਲਿ ਬੁਲਾਈ ॥"[33]

ਭਾਣਾ ਮੰਨਦੇ ਹੋਏ ਉਸਦੀ ਰਜ਼ਾ ਵਿਚ ਰਾਜੀ ਰਹੇ ਮਨ ਵਿਚ ਸੰਤਾਪ, ਕਲੇਸ਼ ਜਾਂ ਦੁਖ ਮਹਿਸੂਸ ਨਾ ਕਰੇ ਸਗੋਂ ਚਿੱਤ ਬਿਲਕੁਲ ਸ਼ਾਂਤ ਹੋਵੇ :—

"ਦੁਖ ਸੁਖ ਗੁਰਮੁਖਿ ਸਮ ਕਰਿ ਜਾਣਾ ॥
ਹਰਖ ਸੋਗ ਤੇ ਬਿਰਕਤੁ ਭਇਆ ॥
ਆਪੁ ਮਾਰਿ ਗੁਰਮੁਖਿ ਹਰਿ ਪਾਏ
ਨਾਨਕ ਸਹਜਿ ਸਮਾਇ ਲਇਆ।"[34]

ਉਸ ਪਤੀ ਦੀ ਸੁੱਖ ਲਈ, ਖੁਸ਼ੀ ਲਈ ਮੰਗਲ ਗਾਏ ਅਤੇ ਜਦੋਂ ਉਹ ਘਰੋਂ ਬਾਹਰ ਗਿਆ ਹੋਵੇ ਤਾਂ ਸਖੀ-ਸਹੇਲੀਆਂ ਨਾਲ ਮਿਲਕੇ ਉਸੇ ਦੀਆਂ ਗੱਲਾਂ ਕਰੇ, ਉਸਦੀਆਂ ਸਿਫਤਾਂ ਕਰੇ ਅਤੇ ਛੇਤੀ ਮਿਲਾਪ ਲਈ ਅਰਦਾਸਾਂ ਕਰੇ। ਮਨ, ਬਚਨ,

---

30. ਸੂਹੀ ਮਹਲਾ ਪੰਜਵਾਂ, ਪੰਨਾ 739
31. ਗਉੜੀ ਕੀ ਵਾਰ ਸਲੋਕ ਮਹਲਾ ਪੰਜਵਾਂ, ਪੰਨਾ 318
32. ਸੂਹੀ ਮਹਲਾ ਪੰਜਵਾਂ, ਪੰਨਾ 739
33. ਸਿਰੀ ਰਾਗ ਵਾਰ ਮਹਲਾ ਤੀਜਾ, ਪੰਨਾ 85
34. ਰਾਮਕਲੀ ਮਹਲਾ ਪਹਿਲਾ, ਅਸਟਪਦੀਆ ਪੰਨਾ 907

ਕਰਮ ਤੋਂ ਉਸ ਵਿਚ ਲਿਵਲੀਨ ਰਹੇ ਤਾਂ ਜੋ ਮਨ ਹੋਰ ਕਿਤੇ ਭਟਕ ਹੀ ਨਾ ਸਕੇ :—

"ਸਖੀ ਆਉ ਸਖੀ ਵਸਿ ਆਉ ਅਸੀ ਪਿਰ ਕਾ ਮੰਗਲੁ ਗਾਵਹੁ ॥
ਤਜਿ ਮਾਨੁ ਸਖੀ ਤਜਿ ਮਾਨੁ ਸਖੀ ਮਤੁ ਆਪਣੇ ਪ੍ਰੀਤਮ ਭਾਵਹ ॥"[35]

ਜਦੋਂ ਪਤੀ ਦੂਰ ਹੈ ਤਾਂ ਉਸਨੂੰ ਹੀ ਸਿਮਰਨਾ ਹੈ। ਗੁਰੂ ਨਾਨਕ ਦੇਵ ਜੀ ਵੀ ਇਹੀ ਉਪਦੇਸ਼ ਦੇਂਦੇ ਹਨ :—

"ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥
ਮਿਲਿਕੈ ਕਰਹ ਕਹਾਣੀਆਂ ਸਮ੍ਰਥ ਕੰਤ ਕੀਆਹ ॥"[36]

ਇਸ ਤਰ੍ਹਾਂ ਹਰ ਸਮੇਂ ਪਤੀ ਨੂੰ ਯਾਦ ਕਰਨ ਨਾਲ ਉਸ ਦੇ ਮਨ ਨੂੰ ਵੀ ਖਿੱਚ ਪੈਂਦੀ ਹੈ। ਪਤਨੀ ਦੀ ਪ੍ਰੀਤ ਦਾ ਬੱਝਾ ਉਹ ਘਰ ਪਰਤ ਪੈਂਦਾ ਹੈ। ਉਸ ਸਮੇਂ ਗੁਣਵੰਤੀ ਸੁਹਾਗਣ ਦਾ ਮਨ ਰੂਪੀ ਕਮਲ ਖਿੜ ਪੈਂਦਾ ਹੈ :—

ਵਜੀ ਵਧਾਈ ਮਨਿ ਸਾਂਤਿ ਆਈ ਮਿਲਿਆ ਪੁਰਖੁ ਅਪਾਰੀ ॥
ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ ਇਛ ਪੁੰਨੀ ਹਮਾਰੀ ॥"[37]

ਸੋਭਾਵੰਤੀ ਨਾਰੀ ਅੰਦਰ ਗਿਆਨ ਦਾ ਦੀਪਕ ਹਮੇਸ਼ਾਂ ਬਲਦਾ ਰਹਿੰਦਾ ਹੈ। ਉਸਨੂੰ ਚੰਗੇ ਬੁਰੇ ਦੀ ਪਹਿਚਾਣ ਹੁੰਦੀ ਹੈ। ਉਹ ਆਪਣੀ ਸੂਝ ਬੂਝ ਸਦਕਾ ਮੌਕੇ ਅਨੁਸਾਰ ਕਾਰਜ ਕਰਕੇ ਸਭ ਨੂੰ ਖ਼ੁਸ਼ ਰਖਣ ਵਿਚ ਸਮੱਰਥ ਹੁੰਦੀ ਹੈ ਅਤੇ ਆਪ ਵੀ ਖ਼ੁਸ਼ੀਆਂ ਪ੍ਰਾਪਤ ਕਰਦੀ ਹੈ :—

"ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ ॥
ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ ॥"[38]

ਇਸਦੇ ਉਲਟ ਦੁਹਾਗਣ, ਮਨਮੁਖ ਜਾਂ ਛੁੱਟੜ ਮੋਹ-ਮਾਇਆ ਦੇ ਜਾਲ ਵਿਚ ਫਸੀ ਰਹਿੰਦੀ ਹੈ। ਸਦਾ ਗਿਆਨ ਨੇਤਰ ਵਾਲੀ ਅੱਖ ਬੰਦ ਹੀ ਰਹਿੰਦੀ ਹੈ :—

"ਮਨਮੁਖਿ ਸੂਤਾ ਮਾਇਆ ਮੋਹਿ ਪਿਆਰ ॥
ਗੁਰਮੁਖਿ ਜਾਗੈ ਗੁਣ ਗਿਆਨ ਬੀਚਾਰਿ ॥"[39]

## ਸਚਿਆਰ

ਆਮ ਤੌਰ ਤੇ ਇਸਤਰੀ ਨੂੰ ਚਲਿਤਰਹਾਰੀ ਅਤੇ ਪਾਖੰਡੀ ਕਹਿ ਕੇ ਨਿੰਦਿਆ

35. ਬਿਲਾਵਲ ਮਹਲਾ ਪੰਜਵਾਂ, ਪੰਨਾ 847
36. ਰਾਗ ਸੂਹੀ ਮਹਲਾ ਪਹਿਲਾ, ਪੰਨਾ 17
37. ਬਿਹਾਗੜਾ ਮਹਲਾ ਪੰਜਵਾ ਪੰਨਾ 544
38. ਆਸਾ ਮਹਲਾ ਤੀਜਾ, ਪੰਨਾ 426
39. ਗਉੜੀ ਗੁਆਰੇਰੀ ਮਹਲਾ ਤੀਜਾ, ਪੰਨਾ 160

ਜਾਂਦਾ ਹੈ। ਉਹ ਦਿਲੋਂ ਪਿਆਰ ਨਹੀਂ ਕਰਦੀ। ਉਸਦੇ ਮਨ ਵਿਚ ਕੁਝ ਹੋਰ ਹੁੰਦਾ ਹੈ ਅਤੇ ਮੂੰਹ ਵਿਚ ਕੁਝ ਹੋਰ। ਪਰ ਆਦਿ ਗ੍ਰੰਥ ਵਿਚ ਇਸਤਰੀ ਨੂੰ ਸਚਿਆਰ ਅਤੇ ਸਤਵੰਤੀ ਕਿਹਾ ਗਿਆ ਹੈ :—

"ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥"[40]

ਇਸ ਤਰ੍ਹਾਂ ਪਤੀ ਦੇ ਨਾਲ ਆਪਣੇ ਵਿਅਕਤਿਤਵ ਨੂੰ ਪੂਰੀ ਤਰ੍ਹਾਂ ਅਭੇਦ ਕਰ ਦੇਣ ਨਾਲ ਦੋ ਸਰੀਰਾਂ ਦੇ ਅੰਦਰ ਇਕੋ ਜੋਤ ਹੋ ਜਾਂਦੀ ਹੈ। ਰੱਬ ਨੇ ਵੀ ਸਭ ਜੀਵਾਂ ਨੂੰ ਆਪਣੇ ਇਕੋ ਜੋਤ/ਨੂਰ ਤੋਂ ਪੈਦਾ ਕੀਤਾ ਹੈ :

"ਅਵਲਿ ਅਲਹ ਨੂਰੁ ਉਪਾਇਆ
ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ
ਕਉਨ ਭਲੇ ਕੋ ਮੰਦੇ ॥"[41]

ਕੋਈ ਚੰਗੇ ਕਰਮ ਕਰਦਾ ਹੈ ਜਾਂ ਬੁਰੇ; ਇਸਤਰੀ ਚੋਲੇ ਵਿਚ ਹੈ ਜਾਂ ਮਰਦ ਦੇ; ਸਭ ਅੰਦਰ ਇਕੋ ਜੋਤ ਵਿਆਪਕ ਹੈ। ਉਸ ਜੋਤ ਨੂੰ ਪਹਿਚਾਣ ਕੇ ਜੋਤ ਵਿਚ ਜੋਤ ਨੂੰ ਮਿਲਾ ਦੇਣਾ ਹੀ ਸੱਚੀ ਪ੍ਰੀਤ ਹੈ। ਜਦੋਂ ਇਕ ਦੂਜੇ ਨੂੰ ਇਸ ਹੱਦ ਤਕ ਸਮਝ ਲਿਆ ਜਾਵੇ ਕਿ ਇਕ ਦੀ ਭੁੱਖ ਦੂਜਾ ਮਹਿਸੂਸ ਕਰੇ ਅਤੇ ਇਕ ਦਾ ਦੁਖ ਦੂਜੇ ਨੂੰ ਪੀੜਾ ਦੇਵੇ ਤਾਂ ਇਹ ਅਭੇਦਤਾ ਦੀ ਹਾਲਤ ਉਚੱਤਮ ਆਦਰਸ਼ ਹੈ ਜਿਸਦੀ ਭਾਰਤੀ ਇਸਤਰੀ ਤੋਂ ਮੰਗ ਕੀਤੀ ਜਾਂਦੀ ਹੈ :---

"ਮੋਹਿ ਮਛੁਲੀ ਤੁਮ ਨੀਰ, ਤੁਝ ਬਿਨੁ ਕਿਉ ਸਰੈ ॥
ਮੋਹਿ ਚਾਤ੍ਰਿਕ ਤੁਮ ਬੂੰਦ ਤ੍ਰਿਪਤਉ ਮੁੱਖ ਪਰੈ ॥"[42]

ਜਿਸ ਤਰ੍ਹਾਂ ਮਛਲੀ ਪਾਣੀ ਤੋਂ ਬਿਨਾਂ ਜਿਊਂਦੀ ਨਹੀਂ ਰਹਿ ਸਕਦੀ; ਚਾਤ੍ਰਿਕ ਸੁਆਂਤੀ ਬੂੰਦ ਲਈ ਬਿਹਬਲ ਰਹਿੰਦਾ ਹੈ ਪਰ ਬੂੰਦ ਦੇ ਮੁੱਖ ਵਿਚ ਪੈਣ ਪਿਛੋਂ ਸ਼ਾਂਤ ਹੋ ਜਾਂਦਾ ਹੈ। ਜਿਵੇਂ ਚਕਵੀ ਸੂਰਜ ਨੂੰ ਅਤੇ ਚਕੋਰ ਚੰਨ ਨੂੰ ਤਾਂਘਦਾ ਹੈ ਇਵੇਂ ਆਦਰਸ਼ ਇਸਤਰੀ ਵੀ ਹਰ ਸਮੇਂ ਪਤੀ ਲਈ ਤਾਂਘਦੀ ਹੋਈ ਉਸ ਨਾਲ ਅਭੇਦ ਹੋਣਾ ਲੋਚਦੀ ਹੈ। ਜਿਵੇਂ ਜਲ-ਕਮਲ ਤੇ ਦੁਧ-ਪਾਣੀ ਦਾ ਮਿਲਾਪ ਹੈ, ਉਵੇਂ ਹੀ ਪਤੀ-ਪਤਨੀ ਦਾ

---

40. ਵਾਰ ਸੂਹੀ ਸਲੋਕ ਮਹਲਾ ਤੀਜਾ, ਪੰਨਾ 788
41. ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ, ਪੰਨਾ 1349
42. ਬਿਲਾਵਲ ਮਹਲਾ ਪੰਜਵਾਂ, ਪੰਨਾ 847

ਪਿਆਰ ਅਤੁੱਟ ਹੈ :—

"ਚਲਚਿਤ ਬਿਤ ਅਨਿਤ ਪ੍ਰਿਅ ਬਿਨੁ
ਕਵਨ ਬਿਧੀ ਨ ਧੀਜੀਐ।।
ਖਾਨ ਪਾਨ ਸੀਗਾਰ ਬਿਰਥੇ
ਹਰਿ ਕੰਤ ਬਿਨੁ ਕਿਉ ਜੀਜੀਐ ॥"[43]

ਜਿਨ੍ਹਾਂ ਨੂੰ ਪਤੀ ਛੱਡ ਗਏ ਹਨ, ਉਨ੍ਹਾਂ ਦਾ ਜੀਵਨ ਮਰਨ ਤੋਂ ਵੀ ਭੈੜਾ ਹੈ। ਉਹ ਹਰ ਸਮੇਂ ਪਤੀ ਵਿਯੋਗ ਵਿਚ ਸੜਦੀਆਂ ਰਹਿੰਦੀਆਂ ਹਨ :—

"ਨਾਨਕ ਤਿਨਾ ਬਸੰਤੁ ਹੈ ਜਿਨੁ ਘਰਿ ਵਸਿਆ ਕੰਤੁ ॥
ਜਿਨੁਕੇ ਕੰਤ ਦਿਸਪੁਰੀ ਸੇ ਅਹਿਨਿਸ ਫਿਰਹਿ ਜਲੰਤ ॥"[44]

ਜਿਨ੍ਹਾਂ ਦਾ ਮੇਲ ਹੋ ਜਾਂਦਾ ਹੈ ਉਹ ਵੀ ਹੰਕਾਰ ਨਹੀਂ ਕਰਦੀਆਂ ਸਗੋਂ ਇਸ ਮੇਲ ਦਾ ਸਿਹਰਾ ਵਾਹਿਗੁਰੂ ਨੂੰ ਦੇਂਦੀਆਂ ਹਨ ਕਿ ਉਸੇ ਦੀ ਕਿਰਪਾ ਨਾਲ ਇਹ ਸੁਲੱਖਣੀ ਘੜੀ ਆਈ ਹੈ :—

"ਧਨ ਪਿਰ ਮੇਲੁ ਭਇਆ ਪ੍ਰਭ ਆਪਿ ਮਿਲਾਇਆ ਰਾਮ ॥
ਪ੍ਰਭਿ ਆਪਿ ਮਿਲਇਆ ਸਚੁ ਮੰਨਿ ਵਸਾਇਆ ਕਾਮਣਿ ਸਹਜੇ ਮਾਤੀ ॥"[45]

ਗੁਰੂ ਨਾਨਕ ਦੇਵ ਜੀ ਵੀ ਇਸ ਵਿਚਾਰ ਨਾਲ ਸਹਿਮਤ ਹਨ :—

"ਧਨ ਪਿਰਹਿ ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ ॥
ਸੇਜਾ ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ ।।"[46]

ਪਤੀ ਨੂੰ ਹਿਰਦੇ ਵਿਚ ਵਸਾਈ ਰਖਣ ਦੇ ਨਾਲ ਹੀ ਉਸਨੂੰ ਆਪਣੇ ਆਚਾਰ, ਵਿਹਾਰ ਅਤੇ ਬਾਣੀ ਦੁਆਰਾ ਮੋਹ ਲੈਣ ਦਾ ਗੁਣ ਵੀ ਪਤਨੀ ਵਿਚ ਹੋਣਾ ਚਾਹੀਦਾ ਹੈ ਤਾਂ ਜੋ ਪਤੀ ਵਿਮੁਖ ਨਾ ਹੋਵੇ। ਜਿਸਦਾ ਪਤੀ ਪਰਾਏ-ਨਾਰੀ ਪ੍ਰਤਿ ਆਕਰਸ਼ਿਤ ਹੋ ਜਾਂਦਾ ਹੈ, ਉਸ ਇਸਤਰੀ ਨੂੰ ਦੋਸ਼ੀ ਮੰਨਿਆ ਜਾਂਦਾ ਹੈ। ਉਸਦੀ ਸੇਵਾ, ਲਗਨ ਜਾਂ ਆਕਰਸ਼ਣ ਵਿਚ ਕੋਈ ਕਮੀ ਹੁੰਦੀ ਹੈ ਜੋ ਪਤੀ ਉਸ ਵਿਚ ਆਸਕਤ ਨਹੀਂ ਰਹਿੰਦਾ। ਇਸ ਲਈ ਪਤਨੀ ਪਤੀ ਦੀਆਂ ਰੁਚੀਆਂ; ਲੋੜਾਂ ਅਤੇ ਖਾਹਿਸ਼ਾਂ ਦਾ ਪੂਰਾ ਧਿਆਨ ਰਖੇ :

"ਗੁਰਮੁਖਿ ਸਦਾ ਸੋਹਾਗਣਿ ਪਿਰੁ ਰਾਖਿਆ ਉਰਿਧਾਰੁ ॥
ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ।"[47]

---

43. ਬਿਹਾਗੜਾ ਮਹਲਾ ਪੰਜਵਾਂ ਪੰਨਾ 543
44. ਵਾਰ ਸੂਹੀ ਕੀ ਮਹਲਾ ਦੂਜਾ ਪੰਨਾ 791
45. ਆਸਾ ਮਹਲਾ ਤੀਜਾ ਪੰਨਾ 439
46. ਰਾਗ ਆਸਾ ਮਹਲਾ ਪਹਿਲਾ ਪੰਨਾ 436
47. ਸਿਰੀ ਰਾਗ ਮਹਲਾ ਤੀਜਾ ਪੰਨਾ 31

ਫਿੱਕਾ ਬੋਲਣ ਨਾਲ ਸੁਣਨ ਵਾਲੇ ਦਾ ਦਿਲ ਦੁਖੀ ਹੁੰਦਾ ਹੈ; ਕ੍ਰੋਧਿਤ ਹੋ ਜਾਂਦਾ ਹੈ ਜਿਸਦੇ ਨਤੀਜੇ ਕਈ ਵਾਰੀ ਬੜੇ ਭਿਆਨਕ ਨਿਕਲਦੇ ਹਨ। ਸਰੀਰ ਦੇ ਫੱਟ ਤਾਂ ਸਮੇਂ ਨਾਲ ਮਿਲ ਜਾਂਦੇ ਹਨ ਬੋਲੀ ਦਾ ਜ਼ਖ਼ਮ ਜੋ ਦਿਲ ਵਿਚ ਹੋ ਜਾਂਦਾ ਹੈ-ਉਹ ਸਾਰੀ ਜ਼ਿੰਦਗੀ ਨਹੀਂ ਭਰਦਾ। ਜਿੰਨੀ ਵਾਰੀ ਉਸ ਗੱਲ ਦੀ ਯਾਦ ਆਉਂਦੀ ਹੈ, ਉਸਦੀ ਚੋਭ ਮਹਿਸੂਸ ਹੁੰਦੀ ਹੈ। ਇਸ ਲਈ ਬਾਰ ਬਾਰ ਉਕਸਾਏ ਜਾਣ ਤੇ ਵੀ ਇਸਤਰੀ ਨੂੰ ਕੌੜੇ ਅਤੇ ਚੁਭਵੇਂ ਬਚਨ ਮੂੰਹੋਂ ਨਹੀਂ ਕਢਣੇ ਚਾਹੀਦੇ :—

"ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥"[48]

## ਨਿਮਰਤਾ

ਹੰਕਾਰ ਤਿਆਗ ਕੇ ਨਿਮਰਤਾ ਧਾਰਨੀ ਅਤਿ ਕਠਿਨ ਕੰਮ ਹੈ ਜਦੋਂ ਹਉਮੈ ਨੂੰ ਮਨ ਵਿਚੋਂ ਮਾਰ ਦੇਈਏ ਤਾਂ ਦੂਜਿਆਂ ਨੂੰ ਪ੍ਰਸੰਨ ਕੀਤਾ ਜਾ ਸਕਦਾ ਹੈ। ਪਤੀ ਦੀ ਖ਼ੁਸ਼ੀ ਲਈ ਮਨ ਨਿਰਮਲ ਕਰਨ ਅਤੇ ਹਲੀਮੀ ਦਾ ਗਹਿਣਾ ਪਾਉਣ ਦੀ ਲੋੜ ਹੈ। ਹਉਮੈ ਵੱਡਾ ਰੋਗ ਹੈ। ਅਜੇਹਾ ਔਗੁਣ ਜੋ ਪਤੀ-ਮਿਲਾਪ ਵਿਚ ਸਦਾ ਰੁਕਾਵਟ ਬਣਦਾ ਹੈ। ਪਤੀ-ਸੰਜੋਗ ਲਈ ਮਨ ਵਿਚੋਂ ਹਉਮੈ ਦੀ ਮੈਲ ਧੋਣੀ ਪੈਂਦੀ ਹੈ :—

"ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ ਨਾਰਿ ॥
ਇਕਤੁ ਤਾਗੇ ਰਲਿ ਮਿਲੈ ਗਲਿ ਮੋਤੀਅਨ ਕਾ ਹਾਰ ।"[49]

ਮਨ ਦੀ ਇਸ ਸ਼ੁਧੀ ਉਪਰੰਤ ਸਰੀਰਕ ਸ਼ਿੰਗਾਰ ਅਤੇ ਉੱਤਮ ਗੁਣਾਂ ਨਾਲ ਆਪਾ ਲਿਸ਼ਕਾਉਣ ਦੀ ਅਵਸ਼ਕਤਾ ਹੈ :

"ਹਉਮੈ ਖੋਇ ਕਰੇ ਸੀਗਾਰੁ ਤਉ ਕਾਮਣਿ ਸੇਜੈ ਰਵੈ ਭਤਾਰੁ ॥
ਤਉ ਨਾਨਕ ਕੰਤੈ ਮਨਿ ਭਾਵੈ ਛੋਡਿ ਵਡਾਈ ਆਪਣੇ ਖਸਮ ਸਮਾਵੈ ॥"[50]

ਵਡਿਆਈ ਦਾ ਤਿਆਗ ਕਰਕੇ ਏਨੇ ਨਿਮਰ ਹੋਣ ਦੀ ਲੋੜ ਹੈ ਕਿ ਆਪਣੇ ਆਪ ਦੀ ਵੱਖਰੀ ਹੋਂਦ ਹੀ ਮਹਿਸੂਸ ਨਾ ਹੋਵੇ ਭਾਵ ਸਮੁੱਚਾ ਵਿਅਕਤਿਤਵ ਹੀ ਪਤੀ ਵਿਚ ਸਮਾ ਜਾਵੇ :—

"ਹਉਮੈ ਜਾਈ ਤਾ ਕੰਤ ਸਮਾਈ ॥
ਤਉ ਕਾਮਣਿ ਪਿਆਰੇ ਨਵਨਿਧਿ ਪਾਈ ॥"[51]

---

48. ਸਲੋਕ ਸ਼ੇਖ਼ ਫਰੀਦ ਕੇ, ਪੰਨਾ 1384
49. ਸਿਰੀ ਰਾਗ ਮਹਲਾ ਪਹਿਲਾ, ਪੰਨਾ 58
50. ਰਾਗ ਆਸਾ ਮਹਲਾ ਪਹਿਲਾ, ਪੰਨਾ 357
51. ਰਾਗ ਸੂਹੀ ਅਸਟਪਦੀਆ ਮਹਲਾ ਪਹਿਲਾ, ਪੰਨਾ 750

ਨੌ-ਨਿਧੀਆਂ ਪ੍ਰਾਪਤ ਕਰਨ ਲਈ ਆਪਾ ਮਾਰਨ ਦੀ ਲੋੜ ਹੈ ਤਾਂ ਹੀ ਪਤੀ ਖ਼ੁਸ਼ ਹੋ ਕੇ ਤੁਠੇਗਾ :—

"ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥
ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉਨਿਧਿ ਪਾਈ ॥"[52]

ਪਤੀ ਸਾਹਮਣੇ ਹੋਰ ਕੋਈ ਚਲਾਕੀ ਜਾਂ ਚਤੁਰਾਈ ਨਹੀਂ ਚਲਦੀ। ਆਪਾ ਮਾਰ ਕੇ ਉਸਦੀ ਸੇਵਾ ਕੀਤਿਆਂ ਹੀ ਉਹ ਮਿਹਰ ਕਰਦਾ ਹੈ। ਅਭਿਮਾਨ ਤਿਆਗ ਕੇ ਹਰ ਸਮੇਂ ਸੇਵਾ ਵਿਚ ਲੀਨ ਰਹਿਣ ਦੀ ਲੋੜ ਹੈ :—

"ਅਨਿਕ ਭਾਂਤਿ ਕਰਿ ਸੇਵਾ ਕਰੀਐ ॥
ਜੀਉ ਪ੍ਰਾਨ ਧਨੁ ਆਗੈ ਧਰੀਐ ॥
ਪਾਨੀ ਪਖਾ ਕਰਉ ਤਜਿ ਅਭਿਮਾਨੁ ॥
ਅਨਿਕ ਬਾਰ ਜਾਈਐ ਕੁਰਬਾਨੁ ॥"[53]

ਜਦੋਂ ਤਕ ਇਸਤਰੀ ਅੰਦਰ ਹੰਕਾਰ ਹੈ, ਉਹ ਸੱਚੀ ਸੇਵਾ ਨਹੀਂ ਕਰ ਸਕਦੀ। ਇਸ ਲਈ ਉਸਨੂੰ ਬਾਰ ਬਾਰ ਇਹੀ ਹਦਾਇਤ ਕੀਤੀ ਗਈ ਹੈ ਕਿ ਉਹ ਹੀਣੀ, ਨਿਮਰ ਅਤੇ ਨਿਮਾਣੀ ਹੋ ਕੇ ਪਤੀ ਸੇਵਾ ਕਰੇ ਤਾਂ ਹੀ ਉਹ ਭੌਤਿਕ ਅਤੇ ਆਤਮਿਕ ਖੁਸ਼ੀਆਂ ਪ੍ਰਾਪਤ ਕਰ ਸਕਦੀ ਹੈ :—

"ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥
ਮਾਨੈ ਹੁਕਮੁ ਤਜੈ ਅਭਿਮਾਨੈ ॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥"[54]

ਜਦੋਂ ਇਸਤਰੀ ਏਨੀ ਨਿਮਾਣੀ ਹੋ ਜਾਂਦੀ ਹੈ ਕਿ ਉਸਦਾ ਸਾਰਾ ਆਪਾ ਪਤੀ ਨੂੰ ਸਮਰਪਿਤ ਹੋ ਜਾਂਦਾ ਹੈ ਤਾਂ ਉਸ ਪਿਆਰੇ ਦਾ ਸੁਨੇਹਾ ਦੇਣ ਵਾਲੇ ਤੋਂ ਆਪਾ ਘੋਲ ਘੁਮਾਉਣ ਦੀ ਲੋਚਾ ਹੁੰਦੀ ਹੈ :—

"ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥"[55]

ਗੁਣ ਰੂਪੀ ਮੋਤੀਆਂ ਦੀ ਮਾਲਾ ਨਾਲ ਆਪਾ ਸ਼ਿੰਗਾਰਦੇ ਹੋਏ ਪਤੀ ਨੂੰ ਧਿਆਉਣ

---

52. ਰਾਗ ਤਿਲੰਗ ਮਹਲਾ ਪਹਿਲਾ, ਪੰਨਾ 722
53. ਆਸਾ ਮਹਲਾ ਪੰਜਵਾਂ, ਪੰਨਾ 391
54. ਸੂਹੀ ਮਹਲਾ ਪੰਜਵਾਂ, ਪੰਨਾ 737
55. ਰਾਗ ਵਡਹੰਸ ਮਹਲਾ ਪਹਿਲਾ, ਪੰਨਾ 558

ਦੀ ਲੋੜ ਹੈ :—

"ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤਧਾਰੀ ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥"[56]

ਅਤੇ ਅੰਤ ਵਿਚ ਅਜੇਹੀ ਅਵਸਥਾ ਨੂੰ ਪਹੁੰਚ ਜਾਂਦੀ ਹੈ ਕਿ ਅੰਜਨ ਵਿਚ ਨਿਰੰਜਨ ਦੀ ਪ੍ਰਾਪਤੀ ਕਰਦੀ ਹੈ :—

"ਪਰ ਹਰਿ ਕਾਮੁ ਕ੍ਰੋਧ ਝੂਠੁ ਨਿੰਦਾ ਤਜਿ ਮਾਇਆ ਅਹੰਕਾਰ ਚੁਕਾਵੈ ॥
ਤਜਿ ਕਾਮੁ ਕਾਮਿਨੀ ਮੋਹੁ ਤਜੇ ਤਾਂ ਅੰਜਨ ਮਾਹਿ ਨਿਰੰਜਨ ਪਾਵੈ ॥"[57]

ਵਾਸਤਵ ਵਿਚ ਤਾਂ ਪਤੀ-ਪਤਨੀ ਵਿਚ ਵਿਆਹ ਦਾ ਹੋਣਾ ਸਿਰਫ਼ ਸਮਾਜਿਕ ਬੰਧਨ ਜਾਂ ਸਰੀਰਕ ਮੇਲ ਹੀ ਨਹੀਂ ਸਗੋਂ ਅਧਿਆਤਮਕ ਸੁਮੇਲ ਦਾ ਪ੍ਰਤੀਕ ਹੈ। ਧਨ-ਪਿਰ ਸਹਿਜ ਅਵਸਥਾ ਵਿਚ ਵਿਚਰਦੇ ਹਨ ਪਰ ਉਦੋਂ ਹੀ ਜਦੋਂ ਗੁਰੂ ਗਿਆਨ ਦੇਵੇ :—

"ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥
ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੈ ਬਨਵਾਰੀ ॥"[58]

ਇਸ ਮੇਲ ਵਿਚ ਇਕ ਕੰਡਾ-ਚੁਭਦਾ ਰਹਿੰਦਾ ਹੈ, ਉਹ ਹੈ ਹੰਕਾਰ। ਇਹ ਹਉਮੈ ਰੂਪੀ ਭੀਤ ਤੋੜਨ ਲਈ ਗੁਰੂ ਗਿਆਨ ਦਾ ਦੀਵਾ ਜਗਾਉਂਦਾ ਹੈ। ਉਹ ਇਸਤਰੀ ਨੂੰ ਵਿਸ਼ੇਸ਼ ਗੁਣ ਧਾਰਨ ਦੀ ਪ੍ਰੇਰਨਾ ਦੇਂਦਾ ਹੈ :—

"ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥"[59]

ਕੰਤ ਨੂੰ ਵਸ ਵਿਚ ਕਰਨ ਲਈ ਆਪੇ ਨੂੰ ਵਸ ਕਰਨ ਦੀ ਲੋੜ ਹੁੰਦੀ ਹੈ। ਮਨ ਜਿੱਤ ਲੈਣ ਉਪਰੰਤ ਹੀ ਸੰਸਾਰ ਜਿਤਿਆ ਜਾ ਸਕਦਾ ਹੈ :—

"ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥"[60]

ਵਖਾਵੇ ਅਤੇ ਪਾਖੰਡ ਨਾਲ ਕਦੇ ਮਾਲਕ ਨੂੰ ਖ਼ੁਸ਼ ਨਹੀਂ ਕੀਤਾ ਜਾ ਸਕਦਾ। ਉਹ ਅੰਦਰ ਦੀਆਂ ਰਮਜ਼ਾਂ ਬੁੱਝਣ ਦੇ ਸਮਰੱਥ ਹੈ। ਪਤਨੀ ਦਾ ਸ਼ਿੰਗਾਰ ਪਤੀ ਲਈ ਹੀ ਹੁੰਦਾ

---

56. ਆਸਾ ਘਰ ਪੰਜਵਾਂ ਮਹਲਾ ਪਹਿਲਾ, ਪੰਨਾ 359
57. ਵਾਰ ਮਾਝ ਸਲੋਂ ਮਹਲਾ ਪਹਿਲਾ, ਪੰਨਾ 141
58. ਰਾਗ ਮਲਾਰ ਮਹਲਾ ਚੌਥਾ, ਪੰਨਾ 1263
59. ਸਲੋਕ ਸ਼ੇਖ਼ ਫਰੀਦ ਕੇ, ਪੰਨਾ 1384
60. ਜਪੁਜੀ ਸਾਹਿਬ ਮਹਲਾ ਪਹਿਲਾ, ਪੰਨਾ 4

ਹੈ। ਜੇਕਰ ਉਹ ਘਰ ਨਾ ਹੋਵੇ ਤਾਂ ਇਹ ਦੁਖਦਾਈ ਹੁੰਦਾ ਹੈ ਅਤੇ ਜੇ ਉਹ ਘਰ ਆ ਜਾਵੇ ਤਾਂ ਸਭ ਕੁਝ ਚੰਗਾ ਚੰਗਾ ਲਗਦਾ ਹੈ :—

"ਸਤੁ ਸੀਗਾਰੁ ਭਉ ਅੰਜਨੁ ਪਾਇਆ ॥
ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥
ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥
ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥"[61]

ਤਾਂ ਫਿਰ ਇਸਤਰੀ ਨੂੰ ਆਚਾਰ ਵਲੋਂ ਸੁੱਚੀ ਅਤੇ ਸੱਚੀ ਹੋ ਕੇ ਨਿਸ਼ਕਾਮ ਸੇਵਾ ਕਰਨੀ ਚਾਹੀਦੀ ਹੈ :—

"ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰ ਖੜੀਆਹ ॥
ਨਾਲਿ ਖਸਮੈ ਰਤੀਆ ਮਾਣਹਿ ਸੁਖ ਰਲੀਆਹ ॥"[62]

ਜੋ ਤਨੋ ਮਨੋ ਪਤੀ ਦੀ ਸੇਵਾ ਵਿਚ ਲੀਨ ਹਨ, ਉਨ੍ਹਾਂ ਨਾਲ ਫਰੇਬਣਾਂ ਕਦੇ ਮੁਕਾਬਲਾ ਨਹੀਂ ਕਰ ਸਕਦੀਆਂ। ਚਤੁਰ ਸੇਵਿਕਾ ਆਦਰਸ਼ ਇਸਤਰੀ ਬਣਨ ਦੇ ਸਮੱਰਥ ਹੁੰਦੀ ਹੈ।

## ਸੇਵਿਕਾ

ਪਤੀ ਨਾਮ ਹੈ ਸੁਆਮੀ ਦਾ, ਮਾਲਕ ਦਾ, ਸਾਈਂ ਦਾ, ਖਸਮ ਦਾ ਅਤੇ ਇਸਤਰੀ ਨਾਮ ਹੈ, ਦਾਸੀ ਦਾ, ਚੇਰੀ ਦਾ, ਗੋਲੀ ਦਾ, ਮੁੰਧ ਦਾ, ਧਰ ਦਾ, ਨਾਰ ਦਾ। ਇਸਤਰੀ ਆਪਣੇ ਪਤੀ ਦੀ ਸੇਵਿਕਾ ਹੈ ਜੋ ਉਸਦੀ ਬੰਦਗੀ ਵਿਚ ਹਰ ਸਮੇਂ ਹਾਜ਼ਰ ਰਹਿੰਦੀ ਹੈ। ਪਤੀ ਬਿਨਾਂ ਉਸਦੀ ਗਤੀ ਨਹੀਂ :—

"ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ॥
ਇਸਤ੍ਰੀ ਰੂਪ ਚੇਰੀ ਕੀ ਨਿਆਈਂ ਸੋਭ ਨਹੀਂ ਬਿਨੁ ਭਰਤਾਰੇ ॥"[63]

ਇਕ ਆਦਰਸ਼ ਇਸਤਰੀ ਦੇ ਗੁਣਾਂ ਦੀ ਗਿਣਤੀ ਕਰਨੀ ਅਤਿ ਕਠਿਨ ਹੈ ਪਰ ਉਸਦਾ ਮੁੱਖ ਫਰਜ਼ ਪਤੀ ਵਲ ਹੋਣ ਕਾਰਨ ਉਸਨੂੰ ਸਦਾ ਆਪਣੇ ਅੰਗ ਸੰਗ ਸਮਝੀ

---

61. ਰਾਗ ਸੂਹੀ ਮਹਲਾ ਪੰਜਵਾਂ, ਪੰਨਾ 737
62. ਸਿਰੀ ਰਾਗ ਕੀ ਵਾਰ ਮਹਲਾ ਚੌਥਾ, ਪੰਨਾ 85
63. ਰਾਗ ਮਲਾਰ ਮਹਲਾ ਪੰਜਵਾਂ, ਪੰਨਾ 1268

ਰਖਣਾ ਉੱਤਮ ਗੁਣ ਹੈ :—

"ਸੰਤਾ ਕੀ ਹੋਇ ਦਾਸਰੀ ॥ ਏਹੁ ਅਚਾਰਾ ਸਿਖੁ ਰੀ ॥
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥"[64]

ਉਹ ਉੱਤਮ ਪੁਰਖ ਬਹੁਤ ਮਹਾਨ ਹੈ, ਦਰਿਆ ਤਰ੍ਹਾਂ ਵਿਸ਼ਾਲ, ਸਾਗਰ ਤਰ੍ਹਾਂ ਅਥਾਹ ਅਤੇ ਗੰਭੀਰ ਹੈ। ਇਸਤਰੀ ਉਸ ਵਿਸ਼ਾਲਤਾ ਵਿਚ ਇਕ ਮਛਲੀ ਜਾਂ ਇਕ ਬੂੰਦ ਦੀ ਤਰ੍ਹਾਂ ਹੈ ਜੋ ਇਸ ਵਿਸ਼ਾਲਤਾ ਦੀ ਸਾਰ ਨਹੀਂ ਜਾਣ ਸਕਦੀ; ਉਸਦੇ ਕਿਨਾਰਿਆਂ ਦਾ ਅੰਤ ਨਹੀਂ ਪਾ ਸਕਦੀ :—

"ਤੂ ਦਰੀਆਉ ਦਾਨਾ ਬੀਨਾ ਮੈਂ ਮਛੁਲੀ ਕੈਸੇ ਅੰਤੁ ਲਹਾ ॥
ਜਹ ਜਹ ਦੇਖਾ ਤਹ ਤਹ ਤੂ ਹੈ, ਤੁਝ ਤੇ ਨਿਕਸੀ ਫੂਟਿ ਮਰਾ ॥"[65]

ਗੁਰੂ ਅਰਜਨ ਦੇਵ ਜੀ ਇਸ ਬਾਰੇ ਕਹਿੰਦੇ ਹਨ :—

ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥
ਤੂ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥"[66]

ਭਗਤ ਕਬੀਰ ਜੀ ਵੀ ਇਸਤਰੀ ਰੂਪ ਹੋ ਕੇ ਪਤੀ ਦੇ ਸਾਹਮਣੇ ਪਤਨੀ ਦੀ ਹਸਤੀ ਦੇ ਛੋਟੇਪਣ ਦੀ ਮਿਸਾਲ ਦੇਂਦੇ ਹੋਏ ਲਿਖਦੇ ਹਨ :—

"ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥
ਰਾਮ ਬਡੇ ਮੈ ਤਨਕ ਲਹੁਰੀਆ ॥"[67]

ਉਹ ਪਤੀ ਅਤਿ ਗਉਹਰ ਹੈ ਪਰ ਪਤਨੀ ਬਹੁਤ ਨਿੱਕੀ ਜੇਹੀ ਹੈ। ਦੋਹਾਂ ਦਾ ਆਪਸ ਵਿਚ ਮੁਕਾਬਲਾ ਕੋਈ ਨਹੀਂ ਹੈ। ਮਰਦ ਦੇ ਵਡੱਪਣ ਵਿਚ ਇਸਤਰੀ ਦਾ ਛੋਟਾਪਣ ਅਲੋਪ ਹੋ ਜਾਂਦਾ ਹੈ। ਉਸਦੀ ਵੱਖਰੀ ਹੋਂਦ ਹੀ ਖਤਮ ਹੋ ਜਾਂਦੀ ਹੈ :—

"ਤੁਮ ਗਉਹਰ ਅਤਿ ਗਹਿਰ ਗੰਭੀਰਾ ॥
ਤੁਮ ਪਿਰ ਹਮ ਬਹੁਰੀਆ ਰਾਮ ॥
ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ ਰਾਮ ॥"[68]

ਇਸਤਰੀ ਤਾਂ ਆਪਣੇ ਪਤੀ ਰੂਪੀ ਠਾਕੁਰ ਦੀ ਚੇਰੀ ਹੈ, ਦਾਸੀ ਹੈ ਜੋ ਉਸਦੇ ਚਰਨਾਂ ਵਿਚ ਸਦਾ ਸੇਵਾ ਕਰਦੀ ਰਹਿੰਦੀ ਹੈ। ਹਉਮੈ ਤਿਆਗ ਕੇ ਨਿਮਰਤਾ

---

64. ਰਾਗ ਆਸਾ ਮਹਲਾ ਪੰਜਵਾਂ, ਪੰਨਾ 400
65. ਸਿਰੀ ਰਾਗ ਮਹਲਾ ਪਹਿਲਾ, ਘਰ ਚੌਥਾ ਪੰਨਾ 25
66. ਰਾਗ ਸੂਹੀ ਮਹਲਾ ਪੰਜਵਾਂ, ਪੰਨਾ 779
67. ਆਸਾ ਸ੍ਰੀ ਕਬੀਰ ਜੀ, ਪੰਨਾ 483
68. ਰਾਗ ਸੂਹੀ ਮਹਲਾ ਪੰਜਵਾਂ, ਪੰਨਾ 779

ਧਾਰਦੀ ਹੈ :—

"ਅਪੁਨੇ ਠਾਕੁਰ ਕੀ ਹਉ ਚੇਰੀ ॥
ਚਰਨ ਗਹੇ ਜਨ ਜੀਵਨ ਪ੍ਰਭੂ ਕੇ ਹਉਮੈ ਮਾਰਿ ਨਿਬੇਰੀ ॥"[69]

ਕੰਤ ਨੂੰ ਵੀ ਬੰਦਗੀ ਕਰਵਾਉਣਾ ਚੰਗਾ ਲਗਦਾ ਹੈ। ਇਸਤਰੀ ਇਸ ਤੱਥ ਨੂੰ ਸਮਝਦੀ ਹੋਈ ਉਸ ਸਾਂਈਂ, ਉਸ ਸਾਹਿਬ ਦੀ ਬੰਦਗੀ ਕਰਦੀ ਹੈ :—

"ਤੂ ਠਾਕੁਰੁ ਤੂ ਸਾਹਿਬੋ ਤੂ ਹੈ ਮੇਰਾ ਮੀਰਾ ॥
ਤੁਧੁ ਭਾਵੈ ਤੇਰੀ ਬੰਦਗੀ ਤੂ ਗੁਣੀ ਗਹੀਰਾ ॥"[70]

ਗੁਰੂ ਨਾਨਕ ਦੇਵ ਜੀ ਇਸਤਰੀ ਨੂੰ ਦਾਸੀ ਵਾਲੇ ਗੁਣ ਗ੍ਰਹਿਣ ਕਰਨ ਦਾ ਉਪਦੇਸ਼ ਦੇਂਦੇ ਹਨ ਤਾਂ ਜੋ ਉਹ ਜੀਵਨ ਵਿਚ ਪਤੀ ਦਾ ਸਾਥ ਮਾਣ ਸਕੇ; ਸੁਖ ਪ੍ਰਾਪਤ ਕਰ ਸਕੇ :—

"ਮੁੰਧੇ ਗੁਣ ਦਾਸੀ ਸੁਖੁ ਹੋਇ ॥
ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥"[71]

## ਨਿਤ-ਨੇਮੀ

ਆਦਿ ਗ੍ਰੰਥ ਅਨੁਸਾਰ ਆਦਰਸ਼ ਇਸਤਰੀ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਜੀਵਨ ਵਿਚ ਵਿਚਰਦੀ ਹੋਈ ਗ੍ਰਿਹਸਥੀ ਦੇ ਸਾਰੇ ਫਰਜ਼ ਪੂਰੇ ਕਰੇ; ਪਤੀ ਦੀ ਸੇਵਾ ਅਤੇ ਚਾਕਰੀ ਦੇ ਨਾਲ ਨਾਲ ਸਹੁਰੇ ਘਰ ਦੇ ਬਾਕੀ ਜੀਆਂ ਦੀ ਨਿਸ਼ਕਾਮ ਸੇਵਾ ਕਰੇ; ਉਨ੍ਹਾਂ ਦਾ ਆਸ਼ੀਰਵਾਦ ਪ੍ਰਾਪਤ ਕਰੇ; ਪੇਕੇ ਘਰ ਦਾ ਮਾਣ ਵਧਾਵੇ; ਪਰ ਇਸਦੇ ਨਾਲ ਹੀ ਇਸ ਤੋਂ ਵੱਧ ਜ਼ਰੂਰੀ ਹੈ ਉਸਦਾ ਉਸ ਸੱਚੇ ਪਰਮਾਤਮਾ, ਵਾਹਿਗੁਰੂ, ਸ੍ਰਿਸ਼ਟੀ ਦੇ ਕਰਤਾ ਦੇ ਚਰਨਾਂ ਵਿਚ ਲਿਵ ਜੋੜਨਾ, ਪਰ ਘਰ, ਪਤੀ, ਬੱਚਿਆਂ ਅਤੇ ਸਮਾਜ ਪ੍ਰਤਿ ਆਪਣੇ ਫਰਜ਼ਾਂ ਵਲੋਂ ਬੇਮੁੱਖ ਹੋ ਕੇ ਅਣਗਹਿਲੀ ਕਰਕੇ ਨਹੀਂ ਸਗੋਂ :—

"ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ ॥
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥"[72]

ਸਾਧੂਆਂ ਵਾਲੇ ਨਿਰਲੇਪਤਾ ਦੇ ਗੁਣ ਧਾਰਨ ਕਰੇ। ਸਰੀਰ ਜਦੋਂ ਕੰਮ ਵਿਚ ਲਗਿਆ ਹੋਵੇ ਉਦੋਂ ਚਿਤ ਉਸ ਵਾਹਿਗੁਰੂ ਨਾਲ ਜੁੜਿਆ ਹੋਵੇ। ਦਵੈਸ਼, ਈਰਖਾ,

69. ਰਾਗ ਮਾਰਗ ਮਹਲਾ ਪਹਿਲਾ, ਪੰਨਾ 1197
70. ਤਿਲੰਗ ਮਹਲਾ ਪਹਿਲਾ ਘਰ ਪਹਿਲਾ, ਪੰਨਾ 726
71. ਸਿਰੀ ਰਾਗ ਮਹਲਾ ਪਹਿਲਾ ਘਰ ਪਹਿਲਾ, ਪੰਨਾ 56
72. ਮਾਰੂ ਅਸਟਪਦੀਆਂ ਮਹਲਾ ਪਹਿਲਾ, ਪੰਨਾ 1013

ਝਗੜਾ, ਕਦੇ ਨਾ ਕਰੇ। ਤਰ੍ਹਾਂ ਤਰ੍ਹਾਂ ਦੇ ਸ਼ਿੰਗਾਰ ਨਾਮ ਸਿਮਰਨ ਬਿਨਾ ਵਿਅਰਥ ਹਨ; ਫਿਕੇ ਫਿਕੇ ਹਨ :—

"ਕਨਿਕ ਕਨਿਕ ਪਹਿਰੇ ਬਹੁ ਕੰਗਨਾ, ਕਾਪਰੁ ਭਾਂਤਿ ਬਨਾਵੈਗੋ ॥
ਨਾਮ ਬਿਨਾ ਸਭਿ ਫ਼ੀਕ ਫਿਕਾਨੇ ਜਨਮਿ ਮਰੈ ਫਿਰਿ ਆਵੈਗੋ ॥"[73]

ਇਸ ਨਾਮ ਦੀ ਪ੍ਰਾਪਤੀ ਲਈ ਇਸਤਰੀ ਨੂੰ ਨਿਤਨੇਮ ਕਰਨਾ ਚਾਹੀਦਾ ਹੈ। ਸਵੇਰੇ ਉਠਕੇ ਇਸ਼ਨਾਨ ਕਰਕੇ ਸਭ ਤੋਂ ਪਹਿਲਾਂ ਪੰਜ ਬਾਣੀਆਂ ਦਾ ਪਾਠ ਕਰਕੇ ਮਨ ਨਿਰਮਲ ਕਰੇ, ਉਪਰੰਤ ਭੋਜਨ ਪਕਾਂਦੇ ਸਮੇਂ ਰਸਨਾ ਤੇ ਸ਼ੁਧ ਬਾਣੀ ਅਤੇ ਨਾਮ ਦਾ ਸਿਮਰਨ ਕਰੇ ਤਾਂ ਜੋ ਉਸ ਭੋਜਨ ਨੂੰ ਖਾਣ ਵਾਲਿਆਂ ਅੰਦਰ ਸ਼ੁਧਤਾ ਦਾ ਸੰਚਾਰ ਹੋਵੇ। ਬਾਣੀ ਪੜ੍ਹਨ ਸੁਣਨ ਨਾਲ ਮਨ ਵਿਚੋਂ ਕ੍ਰੋਧ ਅਤੇ ਹੰਕਾਰ ਦਾ ਨਾਸ ਹੋ ਜਾਂਦਾ ਹੈ :—

"ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸ ਗੁਰਬਾਣੀ ਗਾਵੈ ॥
ਬਹਦਿਆਂ ਉਠਦਿਆਂ ਹਰਿਨਾਮੁ ਧਿਆਵੈ ॥"[74]

ਉਸ ਇਕ ਪ੍ਰਭੂ ਨਾਲ ਚਿਤ ਲਾ ਲਿਆ ਜਾਏ ਤਾਂ ਸਭ ਕਲੇਸ਼ਾਂ ਦਾ ਨਾਸ ਹੋ ਜਾਂਦਾ ਹੈ, ਮਨ ਸ਼ਾਂਤ ਰਹਿੰਦਾ ਹੈ :—

"ਕਾਹੇ ਏਕ ਬਿਨਾ ਚਿਤੁ ਲਾਈਐ ॥
ਊਠਤ ਬੈਠਤ ਸੋਵਤ ਜਾਗਤ ॥
ਸਦਾ ਸਦਾ ਹਰਿ ਧਿਆਈਐ ॥"[75]

ਸਤਿਗੁਰੂ ਦਾ ਨਾਮ ਅਜੇਹੀ ਵਸਤੂ ਹੈ ਜੋ ਅੰਦਰੋਂ ਭਰਮ ਦਾ ਪੜ੍ਹਦਾ ਪਾੜਕ ਗਿਆਨ ਦੀ ਰੋਸ਼ਨੀ ਨਾਲ ਅੰਦਰ ਜਗਮਗਾ ਦੇਂਦੀ ਹੈ :—

"ਸ਼ਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮ ਜਾਇ ॥
ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ ॥[76]

ਸ਼ਬਦ ਦੀ ਕਮਾਈ ਕਰਨ ਨਾਲ ਚਿਤ ਪ੍ਰਭੂ ਨਾਲ ਜੁੜਦਾ ਹੈ। ਘਰ ਦੇ ਕੰਮਾਂ ਤੋਂ ਵਿਹਲੇ ਹੋ ਕੇ ਜਾਂ ਕੰਮ ਕਰਦੇ ਹੋਏ ਸ਼ਬਦ ਦਾ ਜਾਪ ਕਰੀ ਜਾਣ ਨਾਲ ਬਿਰਤੀ ਇਕਾਗਰ ਹੋਣੀ ਸ਼ੁਰੂ ਹੋ ਜਾਂਦੀ ਹੈ ਅਤੇ ਆਤਮਿਕ ਸ਼ਕਤੀ ਵਧਣ ਲਗਦੀ ਹੈ :—

"ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ ॥
ਗੁਰਮੁਖਿ ਸ਼ਬਦ ਕਮਾਈਐ ਹਰਿ ਵਸੈ ਮਨਿ ਆਇ ॥"[77]

---

73. ਅਸਟਪਦੀਆ ਕਾਨੜਾ ਮਹਲਾ ਚੌਥਾ, ਪੰਨਾ 1308
74. ਗਉੜੀ ਕੀ ਵਾਰ ਮਹਲਾ ਚੋਥਾ, ਪੰਨਾ 305
75. ਆਸਾ ਮਹਲਾ ਪੰਜਵਾਂ, ਪੰਨਾ 379
76. ਸਿਰੀ ਰਾਗ ਮਹਲਾ ਤੀਜਾ, ਪੰਨਾ 67
77. —ਉਹੀ—

ਸ਼ਬਦ ਦਾ ਜਾਪ ਕਰਨ ਦੇ ਨਾਲ ਜੇਕਰ ਸਾਧ ਸੰਗਤ ਵਿਚ ਜਾਕੇ ਸਤਸੰਗ ਸੁਣਿਆ ਜਾਵੇ ਜਾਂ ਕੀਰਤਨ ਕੀਤਾ ਜਾਵੇ ਤਾਂ ਹੋਰ ਵੀ ਚੰਗਾ ਹੈ :—

"ਸਾਧ ਸੰਗਿ ਗੁਣ ਗਾਇ ਅਤੋਲੀ ॥
ਹਰਿ ਸਿਮਰਤ ਨਾਨਕ ਭਈ ਅਮੋਲੀ ॥"[78]

ਸਾਧ ਸੰਗਤ ਵਿਚ ਜਾਣ ਨਾਲ, ਸੇਵਾ ਕਰਨ ਨਾਲ ਚਾਹ ਉਤਪੰਨ ਹੁੰਦੀ ਹੈ ਜਿਸ ਨਾਲ ਮਨ ਵਿਚ ਨਿਮਰਤਾ, ਈਮਾਨ ਅਤੇ ਹਲੀਮੀ ਆ ਜਾਂਦੀ ਹੈ। ਮਾਨ, ਮੋਹ, ਹੰਕਾਰ, ਵਡਿਆਈ ਛੁੱਟ ਜਾਂਦੀ ਹੈ ਅਤੇ ਦਿਸਦੇ ਜਗ ਦੀਆਂ ਐਸ਼ ਦੀਆਂ ਵਸਤੂਆਂ ਧਨ, ਦੌਲਤ ਸਭ ਵਿਅਰਥ ਅਤੇ ਮਿਥਿਆ ਜਾਪਦੇ ਹਨ :—

"ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ ॥
ਮਨ ਸੰਤਨਾ ਕੇ ਚਰਨਿ ਲਾਗੁ ॥"[79]

ਜੋ ਵਿਅਕਤੀ ਇਹ ਸੱਚਾ ਨਾਮ ਨਹੀਂ ਜਪਦੇ, ਉਨ੍ਹਾਂ ਦਾ ਜਗ ਵਿਚ ਆਉਣਾ ਵਿਅਰਥ ਹੈ। ਮਨੁੱਖਾ ਦੇਹੀ ਬਾਰ ਬਾਰ ਪ੍ਰਾਪਤ ਨਹੀਂ ਹੁੰਦੀ। ਕਿੰਨੀਆਂ ਹੀ ਜੂਨਾਂ ਤੋਂ ਬਾਅਦ ਇਹ ਸਰੀਰ ਪ੍ਰਾਪਤ ਹੁੰਦਾ ਹੈ ਜਿਸ ਵਿਚ ਨਾਮ ਜਪਿਆ ਜਾ ਸਕਦਾ ਹੈ :—

"ਜਿਨੀ ਐਸਾ ਹਰਿਨਾਮੁ ਨ ਚੇਤਿਓ ਸੇ ਕਾਹੇ ਜਗ ਆਏ ਰਾਮ ਰਾਜੇ ॥
ਇਹ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥"[80]

ਇਸ ਸ੍ਰਿਸ਼ਟੀ ਦੇ ਹਰ ਜੀਵ ਅਤੇ ਇਸ ਸਰੀਰ ਦੇ ਹਰ ਅੰਗ ਨੂੰ ਹਰੀ ਦੇ ਸਾਖਿਅਤਕਾਰ ਦਾ ਹੱਕ ਹੈ। ਇਸਤਰੀ ਨੂੰ ਵੀ ਹਰੀ ਮਿਲਾਪ ਦਾ ਅਧਿਕਾਰ ਹੈ। ਉਹ ਵੀ ਅਧਿਆਤਮਕ ਖੇਤਰ ਵਿਚ ਪ੍ਰਗਤੀ ਕਰ ਸਕਦੀ ਹੈ :—

"ਸੇ ਨੇਤ੍ਰ ਪਰਵਾਣੁ ਜਿਨੀ ਦਰਸਨ ਪੇਖਾ ॥
ਸੇ ਕਰ ਭਲੇ ਜਿਨੀ ਹਰਿ ਜਸ ਲੇਖਾ ॥
ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ ॥
ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥"[81]

ਨਿਤਨੇਮੀ ਤੋਂ ਇਲਾਵਾ ਉਸ ਲਈ ਪੁੱਤਰਵੰਤੀ ਹੋਣਾ ਸੰਸਾਰੀ ਦ੍ਰਿਸ਼ਟੀਕੋਣ ਤੋਂ ਬਹੁਤ ਮਹੱਤਵਪੂਰਨ ਹੈ।

## ਪੁੱਤਰਵੰਤੀ

ਇਸਤਰੀ ਦੀ ਪੂਰਨਤਾ ਪਤਨੀ ਰੂਪ ਵਿਚ ਉਦੋਂ ਹੀ ਹੁੰਦੀ ਹੈ ਜਦੋਂ ਉਹ ਮਾਂ ਬਣ

78. ਆਸਾ ਮਹਲਾ ਪੰਜਵਾਂ, ਪੰਨਾ 379
79. —ਉਹੀ— , ਪੰਨਾ 409
80. —ਉਹੀ— , ਪੰਨਾ 450
81. ਮਾਝ ਮਹਲਾ ਪੰਜਵਾਂ, ਪੰਨਾ 103

ਜਾਂਦੀ ਹੈ। ਪਿਆਰ ਦਾ ਪਰਵਾਹ ਅਗਾਂਹ ਨੂੰ ਟੁਰਦਾ ਹੈ। ਜੇਕਰ ਇਸਤਰੀ ਅੰਦਰ ਮਾਂ ਬਣਨ ਦੀ ਯੋਗਤਾ ਨਹੀਂ ਤਾਂ ਸਭ ਕੁਝ ਪ੍ਰਾਪਤ ਕਰਕੇ ਵੀ ਉਹ ਸਭ ਕੁਝ ਗੁਆ ਬੈਠਦੀ ਹੈ ਅਤੇ ਉਸਦਾ ਵਿਅਕਤਿਤਵ ਦਾਗਿਆ ਜਾਂਦਾ ਹੈ। ਜਿਥੇ ਆਦਰਸ਼ ਨਾਰੀ ਤੋਂ ਪਤੀ-ਵਰਤਾ ਹੋਣ ਦੀ ਉਮੀਦ ਕੀਤੀ ਜਾਂਦੀ ਹੈ, ਉਸ ਤੋਂ ਵੀਰ ਪੁੱਤਰਾਂ ਦੀ ਮਾਤਾ ਹੋਣ ਦੀ ਆਸ ਵੀ ਕੀਤੀ ਜਾਂਦੀ ਹੈ। ਪੁੱਤਰ ਹੀ ਮਾਂ ਦੇ ਨਾਂ ਨੂੰ ਰੋਸ਼ਨ ਕਰਦੇ ਹਨ। ਇਸੇ ਲਈ ਕਿਹਾ ਹੈ :—

"ਜਨਨੀ ਜਨੇ ਤੇ ਭਗਤ ਜਨੇ
ਕੈ ਦਾਤਾ ਕੈ ਸੂਰ ॥
ਨਹੀਂ ਤੋ ਜਨਨੀ ਬਾਂਝ ਰਹੇ
ਕਾਹੇ ਗਵਾਵੈ ਨੂਰ ॥"

ਮਾਂ ਦੀ ਮਮਤਾ ਅਤੇ ਇਸਤਰੀ ਦੇ ਪਤੀਵਰਤਾ ਗੁਣ ਭਾਰਤੀ ਸੰਸਕ੍ਰਿਤੀ ਵਿਚ ਬੜੀ ਮਾਨਤਾ ਪ੍ਰਾਪਤ ਹੈ। ਮਰਦ ਅਤੇ ਔਰਤ ਵਿਚ ਇਕੋ ਇਕ ਵਿਸ਼ੇਸ਼ ਅੰਤਰ ਜਿਸ ਕਾਰਨ ਇਸਤਰੀ ਨੂੰ ਪੁਰਸ ਤੋਂ ਵੀ ਮਹੱਤਵਪੂਰਨ ਮੰਨਿਆ ਜਾ ਸਕਦਾ ਹੈ, ਉਹ ਹੈ—'ਇਸਤਰੀ ਦੇ ਜਨਨੀ ਹੋਣ ਦੀ ਯੋਗਤਾ। ਜਨਮ ਦੇਣ ਦੀ ਸਮੱਰਥਾ ਇਸਤਰੀ ਵਿਚ ਹੈ।'[82] ਇਹ ਔਰਤ ਹੀ ਹੈ ਜੋ ਮਰਦ ਨੂੰ ਪਾਲਦੀ ਹੋਈ ਜਫਰ ਜਾਲਦੀ ਹੈ। ਉਹ ਰੱਬ ਦਾ ਰੂਪ ਹੁੰਦੀ ਹੈ ਅਤੇ ਬੱਚੇ ਲਈ ਰੱਬ ਵਰਗਾ ਆਸਰਾ ਵੀ।

ਬਾਂਝਪਣ ਇਸਤਰੀ ਲਈ ਸਰਾਪ ਹੋ ਨਿਬੜਦਾ ਹੈ ਜੋ ਉਸਨੂੰ ਪਤੀ ਤੋਂ ਨਿਖੇੜ ਦੇਂਦਾ ਹੈ। ਸੰਤਾਨ ਦੀ ਪ੍ਰਾਪਤੀ ਲਈ ਮਰਦ ਦੂਜਾ ਵਿਆਹ ਕਰਵਾਉਂਦਾ ਹੈ। ਕਿਸੇ ਸਮੇਂ ਪਤੀ-ਪਤਨੀ ਦੇ ਆਪਸੀ ਸਬੰਧ ਸੁਖਾਵੇਂ ਨਾ ਹੋਣ ਤਾਂ ਵੀ ਪਤਨੀ ਦੇ ਪੁੱਤਰਵੰਤੀ ਹੋ ਜਾਣ ਤੇ ਪਤੀ ਨਾਲ ਟੁੱਟ ਰਹੇ ਸਬੰਧ ਸੁਖਾਵੇਂ ਹੋ ਜਾਂਦੇ ਹਨ। ਸਹੁਰੇ ਘਰ ਵਿਚ ਉਸਨੂੰ ਯੋਗ ਸਥਾਨ ਮਿਲਣ ਲਗ ਪੈਂਦਾ ਹੈ :—

"ਗੋਰੀ ਸੇਤੀ ਤੁਟੈ ਭਤਾਰੁ ॥
ਪੁਤੀਂ ਗੰਢੁ ਪਵੈ ਸੰਸਾਰਿ ॥"

ਗਰਭਵਤੀ ਆਪਣੇ ਹੋਣ ਵਾਲੇ ਬੱਚੇ ਨੂੰ ਸਦਾ ਲੜਕਾ ਰੂਪ ਹੀ ਚਿਤਵਦੀ ਹੈ ਜੋ ਵੱਡਾ ਹੋ ਕੇ ਉਸ ਦੀਆਂ ਆਸਾਂ ਪੂਰੀਆਂ ਕਰੇਗਾ। ਆਪਣੇ ਖਿਆਲਾਂ ਵਿਚ ਹੀ ਉਹ ਪੁੱਤਰ ਨੂੰ ਜਵਾਨ ਹੋਇਆ ਵੇਖਦੀ ਹੈ ਜੋ ਉਸਦੇ ਲਈ ਬਹੁਤ ਸਾਰਾ ਧਨ ਕਮਾ ਕੇ ਲਿਆਉਂਦਾ ਹੈ ਅਤੇ ਖੁਸ਼ੀਆਂ ਨਾਲ ਝੋਲੀ ਭਰ ਦੇਂਦਾ ਹੈ :—

"ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥
ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥"[84]

---

82. ਵਿਸ਼ਵਨਾਥ ਤਿਵਾੜੀ–ਪੰਜਾਬੀ ਇਸਤਰੀ ਕਹਾਣੀਕਾਰ (ਦ੍ਰਿਸ਼ਟੀ) ,ਪੰਨਾ 13
83. ਵਾਰ ਮਾਝ ਕੀ ਮਹਲਾ ਪਹਿਲਾ, ਪੰਨਾ 143
84. ਗਉੜੀ ਬੈਰਾਗਣ ਮਹਲਾ ਚੌਥਾ, ਪੰਨਾ 165

ਜਦੋਂ ਵਾਸਤਵ ਵਿਚ ਹੀ ਪੁੱਤਰ ਦਾ ਜਨਮ ਹੁੰਦਾ ਹੈ ਤਾਂ ਬਾਕੀ ਪਰਿਵਾਰ ਤਾਂ ਖੁਸ਼ ਹੁੰਦਾ ਹੀ ਹੈ ਮਾਂ ਦੀ ਅਪਾਰ ਖੁਸ਼ੀ ਦਾ ਸੋਮਾ ਠਾਠਾਂ ਮਾਰਨ ਲਗ ਪੈਂਦਾ ਹੈ। ਉਹ ਫੁੱਲੀ ਨਹੀਂ ਸਮਾਂਦੀ। ਉਹ ਸਾਰਾ ਆਪਾ ਉਸ ਬੱਚੇ ਤੇ ਘੋਲ ਘੁੰਮਾਂਦੀ ਹੈ :—

"ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥
ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥"[85]

ਬੱਚਾ ਥੋੜੀ ਜੇਹੀ ਹੋਸ਼ ਸੰਭਾਲਦਾ ਹੈ, ਟੁਰਨ ਫਿਰਨ ਲਗਦਾ ਹੈ ਤਾਂ ਮਾਂ ਦੀ ਮਿਹਰ ਭਰੀ ਨਜ਼ਰ ਸਦਾ ਉਸਦੀ ਸੰਭਾਲ ਵਿਚ ਲਗੀ ਰਹਿੰਦੀ ਹੈ ਤੇ ਹਰ ਪਲ ਉਹ ਬੱਚੇ ਦਾ ਧਿਆਨ ਰਖਦੀ ਹੈ। ਉਸਨੂੰ ਹਰ ਪ੍ਰਕਾਰ ਦੀ ਔਕੜ ਤੋਂ ਬਚਾਈ ਰਖਦੀ ਹੈ :—

"ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥"[86]

ਮਾਂ ਦਾ ਬੱਚੇ ਪ੍ਰਤਿ ਪਿਆਰ ਅਤੇ ਸਨੇਹ ਦਾ ਨਿੱਘ ਪ੍ਰਗਟਾਉਣ ਲਈ ਗੁਰੂ ਅਰਜਨ ਦੇਵ ਜੀ ਸੇਵਕ ਦੀ ਪ੍ਰਭੂ ਪ੍ਰਤਿ ਪ੍ਰੀਤ ਲਈ ਮਾਂ-ਪੁੱਤਰ ਦੇ ਸਨੇਹ ਦਾ ਆਦਰਸ਼ ਪ੍ਰਸਤੁਤ ਕਰਦੇ ਹਨ :—

"ਮਾਤਾ ਬਾਰਿਕ ਦੇਖ ਅਨੰਦ ॥
ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ ॥"[87]

ਅਤੇ

"ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥
ਐਸਾ ਹਰ ਸੇਤੀ ਮਨੁ ਰਾਤਾ ॥"[88]

ਵੱਡਾ ਹੋ ਕੇ ਪੁੱਤਰ ਕਈ ਤਰ੍ਹਾਂ ਦੀਆਂ ਸ਼ਰਾਰਤਾਂ ਅਤੇ ਨੁਕਸਾਨ ਕਰਦਾ ਹੈ। ਮਾਂ ਉਸਨੂੰ ਪਿਆਰ ਨਾਲ ਸਮਝਾਂਦੀ ਹੈ। ਕਦੇ ਝਿੜਕਦੀ ਹੈ ਤਾਂ ਕਦੇ ਮਾਰਦੀ ਹੈ ਪਰ ਇਹ ਸਭ ਕੁਝ ਬੱਚੇ ਦੀ ਭਲਾਈ ਲਈ ਹੀ ਕਰਦੀ ਹੈ। ਝੱਟ ਪਿਛੋਂ ਆਪੇ ਹੀ ਉਸਨੂੰ ਮਨਾ ਲੈਂਦੀ ਹੈ। ਅਤੇ ਪਛਤਾਵਾ ਵੀ ਕਰਦੀ ਹੈ। ਦਿਲ ਵਿਚ ਉਹ ਆਪਣੇ ਬੱਚੇ ਪ੍ਰਤਿ ਕਿਸੇ ਤਰ੍ਹਾਂ ਦਾ ਦਵੇਸ਼ ਜਾਂ ਬੁਰੇ ਵਿਚਾਰ ਨਹੀਂ ਰਖਦੀ ਹੈ। ਉਸਦਾ ਮਨ ਸਦਾ ਬੱਚੇ ਦੀ ਭਲਾਈ ਅਤੇ ਸੁਖ ਹੀ ਮੰਗਦਾ ਹੈ :—

---

85. ਆਸਾ ਮਹਲਾ ਪੰਜਵਾਂ, ਪੰਨਾ 396
86. ਗਉੜੀ ਬੈਰਾਗਣ ਮਹਲਾ ਪੰਜਵਾਂ, ਪੰਨਾ 168
87. ਬਸੰਤ ਮਹਲਾ ਪੰਜਵਾਂ ਘਰ ਪਹਿਲਾ, ਪੰਨਾ 1180
88. ਭੈਰਉ ਨਾਮ ਦੇਓ ਜੀ, ਪੰਨਾ 1164

"ਸੁਤੁ ਅਪਰਾਧ ਕਰਤ ਹੈ ਜੇਤੇ ॥
ਜਨਨੀ ਚੀਤਿ ਨਾ ਰਾਖਸਿ ਤੇਤੇ ॥"[89]

ਮਾਤਾ ਦੀ ਬੱਚੇ ਦੇ ਜੀਵਨ ਵਿਚ ਏਨੀ ਲੋੜ ਅਤੇ ਮਹੱਤਤਾ ਨੂੰ ਮਹਿਸੂਸ ਕਰਦੇ ਹੋਏ ਹੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :—

"ਮਾਤਾ ਮਤਿ ਪਿਤਾ ਸੰਤੋਖੁ ॥
ਸਤੁ ਭਾਈ ਕਰਿ ਏਹੁ ਵਿਸੇਖੁ ॥"[90]

ਜਿਸ ਪ੍ਰਕਾਰ ਮਾਂ ਹਰ ਸਮੇਂ ਬੱਚੇ ਦੀ ਰਾਖੀ ਅਤੇ ਉਸਦੇ ਜੀਵਨ ਦੀ ਅਗਵਾਈ ਕਰਦੀ ਹੈ, ਉਸੇ ਤਰ੍ਹਾਂ ਹੀ ਹਰ ਵਿਅਕਤੀ ਨੂੰ ਮਤਿ ਜਾਂ ਬੁੱਧੀ ਨੂੰ ਆਪਣੀ ਮਾਤਾ ਮੰਨਕੇ ਉਸਦੇ ਅਨੁਸਾਰ ਅਮਲ ਕਰਨਾ ਚਾਹੀਦਾ ਹੈ। ਮਨ ਚੰਚਲ ਹੈ ਉਸਦੇ ਪਿਛੇ ਨਹੀਂ ਲਗਣਾ। ਮਾਤਾ ਜਿਸ ਤਰ੍ਹਾਂ ਗੰਭੀਰ ਅਤੇ ਭਲਾ ਕਰਨ ਵਾਲੀ ਹੈ, ਉਸੇ ਤਰ੍ਹਾਂ ਬੁੱਧੀ ਵੀ ਵਿਵੇਕਸ਼ੀਲ ਹੋਣੀ ਚਾਹੀਦੀ ਹੈ। ਕਦੇ ਕਿਸੇ ਦਾ ਬੁਰਾ ਨਹੀਂ ਸੋਚਣਾ ਚਾਹੀਦਾ। ਗੁਰੂ ਨਾਨਕ ਦੇਵ ਜੀ ਵਰਗੇ ਵਿਚਾਰ ਗੁਰੂ ਰਾਮਦਾਸ ਜੀ ਨੇ ਵੀ ਦਿੱਤੇ ਹਨ :—

"ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ ॥
ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ ॥"[91]

ਮਾਂ ਦਾ ਦਰਜਾ ਬੜਾ ਉੱਚਾ ਅਤੇ ਪੂਜਣਯੋਗ ਹੈ। ਘਰ ਵਿਚ ਜੋ ਸਥਾਨ ਪਤਨੀ ਪ੍ਰਾਪਤ ਨਹੀਂ ਕਰ ਸਕਦੀ ਉਹ ਮਾਂ ਦੇ ਰੂਪ ਵਿਚ ਕਰਦੀ ਹੈ। ਇਕ ਪਤਨੀ ਦੇ ਰੂਪ ਵਿਚ ਉਸ ਤੋਂ ਚੇਰੀ, ਦਾਸੀ ਦੇ ਗੁਣਾਂ ਵਾਲੀ ਹੋਣ ਦੀ ਆਸ ਕੀਤੀ ਜਾਂਦੀ ਹੈ ਪਰ ਇਕ ਜਨਨੀ ਦੇ ਰੂਪ ਵਿਚ ਉਹ ਆਗਿਆ ਦੇਣ ਦੇ ਸਮੱਰਥ ਹੈ ਉਸਦਾ ਦਰਜਾ ਪਿਤਾ ਦੇ ਬਰਾਬਰ ਹੋ ਜਾਂਦਾ ਹੈ :—

"ਗੁਰਦੇਵ ਮਾਤਾ, ਗੁਰਦੇਵ ਪਿਤਾ ਗੁਰਦੇਵ ਸਵਾਮੀ ਪਰਮੇਸੁਰਾ ॥[92]

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਆਦਿ ਗ੍ਰੰਥ ਦੀ ਆਦਰਸ਼ ਇਸਤਰੀ ਵਿਚ ਪਤੀ-ਵਰਤਾ ਦੇ ਸਾਰੇ ਗੁਣਾਂ, ਹਲੀਮੀ, ਭਾਣਾ ਮੰਨਣਾ, ਸੇਵਾ ਭਾਵ, ਤਿਆਗ, ਨਿਤ-ਨੇਮ ਕਰਨਾ ਆਦਿ ਦਾ ਸੁਮੇਲ ਹੈ। ਆਧੁਨਿਕ ਸਮਾਜ ਹੋਵੇ ਜਾਂ ਪ੍ਰਾਚੀਨ, ਇਸਤਰੀ ਵਿਚ ਇਨ੍ਹਾਂ ਸਾਰੇ ਗੁਣਾਂ ਦੀ ਸਦਾ ਮੰਗ ਹੀ ਰਹੀ ਹੈ ਅਤੇ ਰਹੇਗੀ ਵੀ।

'ਮੁਨਸ਼ੀ ਪ੍ਰੇਮ ਚੰਦ ਦੀ ਨਾਰੀ ਦਾ ਆਦਰਸ਼ ਹੈ ਇਕ ਸਥਾਨ ਉਤੇ ਤਿਆਗ, ਸੇਵਾ

---

89. ਆਸਾ ਸ੍ਰੀ ਕਬੀਰ ਜੀਉ ਕੇ, ਪੰਨਾ 478
90. ਰਾਗ ਗਉੜੀ ਗੁਆਰੇਰੀ ਮਹਲਾ ਪਹਿਲਾ, ਪੰਨਾ 151
91. ਸਵਈਏ ਮਹਲਾ ਚੌਥੇ ਕੇ ਚੌਥਾ, ਪੰਨਾ 1397

ਅਤੇ ਪਤੀਵਰਤਾ ਦਾ ਕੇਂਦਰਤ ਹੋਣਾ। ਹਰ ਔਰਤ ਵਿਚ ਤਿਆਗ, ਸੇਵਾ ਭਾਵ ਅਤੇ ਬਲੀਦਾਨ ਦੀ ਕੁਝ ਮਾਤਰਾ ਅਵੱਸ਼ ਹੀ ਕੁਦਰਤ ਵਲੋਂ ਦਿੱਤੀ ਹੁੰਦੀ ਹੈ। ਲੋੜ ਹੈ ਇਨ੍ਹ ਗੁਣਾਂ ਨੂੰ ਪਹਿਚਾਣ ਕੇ ਉਜਾਗਰ ਕਰਨ ਦੀ; ਸਰੀਰ ਅਤੇ ਮਨੋਬਿਰਤੀਆਂ ਨੂੰ ਚੰਗੇ ਪਾਸੇ ਲਾਉਣ ਦੀ ਤਾਂ ਜੋ ਉਨ੍ਹਾਂ ਦੀ ਸ਼ਕਤੀ ਅਜਾਈਂ ਨਾ ਜਾਏ।"[93]

ਇਸ ਆਦਰਸ਼ ਇਸਤਰੀ ਦੀ ਮਹਿਮਾ ਦਾ ਵਰਣਨ ਸ਼ਬਦਾਂ ਵਿਚ ਨਹੀਂ ਕੀਤਾ ਜਾ ਸਕਦਾ। ਉਹ ਕੁਲਵੰਤੀ, ਰੂਪਵੰਤੀ, ਗੁਣਵੰਤੀ, ਪੁੱਤਰਵੰਤੀ, ਆਚਾਰਵੰਨੀ, ਆਗਿਆ-ਵੰਤੀ, ਸ਼ਿੰਗਾਰਵੰਤੀ, ਸ਼ੀਲਵੰਤੀ, ਸਭਰਾਈ, ਸੁਲੱਖਣੀ, ਸੁਘੜ ਸਰੂਪ, ਸੰਤੋਖੀ ਅਤੇ ਸੇਵਿਕਾ ਹੈ। ਗੁਰੂ ਅਰਜਨ ਦੇਵ ਜੀ ਅਜੇਹੀ ਆਦਰਸ਼ ਨਾਰੀ ਨੂੰ ਇਸ ਤਰ੍ਹਾਂ ਬਿਆਨਦੇ ਹਨ :—

"ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥
ਆਗਿਆਕਾਰੀ ਸੁਘੜ ਸਰੂਪ ॥
ਇਛ ਪੂਰੇ ਮਨ ਕੰਤ ਸੁਆਮੀ ॥
ਸਗਲ ਸੰਤੋਖੀ ਦੇਰ ਜੇਠਾਨੀ ॥
ਸਭ ਪਰਵਾਰੇ ਮਾਹਿ ਸਰੇਸਟ ॥
ਮਤੀ ਦੇਵੀ ਦੇਵਰ ਜੇਸਟ ॥
ਧੰਨੁ ਗ੍ਰਿਹ ਜਿਤੁ ਪ੍ਰਗਟੀ ਆਇ ॥
ਜਨ ਨਾਨਕ ਸੁਖੇ ਸੁਖਿ ਵਿਹਾਇ ॥"[94]

ਉਸ ਪਤਨੀ ਦੀ ਮਹਿਮਾ ਕਹੀ ਹੀ ਨਹੀਂ ਜਾ ਸਕਦੀ ਜੋ ਪਤੀ ਨੂੰ ਭਾ ਜਾਵੇ :

"ਮਹਿਮਾ ਤਿਸੁ ਕੀ ਕਹਣੁ ਨ ਜਾਏ ॥
ਜੋ ਪਿਰਿ ਮੇਲਿ ਲਈ ਅੰਗਿ ਲਾਏ ॥
ਥਿਰੁ ਸੋਹਾਗੁ ਵਰੁ ਅਗਮ ਅਗੋਚਰ ॥
ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥"[95]

ਆਦਰਸ਼ ਇਸਤਰੀ ਨੂੰ ਪਤੀ ਪ੍ਰੇਮ ਤੋਂ ਛੁੱਟ ਸੰਸਾਰ ਦੀ ਕੋਈ ਹੋਰ ਅਮੋਲਕ ਵਸਤੂ ਖਿੱਚ ਨਹੀਂ ਪਾ ਸਕਦੀ। ਉਸ ਲਈ ਪਤੀ ਨਾਲ ਰਹਿ ਕੇ ਭੁੰਜੇ ਸੌਣਾ ਅਤੇ ਛੋਲੇ ਖਾ ਕੇ ਗੁਜ਼ਾਰਾ ਕਰਨਾ ਸੁਖਦਾਈ ਹੈ ਪਰ ਪਤੀ ਤੋਂ ਵਿਛੜ ਕੇ ਸੋਨਾ, ਰੁਪਏ ਤੇ ਮਹਿਲ ਮਾੜੀਆਂ

92. ਗਾਉੜੀ ਬਾਵਣ ਆਖਰੀ ਮਹਲਾ ਪੰਜਵਾ, ਪੰਨਾ 262
93. ਡਾ. ਬਚਨ—ਆਧੁਨਿਕ ਕਥਾ ਸਾਹਿਤਯ ਔਰ ਚਰਿਤਰ ਵਿਕਾਸ, ਪੰਨਾ 281
94. ਆਸਾ ਮਹਲਾ ਪੰਜਵਾਂ, ਪੰਨਾ 371
95. ਮਾਝ ਮਹਲਾ ਪੰਜਵਾਂ, ਪੰਨਾ 97

ਚੰਗੇ ਨਹੀਂ ਲਗਦੇ :—

"ਰੁਖੋ ਭੋਜਨੁ ਭੂਮਿ ਸੈਨ ਸਖੀ ॥
ਪ੍ਰਿਆ ਸੰਗਿ ਸੂਖਿ ਬਿਹਾਤ ॥"[96]

ਪਰਿਵਾਰ ਦੀ ਸਾਰਥਕਤਾ ਨਾਰੀ ਬਿਨਾਂ ਨਹੀਂ ਹੈ। ਜਨਨੀ ਅਤੇ ਜੀਵਨ-ਸਾਥਣ ਦੇ ਰੂਪ ਵਿਚ ਕੁਟੰਬ ਅਤੇ ਸਮਾਜ ਨੂੰ ਅਗਾਂਹ ਟੋਰਦੀ ਹੈ। ਉਹ ਆਪਣੀਆਂ ਇਛਾਵਾਂ ਅਤੇ ਖਾਹਿਸ਼ਾਂ ਦੀ ਕੁਰਬਾਨੀ ਕਰਕੇ ਵੀ ਪਰਿਵਾਰ ਦੀ ਹਿਤ ਲੋਚਦੀ ਹੈ। ਕੰਨਿਆਂ ਹੋ ਕੇ ਉਹ ਪਿਤਾ ਅਤੇ ਪਰਿਵਾਰਿਕ ਸਨਮਾਨ ਅਤੇ ਮਰਯਾਦਾ ਨੂੰ ਕਾਇਮ ਰਖਦੀ ਹੋਈ ਪਿਆਰ ਦਾ ਕੇਂਦਰ ਹੁੰਦੀ ਹੈ। ਆਦਰਸ਼ ਕੰਨਿਆ, ਵਿਆਹੁਤਾ ਅਤੇ ਮਾਤਾ ਪਿਤਾ ਰੂਪ ਵਿਚ ਉਹ ਪੂਜਨੀਯ ਹੈ।

———

96. ਕਾਨੜਾ ਮਹਲਾ ਪੰਜਵਾਂ ਪੰਨਾ, 1306

# ਉਪਸੰਹਾਰ

ਪ੍ਰਾਚੀਨ ਕਾਲ ਤੋਂ ਲੈ ਕੇ ਮੱਧਕਾਲ ਤਕ ਦੇ ਧਾਰਮਿਕ ਗ੍ਰੰਥਾਂ ਦੇ ਅਧਿਐਨ ਤੋਂ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਹਰ ਯੁਗ ਵਿਚ ਇਸਤਰੀ ਦੀ ਸਥਿਤੀ ਲਗਭਗ ਸਮਾਨ ਹੀ ਰਹੀ ਹੈ। ਉਸਦੀ ਜੀਵਨ ਵਿਚ ਸਥਿਤੀ ਹੀ ਉਸਦਾ ਚਰਿਤਰ ਘੜਦੀ ਹੈ। ਉਸਦਾ ਵਿਵਹਾਰ ਉਸਦੇ ਹਾਰਮੋਨਜ਼ ਉਸਦੇ ਆਪਣੇ ਦਿਮਾਗ ਦੀ ਕਾਢ ਨਹੀਂ ਸਗੋਂ ਉਸਦੇ ਹਾਲਾਤ, ਉਸਦਾ ਵਾਤਾਵਰਨ ਅਤੇ ਉਸਦਾ ਚੁਫ਼ੇਰਾ ਉਸਦਾ ਵਤੀਰਾ ਘੜਨਹਾਰੇ ਹਨ। ਸਮਾਜ ਦੇ ਇਸ ਅਨਿਖੜਵੇਂ ਅੰਗ ਨੂੰ ਸਦਾ ਮਰਦ ਦੀ ਸਹਾਇਕ ਦੀ ਭੂਮਿਕਾ ਮਿਲੀ ਹੈ। ਇਸਤਰੀ ਇਸ ਪ੍ਰਤਿ ਸੁਚੇਤ ਵੀ ਹੈ। ਉਸਦੇ ਦੈਨਿਕ ਜੀਵਨ ਨੇ ਉਸਨੂੰ ਸਦਾ ਸਹਿਨਸ਼ੀਲਤਾ ਅਤੇ ਸਵੈ-ਸੰਜਮ ਦਾ ਪਾਠ ਪੜ੍ਹਾਇਆ ਹੈ। ਉਸਦੀ ਰੁਚੀ ਸਮਝੌਤਾਵਾਦੀ ਅਤੇ ਆਸਤਿਕ ਰਹੀ ਹੈ। ਉਸ ਵਿਚ ਦੁਖ, ਤਕਲੀਫ਼, ਗਰੀਬੀ, ਬਦਕਿਸਮਤੀ ਅਤੇ ਔਕੜ ਨੂੰ ਸਾਹਸ ਨਾਲ ਸਹਿਣ ਦੀ ਸਮੱਰਥਾ ਹੈ। ਜੇਕਰ ਉਸਨੂੰ ਨਿਸ਼ਚਿਤ ਉਦੇਸ਼ ਪ੍ਰਾਪਤ ਕਰਨ ਦੀ ਸੁਤੰਤਰਤਾ ਦੇ ਦਿੱਤੀ ਜਾਵੇ ਤਾਂ ਉਹ ਮਰਦ ਤੋਂ ਵੀ ਵਧ ਬਹਾਦਰੀ ਨਾਲ ਸਫ਼ਲਤਾ ਦੀਆਂ ਪੌੜੀਆਂ ਚੜ੍ਹ ਸਕਦੀ ਹੈ।

ਇਸਤਰੀ ਸੁਭਾਅ ਵਜੋਂ ਸਨਿਮਰ ਅਤੇ ਪਵਿੱਤਰ ਹੈ। ਪੁੱਤਰੀ, ਭੈਣ, ਪਤਨੀ ਅਤੇ ਮਾਂ ਦੇ ਰੂਪ ਵਿਚ ਉਹ ਆਪਣੇ ਪਿਤਾ, ਭਰਾ, ਪਤੀ ਅਤੇ ਪੁੱਤਰ ਦੀ ਸੁਖ ਲਈ ਹੀ ਅਰਦਾਸਾਂ ਕਰਦੀ ਹੈ ਅਤੇ ਉਸਦੀਆਂ ਅਰਜੋਈਆਂ ਦੀ ਸੁਣਵਾਈ ਵੀ ਹੁੰਦੀ ਹੈ। ਧਾਰਮਿਕ ਖੇਤਰ ਵਿਚ ਉਹ ਮਰਦ ਤੋਂ ਕਿਤੇ ਅੱਗੇ ਹੈ। ਮਾਲਾ ਦੇ ਮਣਕੇ ਫੇਰਦੀ ਹੋਈ ਉਹ ਰੱਬ ਨੂੰ ਆਪਣੇ ਬਿਲਕੁਲ ਨੇੜੇ ਮਹਿਸੂਸਦੀ ਹੈ। ਇਥੇ ਪੁੱਜ ਕੇ ਉਸਦੇ ਜੀਵਨ ਦੀ ਸਾਰੀ ਕੁੜੱਤਣ ਅਤੇ ਘਟੀਆਪਨ ਦਾ ਅਹਿਸਾਸ ਮੁੱਕ ਜਾਂਦੇ ਹਨ। ਉਸ ਵਿਚ ਮਰਦ ਤੋਂ ਵਧ ਪਵਿੱਤਰਤਾ, ਸ਼ੁੱਧਤਾ ਅਤੇ ਵਿਸ਼ਵਾਸ ਹੋਣ ਕਾਰਨ ਉਹ ਰੱਬੀ ਨੂਰ ਨੂੰ ਆਸਾਨੀ ਨਾਲ ਪਹਿਚਾਣ ਲੈਂਦੀ ਹੈ। ਬੀਬੀ ਖ਼ਦੀਜਾ ਨੇ ਮੁਹੰਮਦ ਸਾਹਿਬ ਦੀ ਇਲਾਹੀ ਸ਼ਕਤੀ

ਨੂੰ ਸਭ ਤੋਂ ਪਹਿਲਾਂ ਮਹਿਸੂਸਿਆ; ਬੇਬੇ ਨਾਨਕੀ ਨੇ ਗੁਰੂ ਨਾਨਕ ਦੇਵ ਜੀ ਦੀ ਗੇਬੀ ਪ੍ਰਤਿਭਾ ਨੂੰ ਸਰਵ-ਪ੍ਰਥਮ ਸਵੀਕਾਰਿਆ।

ਪੂਰਵ ਆਰੀਆਂ ਕਾਲ ਬਾਰੇ ਬਹੁਤੇ ਪ੍ਰਮਾਣ ਉਪਲਬਧ ਨਹੀਂ ਹਨ। ਪਰ ਜਿੰਨੇ ਕੁ ਤੱਥ ਸਾਹਮਣੇ ਹਨ ਉਨ੍ਹਾਂ ਤੋਂ ਇਸਤਰੀ ਦੇ ਸੁਤੰਤਰ ਜੀਵਨ ਦਾ ਹੀ ਝਾਉਲਾ ਪੈਂਦਾ ਹੈ। ਵੈਦਿਕ ਕਾਲ ਵਿਚ ਉੱਚ-ਆਚਰਨ ਵਾਲੀਆਂ ਇਸਤਰੀਆਂ ਸਨਮਾਨਿਤ ਜੀਵਨ ਬਤੀਤ ਕਰਦੀਆਂ ਸਨ। ਜਦੋਂ ਕਿ ਆਚਰਨਹੀਣ ਇਸਤਰੀਆਂ ਨਿੰਦਿਤ ਜੀਵਨ ਕਟਦੀਆਂ ਸਨ। ਇਸਤਰੀ ਉਤੇ ਕੁਝ ਬੰਦਸ਼ਾਂ ਸਨ ਤਾਂ ਉਸਨੂੰ ਕੁਝ ਖੁਲ੍ਹਾਂ ਵੀ ਪ੍ਰਾਪਤ ਸਨ। ਪੁੱਤਰੀ ਰੂਪ ਵਿਚ ਉਹ ਪਿਤਾ ਦੀ ਆਗਿਆਕਾਰੀ, ਪਰਿਵਾਰ ਲਈ ਮੰਗਲਕਾਰੀ, ਜਨਨੀ ਦੀ ਸਹਿਚਾਰੀ, ਭਰਾਵਾਂ ਦੀ ਲਾਡਲੀ, ਭੈਣਾਂ, ਸਹੇਲੀਆਂ ਅਤੇ ਗੁਆਂਢੀਆਂ ਦੀ ਪਿਆਰੀ ਅਤੇ ਕੁਲ ਦੀ ਪ੍ਰਤਿਸ਼ਠਾ ਵਧਾਉਣ ਵਾਲੀ ਸੀ। ਪਤਨੀ ਰੂਪ ਵਿਚ ਉਹ ਪਤੀ ਦੇ ਸਮਾਨ ਧਾਰਮਿਕ ਕਾਰਜ ਕਰਨ ਯੋਗ, ਪਤੀ ਦੀ ਆਗਿਆਕਾਰ, ਸ਼ੁਭਚਿੰਤਕਾ ਅਤੇ ਪਰਿਵਾਰ ਦਾ ਮਾਣ ਵਧਾਉਣ ਵਾਲੀ ਸੀ। ਉਸਦੇ ਪਤਨੀਤਵ ਦੀ ਸੰਪੂਰਨਤਾ ਮਾਤ੍ਰਿਤਵ ਦੀ ਪ੍ਰਾਪਤੀ ਵਿਚ ਸੀ ਜਿਥੇ ਪੁਜ ਕੇ ਉਹ ਤਿਆਗ, ਖਿਮਾ ਅਤੇ ਉਦਾਰਤਾ ਦੀ ਪੁੰਜ ਹੋ ਨਿਬੜਦੀ ਸੀ। ਇਸ ਸਥਿਤੀ ਵਿਚ ਉਹ ਆਪਣੇ ਪਰਿਵਾਰ ਉਤੇ ਸ਼ਾਸਨ ਕਰਨ ਦੇ ਸਮੱਰਥ ਹੋ ਜਾਂਦੀ ਸੀ। ਸ਼ਕਤੀਆਂ ਦੇ ਸਰੂਪ ਵੀ ਨਾਰੀ ਰੂਪਾਂ-ਮਹਾਂਕਾਲੀ, ਮਹਾ ਲਛਮੀ ਅਤੇ ਮਹਾਂਸੁਰਸਤੀ-ਵਿਚ ਵਰਣਿਤ ਸਨ।

ਉਤਰ ਵੈਦਿਕ ਕਾਲ ਵਿਚ ਉਸਦਾ ਚਿੱਤਰ ਅਧੋਗਤੀ ਵਾਲਾ ਹੀ ਉਭਰਦਾ ਹੈ। ਭਾਵੇਂ ਸਿਮਰਤੀਕਾਰਾਂ ਨੇ ਉਸਦੀ ਪਹਿਲੀ ਸਥਿਤੀ ਨੂੰ ਬਰਕਰਾਰ ਰਖਣ ਦੇ ਯਤਨ ਕੀਤੇ। ਪਹਿਲਾਂ ਦੀ ਤਰ੍ਹਾਂ ਹੁਣ ਧਾਰਮਿਕ ਅਤੇ ਬੌਧਿਕ ਖੇਤਰ ਵਿਚ ਉਸਦੇ ਅਧਿਕਾਰ ਪੁਰਸ਼ ਦੇ ਸਮਾਨ ਨਹੀਂ ਰਹਿ ਗਏ ਸਨ। ਬਾਲ ਵਿਆਹ ਆਰੰਭ ਹੋ ਗਏ ਸਨ ਅਤੇ ਵਿਧਵਾ ਬੰਦ ਹੋ ਗਏ ਸਨ। ਸੰਨਿਆਸ ਅਤੇ ਤਿਆਗ ਦਾ ਪ੍ਰਭਾਵ ਵਧ ਰਿਹਾ ਸੀ ਜਿਸ ਕਾਰਨ ਇਸਤਰੀ ਨੂੰ 'ਅਨਰਥ ਦੀ ਜੜ੍ਹ' ਅਤੇ 'ਜੂਏ ਜੇਹੀ ਬੁਰਾਈ' ਕਹਿ ਕੇ ਨਿੰਦਿਆ ਜਾਣ ਲਗਾ ਸੀ। ਭਾਵੇਂ ਪ੍ਰਸਿਧ ਬ੍ਰਹਮਵਾਦਿਨੀਆਂ ਅਤੇ ਵਿਦਵਾਨ ਇਸਤਰੀਆਂ ਦੀ ਹੋਂਦ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਪਤੀ ਪਹਿਲਾਂ ਪਤਨੀ ਲਈ ਸਖਾ ਸੀ, ਫਿਰ ਗੁਰ ਬਣਿਆ ਅਤੇ ਉਤਰ ਵੈਦਿਕ ਕਾਲ ਵਿਚ ਉਹ ਦੇਵਤਾ ਸਮਾਨ ਪੂਜਯ ਹੋ ਚੁੱਕਾ ਸੀ।

ਰਾਮਾਇਣ ਕਾਲ ਦੀ ਇਸਤਰੀ-ਸੰਸਕ੍ਰਿਤੀ ਦੀ ਨਕਲ ਤਾਂ ਅੱਜ ਵੀ ਆਦਰਸ਼ ਇਸਤਰੀ ਵੀ ਕਰਦੀ ਪ੍ਰਤੀਤ ਹੁੰਦੀ ਹੈ। ਸੀਤਾ ਨੂੰ ਆਦਰਸ਼ ਸਰੂਪ ਵਿਚ ਪ੍ਰਗਟਾਉਂਦੇ ਹੋਏ ਪਤੀ ਦੀ ਸੁਖ-ਦੁਖ ਦੀ ਸਾਥੀ ਦਰਸਾਇਆ ਹੈ। ਜੰਗਲ ਵਿਚ ਵੀ ਪਤੀ ਦੀ ਛਤਰ ਛਾਇਆ ਹੇਠ ਉਹ ਸੁਖੀ ਹੈ ਪਰ ਪਤੀ ਤੋਂ ਵਿਛੜਕੇ ਰਾਜ-ਭਾਗ ਦੇ ਸੁਖ ਮਾਣਨ ਤੋਂ ਇਨਕਾਰੀ ਹੈ। ਪਤੀ ਦੀ ਅਰਧਾਂਗਨੀ ਹੋਣ ਕਾਰਨ ਉਸਦਾ ਅਭਿੰਨ ਅੰਗ ਹੈ ਭਾਵੇਂ ਉਸ

ਦੇ ਹੱਥੋਂ ਵਧੇਰੇ ਨਿਰਾਦਰ ਅਤੇ ਦੁਖ ਝਲਦੀ ਹੈ। ਇਸਤਰੀ ਦੇ ਔਗੁਣਾਂ ਨੂੰ ਵਿਸ਼ੇਸ਼ ਸਥਿਤੀਆਂ ਵਿਚ ਉਜਾਗਰ ਕਰਕੇ ਉਸਦੇ ਭਿਅੰਕਰ ਰੂਪਾਂ ਦਾ ਵੀ ਵਰਣਨ ਹੈ। ਉਹ ਹਠੀ ਹੋ ਕੇ ਚੰਗੇ-ਮੰਦੇ ਦੀ ਸੋਝੀ ਗੁਆ ਬੈਠਦੀ ਹੈ। ਡਾਹ, ਖਾਹਿਸ਼, ਇਛਾ ਕ੍ਰੋਧ, ਈਰਖਾ, ਸੁਆਰਥ ਅਤੇ ਬਦਲੇ ਦੀ ਭਾਵਨਾ ਅਧੀਨ ਇਸਤਰੀ ਸਾਖਿਆਤ ਚੰਡੀ ਦਾ ਰੂਪ ਵੀ ਹੋ ਜਾਂਦੀ ਹੈ। ਪਰ ਇਸ ਪ੍ਰਕਾਰ ਦੀਆਂ ਇਸਤਰੀਆਂ ਦੀ ਗਿਣਤੀ ਸਮਾਜ ਵਿਚ ਬਹੁਤ ਘੱਟ ਸੀ।

ਆਗਮਕਾਲੀਨ ਸਮਾਜ ਵਿਚ ਤਿਆਗਵਾਦ ਅਤੇ ਭਾਂਜਵਾਦ ਤੇ ਜ਼ੋਰ ਸੀ ਜਿਸ ਕਾਰਨ ਪੁਰਸ਼ ਨੂੰ ਇਸਤਰੀ ਤੋਂ ਦੂਰ ਰਹਿਣ ਦਾ ਵੀ ਉਪਦੇਸ਼ ਦਿੱਤਾ ਜਾਂਦਾ ਸੀ। ਇਸਤਰੀ ਪ੍ਰਤਿ ਘਿਰਨਾ ਪੈਦਾ ਕਰਨ ਲਈ ਉਸਦੀ ਨਿੰਦਾ ਕਰਨੀ, ਉਸ ਲਈ ਅਪਸ਼ਬਦ ਵਰਤਣੇ ਅਤੇ ਗ੍ਰਿਹਸਥ ਦੇ ਤਿਆਗ ਲਈ ਪ੍ਰੇਰਨਾ ਆਮ ਸੀ। ਮਹਾਤਮਾ ਬੁੱਧ ਨੇ ਇਸਤਰੀ-ਸੰਘ ਸਥਾਪਿਤ ਕਰਕੇ ਸਿਧਾਂਤਕ ਰੂਪ ਵਿਚ ਇਸਤਰੀ ਪ੍ਰਤਿ ਆਦਰ ਭਾਵ ਵਿਅਕਤ ਕੀਤਾ ਪਰ ਸੰਘ ਵਿਚ ਉਨ੍ਹਾਂ ਦੀ ਸਥਿਤੀ ਮਰਦ ਭਿਕਸ਼ੂਆਂ ਦੀ ਅਧੀਨਗੀ ਵਾਲੀ ਹੀ ਰਹੀ। ਜਾਤਕਾਂ ਵਿਚ ਨਾਰੀ ਨਿੰਦਾ ਦੇ ਉਲੇਖ ਮਿਲਦੇ ਹਨ। ਬੰਧਕ ਮੋਖ਼, ਧੰਮਪਦ, ਪਵਨ-ਪੱਥਰ, ਮਹਾਂ ਪਦਮ ਅਤੇ ਅੰਡਭੁਤ ਜਾਤਕਾਂ ਵਿਚ ਇਸਤਰੀ ਜੂਨ ਵਿਚ ਇਸਤਰੀ ਨੂੰ ਪਾਪਣ ਅਤੇ ਅਸਾਧਵੀ ਕਿਹਾ ਗਿਆ ਹੈ। ਉਹ ਇਸਤਰੀ ਜੂਨ ਵਿਚ ਮੁਕਤੀ ਪ੍ਰਾਪਤ ਕਰਨ ਤੋਂ ਅਸਮਰਥ ਹੈ। ਫਿਰ ਵੀ ਬੁੱਧ ਧਰਮ ਵਿਚ ਕੁਆਰੀ, ਵਿਆਹੁਤਾ, ਪਤੀਵਰਤਾ, ਵਿਧਵਾ, ਬਾਂਝ, ਛੁੱਟੜ, ਵੇਸਵਾ ਸਭ ਸੰਮਲਿਤ ਹੋਈਆਂ ਜੋ ਧਰਮ-ਕਰਮ ਵਿਚ ਸੰਪੂਰਨ ਯੋਗਦਾਨ ਪਾਉਂਦੀਆਂ ਸਨ।

ਜੈਨ ਧਰਮ ਵਿਚ ਸੰਜਮ ਤੇ ਜ਼ੋਰ ਸੀ; ਇਸਤਰੀ ਨੂੰ ਚੰਚਲ, ਮਾਯਾਵੀ, ਕਿਰਤਘਨ, ਕਾਮ ਨਾਲ ਸੜਦੀ ਅਗਨੀ, ਨਰਕ ਦੀ ਖਾਣ, ਵਿਸ ਦੀ ਵੇਲ ਆਦਿ ਦੁਆਰਾ ਸੰਬੋਧਿਤ ਕੀਤਾ ਗਿਆ ਹੈ। ਇਸ ਯੁਗ ਵਿਚ ਰਾਜਿਆਂ ਦੇ ਮਹਿਲਾਂ ਵਿਚ ਕਾਮਵਾਸਨਾ ਦੀ ਪੂਰਤੀ ਲਈ ਕੋਮਲਾਂਗੀਆਂ ਅਤੇ ਰੂਪਵਤੀਆਂ ਦੀ ਸੰਖਿਆ ਵਿਚ ਤੇਜੀ ਨਾਲ ਵਾਧਾ ਹੋ ਰਿਹਾ ਸੀ ਪਰ ਨਾਲ ਹੀ ਬਹੁਤ ਸਾਰੀਆਂ ਵਿਦੂਸ਼ੀ, ਰਾਜ ਭਾਗ ਵਿਚ ਨਿਪੁੰਨ, ਭਿਕਸ਼ੁਣੀਆਂ ਅਤੇ ਉਪਾਸਕਾਵਾਂ ਵੀ ਸਨ। ਇਸਤਰੀਆਂ ਧਾਰਮਿਕ ਖੇਤਰ ਵਿਚ ਪੂਰਨ ਸੁਤੰਤਰਤਾ ਦੀਆਂ ਅਧਿਕਾਰੀ ਸਨ। ਉਨ੍ਹਾਂ ਨੂੰ ਮਰਦ ਤੋਂ ਵਧ ਧਾਰਮਿਕ ਪਵਿਤਰ, ਤਿਆਗਸ਼ੀਲ ਅਤੇ ਭਾਵੁਕ ਮੰਨਿਆ ਜਾਂਦਾ ਸੀ। ਉਹ ਪਾਠ-ਪੂਜਾ ਕਰ ਸਕਦੀਆਂ, ਉਚ ਸ੍ਰਾਵਿਕਾ ਅਤੇ ਮੁਨੀ ਬਣ ਸਕਦੀਆਂ ਅਤੇ ਗਿਆਰਾਂ ਅੰਗ ਪੜ੍ਹ ਸਕਦੀਆਂ ਸਨ।

ਜੈਨ ਕਥਾਵਾਂ ਵਿਚ ਇਸਤਰੀ ਦੇ ਸਮਾਜ ਵਿਚ ਵਿਚਰਦੇ ਵੱਖ ਵੱਖ ਰੂਪ ਮਿਲਦੇ ਹਨ। ਭਗਵਾਨ ਜਿਨੇਦਰ ਦੇਵ ਦੀ ਜਨਨੀ ਦੇ ਰੂਪ ਵਿਚ ਉਹ ਮਹਾਨ ਹੈ ਤਾਂ ਵਿਧਵਾ

ਹੋ ਕੇ ਅਪਮਾਨਿਤ ਹੈ। ਕਦੇ ਰਾਣੀ ਬਣ ਕੇ ਰਾਜ ਸਭਾ ਵਿਚ ਸਨਮਾਨਿਤ ਹੈ ਤਾਂ ਕਦੇ ਦਾਸੀ ਬਣ ਕੇ ਕੁਝ ਕੁ ਧਨ ਲਈ ਸਤੀਤਵ ਵੇਚਣ ਨੂੰ ਤਿਆਰ ਹੈ। ਕਦੇ ਆਪਣੀ ਚਤੁਰਾਈ ਨਾਲ ਰਾਜਿਆਂ ਨੂੰ ਹੈਰਾਨ ਕਰਦੀ ਹੈ ਤਾਂ ਕਦੇ ਸੌਂਕਣ ਤੋਂ ਦੁਖੀ ਹੋ ਕੇ ਆਤਮ ਹਤਿਆ ਕਰਦੀ ਹੈ। ਕਦੇ ਜੋਸ਼ ਵਿਚ ਆ ਕੇ ਪਾਪ ਕਰਨ ਲਈ ਮਜ਼ਬੂਰ ਹੋ ਜਾਂਦੀ ਹੈ ਤਾਂ ਕਦੇ ਪੇਟ ਲਈ ਵੇਸਵਾ ਬਣਦੀ ਹੈ ਅਤੇ ਕਦੇ ਸਤੀਤਵ ਕਾਰਣ ਦੇਵਤਿਆਂ ਦੁਆਰਾ ਪੂਜਣਯੋਗ ਬਣਦੀ ਹੈ। ਕਦੇ ਪਤੀਵਰਤਾ ਬਣਕੇ ਆਦਰਸ਼ ਰੂਪ ਪੇਸ਼ ਕਰਦੀ ਹੈ ਤਾਂ ਕਦੇ ਕਾਮਵਸ ਸਭ ਦੀ ਘਿਰਨਾ ਦੀ ਪਾਤਰ ਬਣਦੀ ਹੈ।

ਵਿਦੇਸ਼ੀਆਂ ਦੇ ਭਾਰਤ ਆਉਣ ਨਾਲ ਇਸਤਰੀ ਦੀ ਸਥਿਤੀ ਸੋਚਨੀਯ ਹੋ ਗਈ। ਪਤੀ ਉਸਦੇ ਲਈ ਦੇਵਤਾ ਸੀ ਜਿਸਦੇ ਸ਼ਬਦ ਪਤਨੀ ਲਈ ਅੰਤਿਮ ਸਚਾਈ ਹੁੰਦੇ ਸਨ। ਪਤਨੀ ਸੰਤਾਨ ਉਤਪਤੀ ਦਾ ਸਾਧਨ ਮਾਤਰ ਰਹਿ ਗਈ ਸੀ। ਬਹੁ-ਪਤਨੀ ਵਿਆਹ ਅਤੇ ਸਤੀ ਪ੍ਰਥਾ ਵਿਚ ਤੇਜੀ ਨਾਲ ਵਾਧਾ ਹੋ ਰਿਹਾ ਸੀ। ਮੁਹੰਮਦ ਬਿਨ-ਕਾਸਿਮ ਦੇ ਹਮਲੇ ਤੋਂ ਮੁਗਲ ਸਾਮਰਾਜ ਤਕ ਦਾ ਇਸਤਰੀ ਪਤਨ ਦਾ ਇਤਿਹਾਸ ਇਸਤਰੀ ਦੇ ਹੰਝੂਆਂ ਦੀ ਥਾਂ ਉਸਦੇ ਖੂਨ ਨਾਲ ਲਿਖਿਆ ਗਿਆ ਹੈ। ਮੱਧਕਾਲ ਦੇ ਆਰੰਭ ਵਿਚ ਹੀ ਵਿਧਵਾ ਵਿਆਹ ਬੰਦ ਹੋ ਚੁੱਕੇ ਸੀ; ਦਾਸੀਆਂ ਦਾ ਵੇਚ ਵਟਾਂਦਰਾ ਆਮ ਸੀ। ਰਾਜਪੂਤਨੀਆਂ ਜ਼ੌਹਰ ਦੁਆਰਾ ਸਤ ਬਚਾਦੀਆਂ ਸਨ ਜਿਸ ਤੋਂ ਇਸਤਰੀ-ਦੁਰਦਸ਼ਾ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਕੁਝ ਕੁ ਗਿਣਤੀ ਦੇ ਵੱਡੇ ਘਰਾਂ ਦੀਆਂ ਇਸਤਰੀਆਂ ਨੂੰ ਹੀ ਵਿਦਿਆ ਪ੍ਰਾਪਤੀ ਦਾ ਹੱਕ ਸੀ। ਮੁਗਲ ਕਾਲ ਇਸਤਰੀ ਪ੍ਰਤਿ ਘੋਰ ਅਨਿਆਂ ਦਾ ਯੁਗ ਸੀ। ਇਸੇ ਲਈ ਇਸਨੂੰ ਇਸਤਰੀ ਜੀਵਨ ਦਾ ਨਾਰਕੀ ਕਾਲ ਕਿਹਾ ਜਾਂਦਾ ਹੈ। ਬਾਲ-ਵਿਆਹ ਆਮ ਹੁੰਦੇ ਸਨ ਜਿਸ ਕਾਰਨ ਵਿਆਹ ਵਿਚ ਉਸਦੀ ਮਰਜ਼ੀ ਦੀ ਮਹੱਤਤਾ ਖਤਮ ਹੋ ਚੁੱਕੀ ਸੀ। ਉਹ ਘਰ ਦੀ ਚਾਰਦੀਵਾਰੀ ਵਿਚ ਕੈਦ ਹੋ ਕੇ ਰਹਿ ਗਈ ਸੀ ਜਿਸਨੂੰ ਐਸ਼ ਦੇ ਸਾਧਨ ਵਜੋਂ ਵਰਤਿਆ ਜਾਂਦਾ ਸੀ। ਜੋ ਵੀ ਧਾੜਵੀ ਲੁਟੇਰਾ ਭਾਰਤ ਵਿਚ ਆਇਆ ਉਸਨੇ ਹੀ ਇਸਤਰੀ ਨੂੰ ਉਧਾਲਿਆ, ਗੁਲਾਮ ਬਣਾਇਆ ਅਤੇ ਉਸਦੀ ਨਿਲਾਮੀ ਕੀਤੀ। ਇਸ ਹਾਲਤ ਵਿਚ ਉਸਦੀ ਆਜ਼ਾਦੀ ਦਾ ਅੰਤ ਹੋਣਾ ਸੁਭਾਵਿਕ ਸੀ।

ਨਾਥ ਜੋਗੀਆਂ ਨੇ ਤਾਂ ਇਸਤਰੀ ਦੇ ਨਾਂ ਲੈਣ ਨੂੰ ਘਿਰਣਤ ਮੰਨਿਆ ਅਤੇ ਉਸਦੇ ਪਰਛਾਵੇਂ ਤਕ ਤੋਂ ਦੂਰ ਰਹਿਣ ਦਾ ਉਪਦੇਸ਼ ਦਿੱਤਾ। ਇਸਤਰੀ ਨੂੰ ਬਾਘਿਨ ਅਤੇ ਤ੍ਰੈਲੋਕੀ ਨੂੰ ਖਾਣਵਾਲੀ ਕਹਿ ਕੇ ਉਸ ਪ੍ਰਤਿ ਬੜਾ ਗੈਰਮਨੁੱਖੀ, ਦਾਰਸ਼ਨਿਕ, ਧਾਰਮਿਕ ਅਤੇ ਸਮਾਜਿਕ ਅਨਿਆਂ ਕੀਤਾ।

ਗ੍ਰਿਹਸਥ ਜੀਵਨ ਤੋਂ ਵਿਮੁਖਤਾ, ਸਮਾਜਿਕ ਜੀਵਨ ਤੋਂ ਅਪਸਾਰਤਾ, ਸਰੀਰਕ ਕਸ਼ਟਾਂ ਅਤੇ ਸਾਧਨਾ ਦੁਆਰਾ ਦੁਰਲਭ ਭਾਂਤ ਦੀਆਂ ਰਿਧੀਆਂ ਸਿਧੀਆਂ ਦੀ ਪ੍ਰਾਪਤੀ

ਆਦਿ ਦ੍ਰਿਸ਼ਟੀਕੋਣਾਂ ਨੇ ਲੋਕਾਂ ਦੇ ਆਤਮਿਕ ਬਲ ਨੂੰ ਨਿਰਬਲ ਕੀਤਾ ਅਤੇ ਇਸਤਰੀ ਨੂੰ ਰਸਾਤਲ ਵਲ ਧਕਿਆ। ਸਾਕਤਾਂ ਨੇ ਇਸਤਰੀ-ਸਰੀਰ ਨੂੰ ਮੁਕਤੀ ਪ੍ਰਾਪਤੀ ਦੇ ਸਾਧਨ ਵਜੋਂ ਵਰਤਣ ਦਾ ਮਾਰਗ ਦਸ ਕੇ ਉਸ ,ਨੂੰ ਮਾਣ ਵਡਿਆਈ ਦੇਣ ਦੀ ਥਾਂ ਉਸਦੀ ਧਾਰਮਿਕ ਦੁਰਵਰਤੋਂ ਵੀ ਕੀਤੀ। ਇਸ ਪ੍ਰਕਾਰ ਜਦੋਂ ਚੁਫੇਰੇ ਉਥਲ-ਪੁਥਲ, ਲੁੱਟ-ਖਸੁੱਟ, ਆਪਾਧਾਪੀ, ਮਾਰਧਾੜ, ਖੋਹ-ਖਿੰਝ, ਜੁਗਰਦੀ ਅਤੇ ਅਨੈਤਿਕਤਾ ਦਾ ਨੰਗਾ ਨਾਚ ਹੋ ਰਿਹਾ ਸੀ ਤਾਂ ਕਈ ਸੁਧਾਰਵਾਦੀ ਲਹਿਰਾਂ ਨੇ ਜਨਮ ਲਿਆ ਪਰ ਉਹ ਸਭ ਤਿਆਗ-ਵਾਦੀ ਸਨ, ਜੀਵਨ ਤੋਂ ਉਪਰਾਮ ਕਰਨ ਵਾਲੀਆਂ/ਜਿਨ੍ਹਾਂ ਕਾਰਨ ਸਮਾਜ ਦੀ ਹੋਂਦ ਲਈ ਹੀ ਖਤਰਾ ਪੈਦਾ ਹੋ ਗਿਆ ਸੀ। ਜੇਕਰ ਇਸ ਵਿਚਾਰਧਾਰਾ ਨੂੰ ਰੋਕ ਨਾ ਪਾਈ ਜਾਂਦੀ ਤਾਂ ਵਹਿਮ, ਭਰਮ, ਪਾਖੰਡ, ਅਤੇ ਵਿਰਕਤਤਾ ਨੇ ਸਮਾਜਿਕ ਢਾਂਚੇ ਦੀਆਂ ਖੋਖਲੀਆਂ ਹੋ ਚੁੱਕੀਆਂ ਜੜ੍ਹਾਂ ਨੂੰ ਹਿਲਾ ਕੇ ਰਖ ਦੇਣਾ ਸੀ। ਭਗਤੀ ਅੰਦੋਲਨ ਦੇ ਸੰਚਾਲਕਾਂ ਨੇ ਸਮਾਜ ਦੀ ਇਸ ਪਤਨਮਈ ਅਵਸਥਾ ਨੂੰ ਸੁਧਾਰਨ ਦੇ ਪ੍ਰਯਤਨ ਕੀਤੇ। ਕਬੀਰ, ਨਾਮਦੇਵ, ਤਰਲੋਚਨ, ਧੰਨਾ, ਰਾਮਾਨੰਦ, ਜੈਦੇਵ, ਗੁਰੂ ਨਾਨਕ ਦੇਵ ਅਤੇ ਚੈਤੰਨਯ ਨੇ ਲੋਕਾਂ ਨੂੰ ਅਧਿਆਤਮਿਕਤਾ ਵਲ ਪ੍ਰੇਰਿਆ। ਲੋਕਾਂ ਦੇ ਪਸਤ ਹੋਏ ਹੌਸਲੇ ਮੁੜ ਪਰਤਣ ਲਗੇ।

ਭਗਤੀ ਲਹਿਰ ਦੇ ਸੰਚਾਲਕਾਂ ਨੇ ਸੰਸਕ੍ਰਿਤ ਦੀ ਥਾਂ ਆਮ ਲੋਕਾਂ ਦੀ ਭਾਸ਼ਾ ਵਿਚ ਹੀ ਉਨ੍ਹਾਂ ਨੂੰ ਸਿਖਿਆ ਦਿੱਤੀ; ਤਿਆਗ ਅਤੇ ਅਪਸਾਰ ਦੀ ਥਾਂ ਗ੍ਰਿਹਸਥ ਦੇ ਫਰਜ਼ ਨਿਭਾਉਂਦੇ ਹੋਏ ਮੁਕਤੀ ਲਭਣ ਦਾ ਰਾਹ ਨਾ ਕੇਵਲ ਦਸਿਆ ਸਗੋਂ ਆਪਣੇ ਜੀਵਨ ਰਾਹੀਂ ਉਦਾਹਰਨਾਂ ਪੇਸ਼ ਕੀਤੀਆਂ। ਇਨ੍ਹਾਂ ਦੀ ਬਾਣੀ ਆਦਿ ਗ੍ਰੰਥ ਵਿਚ ਸੰਕਲਿਤ ਹੈ ਜਿਸ ਤੋਂ ਉਨ੍ਹਾਂ ਦੀ ਵਿਚਾਰਧਾਰਾ ਦਾ ਅਨੁਮਾਨ ਲਾਇਆ ਜਾ ਸਕਦਾ ਹੈ।

ਗੁਰੂ ਜੀ ਦੀ ਵਿਚਾਰਧਾਰਾ ਸੁਧਾਰਵਾਦੀ ਸੀ। ਉਹ ਹੌਲੀ ਹੌਲੀ ਤਰਕ ਅਤੇ ਦਲੀਲਾਂ ਰਾਹੀਂ ਲੋਕ ਵਿਚਾਰਧਾਰਾ ਦਾ ਰੁੱਖ ਮੋੜਣਾ ਚਾਹੁੰਦੇ ਸਨ। ਉਨ੍ਹਾਂ ਨੇ ਸਮਾਜ ਰੂਪੀ ਧਰਤੀ ਵਿਚ ਪ੍ਰਗਤੀਸ਼ੀਲ ਸੁਧਾਰਵਾਦੀ ਵਿਚਾਰਧਾਰਾ ਦਾ ਬੀਜ ਬੋ ਦਿੱਤਾ, ਪਰਚਾਰ ਦੇ ਜਲ ਨਾਲ ਉਸਨੂੰ ਸਿੰਜਿਆ, ਤਰਕ-ਵਿਤਰਕ ਦੀ ਖਾਦ ਪਾਣੀ ਅਤੇ ਆਦਿ ਗ੍ਰੰਥ ਦੇ ਸੰਕਲਨ ਦੁਆਰਾ ਉਸਦੀ ਪਰਵਰਿਸ਼ ਅਤੇ ਰਖਿਆ ਕੀਤੀ। ਸਮਾਂ ਪਾ ਕੇ ਉਹ ਬੀਜ ਅੰਕੁਰਿਤ ਹੋਇਆ ਅਤੇ ਅੱਜ ਉਹ ਪੂਰੇ ਜੋਬਨ ਤੇ ਹੈ। ਉਸ ਨੇ ਸਮੇਂ ਸਮੇਂ ਤੇ ਭਿੰਨ ਭਿੰਨ ਲਹਿਰਾਂ ਅਤੇ ਅੰਦੋਲਨਾਂ ਨੂੰ ਪ੍ਰਭਾਵਿਤ ਕੀਤਾ ਹੈ। ਅੱਜ ਬਹੁਤ ਸਾਰਾ ਸਾਹਿਤ ਇਸਤਰੀ ਦੀ ਵਕਾਲਤ ਲਈ ਲਿਖਿਆ ਜਾ ਰਿਹਾ ਹੈ। ਉਸਨੂੰ ਵਧ ਤੋਂ ਵਧ ਸਮਾਨਤਾ ਦੇਣ ਲਈ ਪ੍ਰਯਤਨ ਕੀਤੇ ਜਾ ਰਹੇ ਹਨ। ਇਸ ਸਭ ਦਾ ਮੁੱਢ ਆਦਿ ਗ੍ਰੰਥ ਦੀ ਵਿਚਾਰਧਾਰਾ ਹੀ ਹੈ। ਗ੍ਰੰਥ ਵਿਚ ਇਸਤਰੀ ਪ੍ਰਤਿ ਘਿਰਨਾ ਅਤੇ ਅਣ-ਮਨੁੱਖੀ ਵਤੀਰੇ ਵਿਰੁਧ ਜ਼ੋਰਦਾਰ ਸ਼ਬਦਾਂ ਵਿਚ ਆਵਾਜ਼ ਉਠਾਈ ਗਈ। ਉਸਨੂੰ ਸਮਾਜ ਦਾ ਸਭ ਤੋਂ

ਵਧ ਮਹੱਤਵ ਪੂਰਨ ਅੰਗ ਕਿਹਾ ਗਿਆ ਜਿਸ ਸਦਕਾ ਮਨੁੱਖ ਅਤੇ ਸਮਾਜ ਦੀ ਹੋਂਦ ਸਮਾਜ ਵਿਚ ਹੈ। ਕੇਵਲ ਜਨਨੀ ਹੀ ਨਹੀਂ, ਪੁੱਤਰੀ ਅਤੇ ਪਤਨੀ ਰੂਪ ਵਿਚ ਵੀ ਉਸਨੂੰ ਸਨਮਾਨਿਤ ਸਥਾਨ ਦੁਆਇਆ।

ਸਿੱਖ ਧਰਮ ਗ੍ਰਿਹਸਥੀਆਂ ਦਾ ਧਰਮ ਹੈ। ਗੁਰੂ ਜੀ ਨੇ ਆਪ ਗ੍ਰਿਹਸਥ ਆਸ਼ਰਮ ਵਿਚ ਪ੍ਰਵੇਸ਼ ਕੀਤਾ ਅਤੇ ਆਪਣੇ ਅਨੁਯਾਈਆਂ ਨੂੰ ਅਜੇਹਾ ਕਰਨ ਦਾ ਉਪਦੇਸ਼ ਦਿੱਤਾ ਤਾਂ ਜੋ ਮਨੁੱਖੀ ਚੋਲੇ ਵਿਚ ਦੋਹਾਂ ਤਰ੍ਹਾਂ ਦੇ ਜੀਵਨ ਵਿਚ ਸੰਤੁਲਨ ਰਖਣ ਦੀ ਸਮੱਰਥਾ ਦੀ ਸਦਵਰਤੋਂ ਹੋ ਸਕੇ। ਸੰਸਾਰ ਵਿਚ 'ਜਲ ਵਿਚ ਕਮਲ' ਦੀ ਤਰ੍ਹਾਂ ਨਿਰਲੇਪ ਰਹਿ ਕੇ ਸੱਚੇ ਮਾਲਕ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਨਿਤਨੇਮ ਰਾਹੀਂ ਨਾ ਕੇਵਲ ਘਰੇਲੂ ਵਾਤਾਵਰਨ ਹੀ ਸ਼ੁਧ ਅਤੇ ਸ਼ਾਂਤ ਰਹਿੰਦਾ ਹੋ ਸਗੋਂ ਆਤਮਿਕ ਸੰਜਮ, ਪਵਿੱਤਰਤਾ ਅਤੇ ਅਧਿਆਤਮਕ ਸ਼ਕਤੀ ਦਾ ਵੀ ਸੰਚਾਰ ਹੁੰਦਾ ਹੈ। ਨਿਸ਼ਚਾ ਦ੍ਰਿੜ ਹੋ ਜਾਣ ਕਾਰਨ ਇਕਾਗਰਤਾ ਵਧ ਜਾਂਦੀ ਹੈ, ਇੱਛਾ ਸ਼ਕਤੀ ਪ੍ਰਬਲ ਹੁੰਦੀ ਹੈ ਅਤੇ ਵਡੀਆਂ ਪ੍ਰਾਪਤੀਆਂ ਦੀ ਸਮਰੱਥਾ ਪ੍ਰਾਪਤ ਹੁੰਦੀ ਹੈ। ਆਪਣੇ ਫਰਜ਼ਾਂ ਦੀ ਪਹਿਚਾਣ ਹੁੰਦੀ ਹੈ। ਗੁਰੂ ਸਾਹਿਬਾਂ ਨੇ ਸਮਾਜਿਕ ਜੀਵਨ ਦੀ ਤ੍ਰੇੜ ਨੂੰ ਅਨੁਭਵ ਕਰਦੇ ਹੋਏ ਇਸਤਰੀ ਮਰਦ ਦੋਹਾਂ ਨੂੰ ਹੀ ਇਕ ਦੂਜੇ ਪ੍ਰਤਿ ਸੁਹਿਰਦ ਅਤੇ ਸਹਿਨਸ਼ੀਲ ਰਹਿਣ ਦੀ ਪ੍ਰੇਰਨਾ ਦਿੱਤੀ। ਮਰਦ ਸੁੰਦਰਤਾ ਦਾ ਭੋਰਾ ਹੈ, ਉਸਨੂੰ ਸੂਰਤ ਦੀ ਥਾਂ ਸੀਰਤ ਨੂੰ ਪਿਆਰ ਕਰਨ ਦਾ ਮਾਰਗ ਦਸਿਆ ਅਤੇ ਇਸਤਰੀ ਨੂੰ ਤਨ ਸ਼ਿੰਗਾਰਨ ਦੀ ਥਾਂ ਸਦਗੁਣਾਂ ਰਾਹੀਂ ਮਨ ਨੂੰ ਆਭੂਸ਼ਿਤ ਕਰਨ ਲਈ ਪ੍ਰੇਰਿਆ ਤਾਂ ਜੋ ਕਰੂਪ ਹੋਣ ਤੇ ਵੀ ਉਸਨੂੰ ਪਤੀ-ਗ੍ਰਿਹ ਵਿਖੇ ਉਪੇਕਸ਼ਿਤ ਜੀਵਨ ਬਤੀਤ ਨਾ ਕਰਨਾ ਪਵੇ। ਉਨ੍ਹਾਂ ਨੇ ਵਿਆਹ ਨੂੰ ਕੇਵਲ ਸਰੀਰਕ ਅਤੇ ਸਮਾਜਿਕ ਬੰਧਨ ਹੀ ਨਾ ਮੰਨ ਕੇ ਅਧਿਆਤਮਕ ਪਵਿਤਰਤਾ ਪ੍ਰਦਾਨ ਕੀਤੀ, ਸਾਨੂੰ ਆਨੰਦ-ਵਿਆਹ ਦਾ ਸੰਕਲਪ ਦਿੱਤਾ ਜਿਸ ਨਾਲ ਟੁਟਦੀਆਂ ਗ੍ਰਿਹਸਥੀਆਂ ਵਿਚ ਨਵੀਂ ਸ਼ਕਤੀ ਦਾ ਸੰਚਾਰ ਹੋਇਆ। ਲਾਵਾਂ ਦੇ ਸ਼ਬਦਾਂ ਰਾਹੀਂ ਗੁਰੂ ਜੀ ਨੇ ਦੋਹਾਂ ਨੂੰ ਭਾਵੀ ਜੀਵਨ ਲਈ ਤਿਆਰ ਕਰਨ ਦਾ ਮਾਰਗ ਦਸਿਆ। ਦੋਹਾਂ ਨੂੰ ਆਗਾਮੀ ਜੀਵਨ ਦੀਆਂ ਔਕੜਾਂ, ਜ਼ਿੰਮੇਵਾਰੀਆਂ ਅਤੇ ਸਹਿਨਸ਼ੀਲਤਾ ਦੀ ਲੋੜ ਤੋਂ ਜਾਣੂ ਕਰਵਾ ਕੇ ਸੁਖੀ ਦੰਪਤੀ ਦਾ ਸੰਕਲਪ ਦਿੱਤਾ। ਇਕ ਇਕ ਤੁਕ ਮਾਨਵੀ ਜੀਵਨ ਦਾ ਰੁਖ ਮੋੜ ਦੇਣ ਦੀ ਸ਼ਕਤੀ ਰਖਦੀ ਹੈ। ਇਸਤਰੀ-ਭਰਤਾ ਦੇ ਜੀਵਨ ਵਿਚ ਡਰ, ਪ੍ਰੇਮ, ਬੈਰਾਗ ਅਤੇ ਰਜ਼ਾ ਵਿਚ ਰਾਜੀ ਰਹਿਣ ਦੀ ਮਹੱਤਤਾ ਦਸਦੇ ਹੋਏ ਹਉਮੈ ਤਿਆਗ ਕੇ ਸੇਵਾ ਭਾਵ ਰਾਹੀਂ ਸਹਿਜ ਆਨੰਦ ਦੀ ਅਵਸਥਾ ਮਾਣਨ ਦਾ ਉਪਦੇਸ਼ ਦਿੱਤਾ ਹੈ। ਇਨ੍ਹਾਂ ਗੁਣਾਂ ਤੋਂ ਵਿਹੂਣੀ ਇਸਤਰੀ ਪਤੀ ਦੁਆਰਾ ਤਿਆਗੀ ਜਾ ਸਕਦੀ ਹੈ। ਉਸਦਾ ਜੀਵਨ ਨਾਰਕੀ ਬਣ ਸਕਦਾ ਹੈ।

ਪਤਨੀ ਸਦਾ ਹੀ ਪਤੀ ਉਤੇ ਨਿਰਭਰ ਹੈ। ਉਸਦੀ ਸਾਰੀ ਖੁਸ਼ੀ ਪਤੀ ਦੇ ਖੁਸ਼ ਹੋਣ

ਵਿਚ ਹੀ ਹੈ। ਇਸੇ ਤਰ੍ਹਾਂ ਪਤੀ ਦਾ ਵਿਅਕਤੀਗਤ ਮਾਣ-ਮਰਯਾਦਾ ਉਸਦੀ ਪਤਨੀ ਦੀ ਵਫਾਦਾਰੀ ਅਤੇ ਸੁਚੱਮਤਾ ਨਾਲ ਜੁੜੀ ਹੁੰਦੀ ਹੈ। ਇਸ ਲਈ ਦੋਹਾਂ ਦਾ ਇਕ ਦੂਜੇ ਪ੍ਰਤਿ ਸੁਹਿਰਦ ਹੋਣਾ ਅਤਿ ਆਵੱਸ਼ਕ ਸੀ। ਵਿਆਹ ਸਮੇਂ ਖਾਨਦਾਨ ਅਤੇ ਪਰਿਵਾਰਿਕ ਪ੍ਰਤਿਸ਼ਠਾ ਦਾ ਪੂਰਾ ਧਿਆਨ ਰਖਿਆ ਜਾਂਦਾ ਸੀ। ਕੰਨਿਆ ਤੋਂ ਵਫਾਦਾਰੀ ਅਤੇ ਹਲੀਮੀ ਦੀ ਮੰਗ ਕੀਤੀ ਜਾਂਦੀ ਸੀ। ਉਹ ਅੰਨਪੂਰਨਾ ਅਤੇ ਅੰਨਦਾਤੀ ਹੈ। ਉਸ ਦੁਆਰਾ ਸ਼ੁਧ ਹਿਰਦੇ ਨਾਲ ਤਿਆਰ ਕੀਤਾ ਭੋਜਨ ਗ੍ਰਹਿਣ ਕਰਨ ਵਾਲੇ ਪਰਿਵਾਰ ਦੇ ਜੀਅ ਵੀ ਸ਼ੁੱਧ ਹੋ ਜਾਂਦੇ ਹਨ। ਇਕ ਇਸਤਰੀ ਹੀ ਇਸ ਪ੍ਰਕਾਰ ਸਮੁੱਚੇ ਪਰਿਵਾਰ ਦੀ ਕਲਿਆਣ ਦਾਤੀ ਹੈ। ਇਸ ਤਰ੍ਹਾਂ ਗੁਰੂ ਜੀ ਨੇ ਇਸਤਰੀ ਨੂੰ ਸਾਰੇ ਘਰ ਦੀ ਖੁਸ਼ੀ ਦੀ ਕਰਣਧਾਰ ਮੰਨਿਆ ਹੈ। ਸੁਘੜ ਸੁਆਣੀ ਦੇ ਰੂਪ ਵਿਚ ਉਹ ਸਾਰੇ ਜੀਆਂ ਨੂੰ ਇਕ ਲੜੀ ਵਿਚ ਪਰੋ ਕੇ ਘਰ ਦੀ ਸ਼ਾਨ ਵਧਾਉਂਦੀ ਹੈ।

ਉਸ ਕਾਲ ਵਿਚ ਪਰਦਾ ਅਨਿਵਾਰੀ ਸੀ। ਗੁਰੂ ਜੀ ਨੇ ਬਾਣੀ ਦੁਆਰਾ ਵਖਾਵੇ ਦੇ ਪਰਦੇ ਦੀ ਥਾਂ ਸ਼ਰਮ ਦਾ ਪਰਦਾ ਧਾਰਨ ਤੇ ਜ਼ੋਰ ਦਿਤਾ। ਸੰਗਤ ਵਿਚ ਪਰਦਾ ਕਰਕੇ ਆਉਣ ਦੀ ਮਨਾਹੀ ਕੀਤੀ। ਸਾਫ ਸੁਥਰੇ ਵਸਤਰ ਪਾ ਕੇ ਸ਼ਾਂਤ ਚਿਤ ਹੋ ਸੰਗਤ ਵਿਚ ਬੈਠ ਉਸ ਮਾਲਕ ਨਾਲ ਮਨੋਵਿਰਤੀ ਜੋੜਨ ਦਾ ਅਧਿਕਾਰ ਇਸਤਰੀ ਨੂੰ ਵੀ ਹੈ। ਮਨ ਵਿਚ ਸੁੱਚ ਅਤੇ ਜ਼ਬਾਨ ਉਤੇ ਸੱਚ ਦਾ ਪ੍ਰਤਾਪ ਹੀ ਮਨੁੱਖ ਦੇ ਪਰਦੇ ਹਨ। ਇਸਤਰੀ ਇਨ੍ਹਾਂ ਨੂੰ ਗ੍ਰਹਿਣ ਕਰੇ। ਉਹ ਹਰ ਪ੍ਰਕਾਰ ਦੇ ਧਾਰਮਿਕ ਫਰਜ਼ ਪੂਰੇ ਕਰਨ ਦੇ ਸਮੱਰਥ ਹੈ। ਉਹ ਗ੍ਰੰਥੀ ਬਣ ਸਕਦੀ, ਕੀਰਤਨ ਕਰ ਸਕਦੀ ਅਤੇ ਬਾਣੀ ਦਾ ਪ੍ਰਚਾਰ ਕਰ ਸਕਦੀ ਹੈ। ਇਸ ਤਰ੍ਹਾਂ ਗੁਰੂ ਜੀ ਨੇ ਧਾਰਮਿਕ ਖੇਤਰ ਵਿਚ ਆਦਮੀ ਦੇ ਏਕਾਧਿਕਾਰ ਨੂੰ ਪ੍ਰਵਾਨਗੀ ਨਾ ਦੇ ਕੇ ਇਸਤਰੀ ਨੂੰ ਉਸਦੇ ਸਮਾਨ ਅਧਿਕਾਰੀ ਦਸਿਆ।

ਸਤੀ ਪ੍ਰਥਾ ਦੀ ਬਹੁਲਤਾ ਨੇ ਗੁਰੂ ਜੀ ਨੂੰ ਟੁੰਬਿਆ। ਉਨ੍ਹਾਂ ਬਾਣੀ ਰਾਹੀਂ ਪਤੀ ਨਾਲ ਸਰੀਰ ਸਾੜ ਦੇਣ ਤੋਂ ਲੋਕਾਂ ਨੂੰ ਵਰਜਿਆ। ਅਸਲੀ ਸਤੀ ਤਾਂ ਉਹ ਪਤਨੀ ਹੈ ਜੋ ਪਤੀ ਦੇ ਵਿਯੋਗ ਵਿਚ ਜਿਊਂਦੀ ਹੋਈ ਸਭ ਪ੍ਰਕਾਰ ਦੇ ਫਰਜ਼ ਪੂਰੇ ਕਰਦੀ ਹੋਈ ਜਤ ਸਤ ਤੇ ਕਾਇਮ ਰਹੇ। ਉਹ ਸੱਚੇ ਪਾਤਸ਼ਾਹ ਦੀ ਦਰਗਾਹ ਵਿਚ ਕਬੂਲ ਹੋ ਜਾਂਦੀ ਹੈ।

ਜਨਨੀ ਰੂਪ ਵਿਚ ਤਾਂ ਗੁਰੂ ਜੀ ਨੇ ਇਸਤਰੀ ਨੂੰ ਉਚਾਈਆਂ ਦੀਆਂ ਸਿਖਰਾਂ ਤੇ ਪੁਚਾ ਦਿੱਤਾ ਹੈ। ਉਹ ਸਾਰੇ ਸੰਸਾਰ ਦੀ ਜੀਵਨਦਾਤੀ ਹੈ। ਉਸ ਦੁਆਰਾ ਹੀ ਰਾਜੇ-ਮਹਾਰਾਜੇ, ਤਪੀ, ਮੁਨੀ, ਰਿਸ਼ੀ ਤੇ ਮਹਾਨ ਵਿਅਕਤੀ ਪੈਦਾ ਹੋਏ ਹਨ। ਸਾਰਾ ਜੀਵਨ ਮਰਦ ਦਾ ਇਸਤਰੀ ਨਾਲ ਹੀ ਵਾਹ ਰਹਿੰਦਾ ਹੈ। ਪੁੱਤਰੀ, ਪਤਨੀ, ਭੈਣ, ਮਾਤਾ ਅਤੇ ਪ੍ਰੇਮਿਕਾ ਰੂਪ ਵਿਚ ਉਹ ਹਰ ਕਦਮ ਤੇ ਮਰਦ ਨੂੰ ਸਹਾਰਾ ਦੇਂਦੀ ਹੈ, ਉਤਸ਼ਾਹ ਦੇਂਦੀ ਹੈ। ਉਸ ਬਿਨਾਂ ਸੰਸਾਰ ਦੀ ਹੋਂਦ ਦੀ ਕਲਪਣਾ ਵੀ ਨਹੀਂ ਕੀਤੀ ਜਾ ਸਕਦੀ। ਉਹ ਬੁਰੀ ਨਹੀਂ ਹੈ, ਉਹ ਤਾਂ ਮਹਾਨ ਹੈ। ਸਭ ਮਹਾਨ ਹਸਤੀਆਂ ਉਤੇ ਮਹਾਨ ਮਾਵਾਂ ਦੀ

ਅਮਿੱਟ ਛਾਪ ਪ੍ਰਤੱਖ ਦਿਸ ਪੈਂਦੀ ਹੈ। ਅੱਜ ਵੀ ਇਸ ਤੱਥ ਨੂੰ ਅਸੀਂ ਸਾਰੇ ਮੰਨਦੇ ਹਾਂ ਮਹਾਨ ਮਾਵਾਂ ਹੀ ਮਹਾਨ ਵਿਅਕਤੀਆਂ ਨੂੰ ਜਨਮ ਦੇਂਦੀਆਂ ਹਨ। ਗੁਰੂ ਜੀ ਦੀ ਅਜੇਹੀ ਕ੍ਰਾਂਤੀਕਾਰੀ ਵਿਚਾਰਧਾਰਾ ਨੇ ਸਮਾਜਿਕ ਢਾਂਚੇ ਵਿਚ ਹੌਲੀ ਹੌਲੀ ਤਬਦੀਲੀ ਲਿਆਂਦੀ। ਜੋ ਇਸਤਰੀ ਵੈਦਿਕ ਕਾਲ ਵਿਚ ਪੁਰਸ਼ ਦੇ ਦਿਲ ਦੀ ਦੇਵੀ ਸੀ, ਉਹ ਕਦੇ ਉਸਦੇ ਚਰਨਾਂ ਦੀ ਦਾਸੀ ਵੀ ਬਣੀ, ਕਦੇ ਉਸਨੂੰ ਘਰ ਦੀ ਚਾਰਦੀਵਾਰੀ ਵਿਚ ਕੈਦ ਰਖਿਆ ਗਿਆ ਤਾਂ ਕਦੇ ਰਾਜਿਆਂ ਉਤੇ ਵੀ ਰਾਜ ਕਰਨ ਯੋਗ ਹੋਈ। ਕਦੇ ਪਤੀ ਨਾਲ ਸਤੀ ਹੋਈ ਤਾਂ ਕਦੇ ਵੇਸਵਾ ਬਣੀ ਪਰ ਗੁਰੂ ਜੀ ਨੇ ਉਸਨੂੰ ਕੇਵਲ ਇਕ ਇਸਤਰੀ ਹੀ ਬਣਾਇਆ; ਉਸਨੂੰ ਘਰ ਵਿਚ, ਪਰਿਵਾਰ ਵਿਚ, ਸਮਾਜ ਵਿਚ ਸਮੁੱਚੇ ਜੀਵਨ ਵਿਚ ਉਸਦਾ ਯੋਗ ਸਥਾਨ ਦੁਆਇਆ ਅਤੇ ਜਗਤ ਜਨਨੀ ਦੇ ਰੂਪ ਵਿਚ ਸਤਿਕਾਰ ਦੀ ਪਾਤਰ ਬਣਾਇਆ।

———

# ਪੰਜਾਬੀ ਪੁਸਤਕਾਂ


| ਲੜੀ ਨੰ: | ਲੇਖਕ | ਪੁਸਤਕ | ਪਬਲਿਸ਼ਰ ਅਤੇ ਸਾਲ |
|---|---|---|---|
| 1. | ਆਹਲੂਵਾਲੀਆ ਜਸਬੀਰ ਸਿੰਘ (ਡਾ.) | ਸਿੱਖ ਫਲਸਫੇ ਦੀ ਭੂਮਿਕਾ | ਰਘਬੀਰ ਰਚਨਾ ਪ੍ਰਕਾਸ਼ਨ, ਅੰਮ੍ਰਿਤਸਰ-1976 |
| 2. | ਸਤਿਬੀਰ ਸਿੰਘ (ਪ੍ਰਿੰ.) | ਭਾਰਤ ਦਾ ਬ੍ਰਿਹਤ ਇਤਿਹਾਸ, ਭਾਗ ਪਹਿਲਾ (ਪ੍ਰਾਚੀਨ) | |
| 3. | ਸਰਦੂਲ ਸਿੰਘ | ਦਸ ਪਾਤਸ਼ਾਹੀਆਂ ਦੇ ਜੀਵਨ ਸਬੰਧੀ 52 ਲੈਕਚਰ | ਅੰਮ੍ਰਿਤਸਰ |
| 4. | ਸਵੇਨ, ਜੇ. ਈ. | ਵਿਸ਼ਵ ਸਭਿਅਤਾ ਦਾ ਇਤਿਹਾਸ | ਪੰਜਾਬੀ ਯੂਨੀਵਰਸਿਟੀ, ਪਟਿਆਲਾ-1966 |
| 5. | ਸਾਹਿਬ ਸਿੰਘ (ਪ੍ਰੋ.) | ਗੁਰਮਤ ਪ੍ਰਕਾਸ਼ | ਲਾਹੌਰ ਬੁਕ ਸ਼ਾਪ, ਲਾਹੌਰ-1947 |

| | | | |
|---|---|---|---|
| 6. | ਸਾਹਿਬ ਸਿੰਘ (ਪ੍ਰੋ.) | ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ (ਦਸ ਭਾਗ) | |
| 7. | ਸੂਰੀ, ਕਰਤਾਰ ਸਿੰਘ (ਡਾ.) | ਗੁਰੂ ਅਰਜਨ ਦੇਵ ਜੀ ਤੇ ਸੰਤ ਦਾਦੂ ਦਿਆਲ | ਪੰਜਾਬੀ ਲੇਖਕ ਸਦਨ ਚੰਡੀਗੜ੍ਹ-1969 |
| 8. | ਸ਼ੇਰ ਸਿੰਘ (ਡਾ.) | ਗੁਰਮਤਿ ਦਰਸ਼ਨ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ-1968 |
| 9. | ਸ਼ੇਰ ਸਿੰਘ | ਸਚਿਆਰ ਗੁਰੂ ਨਾਨਕ | ਪੰਜਾਬ ਕਿਤਾਬ ਘਰ, ਜਲੰਧਰ-1972 |
| 10. | —ਉਹੀ | ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਚਾਰ ਪੋਥੀਆਂ) | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ-1959 |
| 11. | ਹਰਭਜਨ ਸਿੰਘ (ਡਾ.) | ਸਾਹਿਤ ਸ਼ਾਸਤਰ | ਨਵਚੇਤਨ ਪਬਲਿਸ਼ਰਜ਼, ਅੰਮ੍ਰਿਤਸਰ-1973 |
| 12. | —ਉਹੀ— | ਪੰਜਾਬੀ ਨਿਰਗੁਣ ਕਾਵਿ | |
| 13. | ਹਰਿਭਜਨ ਸਿੰਘ (ਡਾ.) | ਧਰਮ ਅਤੇ ਧਾਰਮਿਕ ਕਾਵਿ | ਨੈਸ਼ਨਲ ਬੁਕ ਸ਼ਾਪ, ਦਿੱਲੀ-1971 |
| 14. | ਹੀਰਾ, ਭਗਤ ਸਿੰਘ | ਗੁਰਮਤ ਵਿਚਾਰਧਾਰਾ | ਨੈਸ਼ਨਲ ਬੁਕ ਸ਼ਾਪ, ਦਿੱਲੀ-1971 |

| | | | |
|---|---|---|---|
| 15. | ਕਾਹਨ ਸਿੰਘ ਨਾਭਾ (ਭਾਈ) | **ਗੁਰਸ਼ਬਦ ਰਤਨਾਕਰ-ਮਹਾਨ ਕੋਸ਼** | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ-1981 |
| 16. | —ਉਹੀ— | ਗੁਰਮਤ ਪ੍ਰਭਾਕਰ | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ |
| 17. | ਕੁਸ਼ਤਾ, ਮੌਲਾ ਬਖਸ਼ | ਪੰਜਾਬ ਦੇ ਹੀਰੇ | |
| 18. | ਕੋਹਲੀ, ਸੁਰਿੰਦਰ ਸਿੰਘ (ਡਾ.) (ਸੰਪਾਦਕ) | ਗੁਰੂ ਨਾਨਕ-ਜੀਵਨ ਦਰਸ਼ਨ ਅਤੇ ਕਾਵਿ ਕਲਾ | ਪੰਜਾਬ ਯੂਨੀਵਰਸਿਟੀ, ਪਬਲੀਕੇਸ਼ਨ ਬਿਊਰੋ, ਚੰਡੀਗੜ੍ਹ-1960 |
| 19. | ਕੋਹਲੀ ਸੁਰਿੰਦਰ ਸਿੰਘ ਅਤੇ ਸਵਿੰਦਰ ਸਿੰਘ | ਪੰਜਾਬੀ ਸਾਹਿਤ ਬਾਰੇ | ਨੈਸ਼ਨਲ ਬੁਕ ਸ਼ਾਪ, ਦਿੱਲੀ-1957 |
| 20. | ਕੋਹਲੀ ਸੁਰਿੰਦਰ ਸਿੰਘ (ਡਾ.) | ਪੰਜਾਬੀ ਸਾਹਿਤ ਕੋਸ਼ | ਪੰਜਾਬ ਯੂਨੀਵਰਸਿਟੀ, ਪਬਲੀਕੇਸ਼ਨ, ਚੰਡੀਗੜ੍ਹ-1976 |
| 21. | —ਉਹੀ— | ਪੰਜਾਬੀ ਸਾਹਿਤ ਵਸਤੂ ਤੇ ਵਿਚਾਰ | |
| 22. | ਕੌਰ ਸਿੰਘ | ਗੁਰੂ ਸ਼ਬਦ ਰਤਨ ਪ੍ਰਕਾਸ਼ | |
| 23. | ਗੰਡਾ ਸਿੰਘ (ਡਾ.) | ਬੰਦਾ ਸਿੰਘ ਬਹਾਦਰ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ-1964 |
| 24. | ਗੋਰਕੀ, ਮੈਕਸਿਮ | ਜੀਵਨ ਤੇ ਸਾਹਿਤ | ਨਵਯੁਗ ਪ੍ਰੈਸ, ਦਿੱਲੀ-1961 |
| 25. | ਜਗਦੀਸ਼ ਸਿੰਘ | ਸਾਡੇ ਰਸਮ ਰਿਵਾਜ | |

| | | | |
|---|---|---|---|
| 26. | ਜਗਬੀਰ ਸਿੰਘ (ਡਾ.) | ਗੁਰੂ ਨਾਨਕ ਬਾਣੀ ਵਿਚ ਨੈਤਿਕਤਾ ਦਾ ਸੰਕਲਪ | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ-1973 |
| 27. | ਜਗੀ, ਰਤਨ ਸਿੰਘ (ਡਾ.) | ਗੁਰੂ ਨਾਨਕ ਦੀ ਵਿਚਾਰਧਾਰਾ | ਨਵਯੁਗ ਪਬਲਿਸਰਜ਼, ਦਿੱਲੀ-1969 |
| 28. | —ਉਹੀ— | ਗੁਰੂ ਨਾਨਕ ਬਾਣੀ (ਸੰਪਾਦਿਤ) | ਮਦਾਨ ਪਬਲਿਸ਼ਰਜ਼, ਪਟਿਆਲਾ-1968 |
| 29. | ਜੋਧ ਸਿੰਘ | ਗੁਰਮਤ ਨਿਰਣਯ | ਲੁਧਿਆਣਾ-1944 |
| 30. | ਜੋਧ ਸਿੰਘ (ਡਾ.) | ਸਿਧ ਗੋਸ਼ਟਿ ਇਕ ਅਧਿਐਨ | ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ-1973 |
| 31. | ਜੋਸ਼ੀ, ਐਲ. ਐਮ. (ਡਾ.) | ਧਮਪਦ | ਪੰਜਾਬੀ ਯੂਨੀਵਰਸਿਟੀ, ਪਟਿਆਲਾ 1969 |
| 32. | ਜੋਸ਼ੀ ਅਤੇ ਜੋਧ ਸਿੰਘ | ਵਿਸ਼ਵ ਧਰਮਾਂ ਦਾ ਸੰਗ੍ਰਹਿ | |
| 33. | ਤਾਰਨ ਸਿੰਘ (ਡਾ.) | ਗੁਰੂ ਨਾਨਕ ਚਿੰਤਨ ਕਲਾ | ਕਸਤੂਰੀ ਲਾਲ ਐਂਡ ਸਨਜ਼, ਪਟਿਆਲਾ-1969 |
| 34. | —ਉਹੀ— | ਗੁਰੂ ਨਾਨਕ ਬਾਣੀ ਪ੍ਰਕਾਸ਼ | ਪੰਜਾਬ ਯੂਨੀਵਰਸਿਟੀ, ਪਟਿਆਲਾ-1969 |
| 35. | —ਉਹੀ— | ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ, ਕਮੇਟੀ, ਅੰਮ੍ਰਿਤਸਰ-1969 |

| | | | |
|---|---|---|---|
| 36. | ਤਾਰਨ ਸਿੰਘ (ਡਾ.) | ਸ਼ੇਖ ਫ਼ਰੀਦ-ਜੀਵਨ ਤੇ ਰਚਨਾ | ਪੰਜਾਬੀ ਯੂਨੀਵਰਸਿਟੀ ਪਟਿਆਲਾ-1973 |
| 37. | —ਉਹੀ— | ਰਹੱਸ ਤੇ ਰਮਜ਼ | ਅੰਮ੍ਰਿਤਸਰ |
| 38. | —ਉਹੀ— | ਨਾਨਕ ਦਰਘਰ | ਭਾਈ ਫਕੀਰ ਚੰਦ ਐਂਡ ਸਨਜ਼, ਅੰਮ੍ਰਿਤਸਰ |
| 39. | —ਉਹੀ— | ਨੇਮ ਤੇ ਪ੍ਰੇਮ | ਨਵਚੇਤਨ ਪਬਲਿਸ਼ਰਜ਼, ਅੰਮ੍ਰਿਤਸਰ-1969 |
| 40. | —ਉਹੀ— | ਗੁਰੂ ਅੰਗਦ ਦੇਵ ਜੀ | ਪੰਜਾਬੀ ਯੂਨੀਵਰਸਿਟੀ, ਪਟਿਆਲਾ |
| 41. | ਤ੍ਰਿਲੋਚਨ ਸਿੰਘ (ਡਾ.) | ਗੁਰੂ ਨਾਨਕ ਦਾ ਸਿੱਖ ਧਰਮ | ਦਿੱਲੀ-1969 |
| 42. | ਦਰਦੀ, ਗੋਪਾਲ ਸਿੰਘ (ਡਾ.) | ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸਤਾ-1958 | |
| 43. | ਦਰਸ਼ਨ ਸਿੰਘ | ਗੁਰੂ ਗ੍ਰੰਥ ਬਾਣੀ ਵਿਚ ਗੁਰੂ ਕਾ ਸੰਕਲਪ | ਪਟਿਆਲਾ-1976 |
| 44. | ਦਲਜੀਤ ਸਿੰਘ | ਗੁਰੂ ਨਾਨਕ-ਜੋਤ ਤੇ ਸਰੂਪ | ਦੇਵਦੂਤ ਪ੍ਰਕਾਸ਼ਨ, ਲੁਧਿਆਣਾ |
| 45. | ਦੀਵਾਨ ਸਿੰਘ (ਪ੍ਰੋ:) | ਬਾਬਾ ਫ਼ਰੀਦ ਦਰਸ਼ਨ | ਸਿੱਖ ਪਬਲਿਸ਼ਰਜ਼ ਹਾਊਸ, ਨਵੀਂ ਦਿੱਲੀ-1955 |
| 46. | ਦੀਵਾਨ ਸਿੰਘ (ਪ੍ਰੋ.) | ਫ਼ਰੀਦ ਦਰਸ਼ਨ | ਸਾਹਿਤ ਸੰਗਮ, ਚੰਡੀਗੜ੍ਹ-1967 |

47. ਦੀਵਾਨ ਸਿੰਘ (ਪ੍ਰੋ.) — ਸੂਫ਼ੀਵਾਦ ਤੇ ਹੋਰ ਲੇਖ — ਕਪੂਰੀ ਲਾਲ ਐਂਡ ਸਨਜ਼, ਅੰਮ੍ਰਿਤਸਰ-1957

48. ਪ੍ਰਤਾਪ ਸਿੰਘ ਗਿਆਨੀ — ਗੁਰਮਤ ਲੈਕਚਰ — ਭਾਈ ਮੇਹਰ ਸਿੰਘ ਐਂਡ ਸਨਜ਼, ਅੰਮ੍ਰਿਤਸਰ-1955

49. ਪ੍ਰੀਤਮ ਸਿੰਘ (ਪ੍ਰੋ.) — ਸਿੱਖ ਫਲਸਫੇ ਦੀ ਰੂਪਰੇਖਾ (ਸੰਪਾਦਕ) — ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ-1975

50: —ਉਹੀ— — ਸਿੱਖ ਵਿਚਾਰਧਾਰਾ — ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ-1968

51. —ਉਹੀ— — ਗੁਰੂ ਨਾਨਕ ਵਿਚਾਰ ਅਧਿਐਨ — ਗੁਰੂ ਨਾਨਕ 500 ਸਾਲਾ ਪ੍ਰਕਾਸ਼ ਉਤਸਵ ਕਮੇਟੀ-1969

52. —ਉਹੀ— — ਸਿੱਖ ਵਿਚਾਰ ਦਰਸ਼ਨ — ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ-1962

53. ਪ੍ਰੇਮ ਪ੍ਰਕਾਸ਼ ਸਿੰਘ (ਡਾ.) — ਭਾਰਤੀ ਕਾਵਿ ਸ਼ਾਸਤਰ — ਲਾਹੌਰ ਬੁਕ ਸ਼ਾਪ, ਲੁਧਿਆਣਾ-1976

54. —ਉਹੀ— — ਗੁਰੂ ਨਾਨਕ ਤੇ ਨਿਰਗੁਣਧਾਰਾ — ਪਟਿਆਲਾ-1973

55 ਪੂਰਨ ਸਿੰਘ — ਦਸ ਗੁਰ ਦਰਸ਼ਨ — ਪੰਜਾਬੀ ਯੂਨੀਵਰਸਿਟੀ, ਪਟਿਆਲਾ

56. ਬੇਦੀ, ਕਾਲਾ ਸਿੰਘ — ਵਾਰਕਾਰ ਗੁਰੂ ਨਾਨਕ — ਪੰਜਾਬੀ ਬੁਕ ਸਟੋਰ, ਦਿੱਲੀ-1969

| | | | |
|---|---|---|---|
| 57. | ਬੇਦੀ, ਕਾਲਾ ਸਿੰਘ | ਗੁਰੂ ਨਾਨਕ ਦਰਸ਼ਨ | ਪੰਜਾਬੀ ਪ੍ਰਕਾਸ਼ਕ, ਦਿੱਲੀ-1965 |
| 58. | —ਉਹੀ— | ਗੁਰੂ ਸ਼ਬਦ ਰਤਨਾਕਰ | ਭਾਸ਼ਾ ਵਿਭਾਗ. ਪਟਿਆਲਾ, 1969 |
| 59. | ਬੁਧ ਸਿੰਘ ਬਾਵਾ | ਕੋਇਲ ਕੂ | ਲਾਹੌਰ ਬੁਕ ਸ਼ਾਪ, ਲੁਧਿਆਣਾ-1949 |
| 60. | ਮਨਮੋਹਨ ਸਿੰਘ (ਡਾ.) | ਗੁਰੂ ਨਾਨਕ ਅਤੇ ਭਗਤੀ ਅੰਦੋਲਨ | ਮਨਜੀਤ ਪ੍ਰਕਾਸ਼ਨ, ਨਵੀਂ ਦਿੱਲੀ-1970 |
| 61. | ਮੋਹਨ ਸਿੰਘ (ਡਾ.) | ਪੰਜਾਬੀ ਅਦਬ ਦੀ ਮੁਖਤਸਰ ਤਾਰੀਖ | 1968 |
| 62. | —ਉਹੀ— | ਪੰਜਾਬੀ ਸਾਹਿਤ ਦਾ ਇਤਿਹਾਸ | |
| 63. | ਮੈਨੀ, ਧਰਮਪਾਲ (ਡਾ.) | ਗੁਰੂ ਗ੍ਰੰਥ ਸਾਹਿਬ-ਇਕ ਪ੍ਰੀਚਯ | ਲਾਹੌਰ ਬੁਕ ਸ਼ਾਪ, ਲੁਧਿਆਣਾ-1962 |
| 64. | ਰਾਜਿੰਦਰ ਸਿੰਘ (ਅਨੁਵਾਦਕ) | ਹਿੰਦੀ ਮਿਥਿਆਸ ਕੋਸ਼ ਜੋਨ ਡੋਸ਼ਨ | ਭਾਸ਼ਾ ਵਿਭਾਗ, ਪਟਿਆਲਾ-1963 |
| 65. | ਰਾਧਾ ਕ੍ਰਿਸ਼ਨਨ | ਧਰਮ ਇਕ ਤੁਲਨਾਤਮਕ ਅਧਿਐਨ | |
| 66. | ਰਾਮ ਸਿੰਘ (ਪ੍ਰੋ:) | ਗੁਰੂ ਨਾਨਕ ਦੀ ਸੁਹਜਕਲਾ | |
| 67. | ਲਾਲ ਸਿੰਘ (ਗਿਆਨੀ) | ਗੁਰੂ ਗ੍ਰੰਥ ਸਿਧਾਂਤ ਸੰਗ੍ਰਹਿ | ਸ੍ਰੀ ਗੁਰਮਤ ਪ੍ਰੈਸ, ਅੰਮ੍ਰਿਤਸਰ-1953 |

| | | | |
|---|---|---|---|
| 68. | ਵਜੀਰ ਸਿੰਘ (ਡਾ.) | ਗੁਰੂ ਨਾਨਕ ਸਿਧਾਂਤ | ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ-1969 |
| 69. | —ਉਹੀ— | ਸਿੱਖ ਧਰਮ ਦਰਸ਼ਨ | ਪੰਜਾਬੀ ਯੂਨੀਵਰਸਿਟੀ; ਪਟਿਆਲਾ-1969 |
| 70. | —ਉਹੀ— | ਨਾਨਕ ਬਾਣੀ ਚਿੰਤਨ | ਲਾਹੌਰ ਬੁਕ ਸ਼ਾਪ, ਲੁਧਿਆਣਾ-1969 |
| 71. | —ਉਹੀ— | ਫਲਸਫਾ ਤੇ ਸਿੱਖ ਫਲਸਫਾ | ਮਦਾਨ ਪਬਲਿਸ਼ਰਜ਼, ਪਟਿਆਲਾ-1980 |
| 72. | ਵੀਰ ਸਿੰਘ (ਭਾਈ) | ਗੁਰੂ ਨਾਨਕ ਚਮਤਕਾਰ | |
| 73. | ਵੈਲਜ਼, ਐਚ. ਜੀ. | ਸੰਸਾਰ ਦਾ ਸੰਖੇਪ ਇਤਿਹਾਸ | |

## ਵਖ ਵਖ ਅਦਾਰਿਆਂ ਦੁਆਰਾ ਪ੍ਰਕਾਸ਼ਿਤ ਪੁਸਤਕਾਂ

| | | |
|---|---|---|
| 1, | ਵਾਰਾਂ ਭਾਈ ਗੁਰਦਾਸ ਜੀ | ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ |
| 2. | ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ (ਚਾਰ ਭਾਗ) | ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ |
| 3. | ਗੁਰੂ ਗ੍ਰੰਥ ਬਾਣੀ ਬਿਓਰਾ | ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ |
| 4. | ਰਤਨ ਸਾਗਰ-1919 | ਬਲਵੇਡੀਅਰ ਪ੍ਰੈਸ |
| 5. | ਸੰਤਾਂ ਦੀਆਂ ਬਾਣੀਆਂ | —ਉਹੀ— |
| 6. | ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ | ਪੰਜਾਬੀ ਯੂਨੀਵਰਸਿਟੀ, ਪਟਿਆਲਾ |
| 7. | ਪਜਾਬੀ ਸਾਹਿਤ ਦਾ ਇਤਿਹਾਸ (ਦੋ ਭਾਗ) | ਭਾਸ਼ਾ ਵਿਭਾਗ. ਪੰਜਾਬ, ਪਟਿਆਲਾ । |
| 8. | ਗੋਰਖ ਬਾਣੀ | —ਉਹੀ— |
| 9. | ਇਬਨ ਬਤੂਤਾ | —ਉਹੀ— |

## ਰਸਾਲੇ

1. ਪੰਜਾਬੀ ਦੁਨੀਆਂ ਦੇ ਵਿਸ਼ੇਸ਼ ਅੰਕ :
   - (ੳ) ਗੁਰਮਤ ਸਾਹਿਤ
   - (ਅ) ਨਿਰਗੁਣ ਸਾਹਿਤ
   - (ੲ) ਗੁਰੂ ਨਾਨਕ ਦੇਵ ਜੀ
   - (ਸ) ਭਾਈ ਗੁਰਦਾਸ ਜੀ
2. ਨਾਨਕ ਪ੍ਰਕਾਂਸ਼ ਪਤ੍ਰਿਕਾ 6/76, 12/78
3. ਖੋਜ ਪ੍ਰਤ੍ਰਿਕਾ 11/69

# ENGLISH BOOKS


| Sr. No. | Writer | Book | Publishers & Year |
|---|---|---|---|
| 1. | Altakar, A.S. | The Position of Woman in Hindu Civilisation | The Cultural Publication House, Banars, 1930 |
| 2. | Abdullah, Yusuf Ali | The Meaning of the Glorious Quran (3rd Ed.) | Cairo-Egypt, 1938 |
| 3. | Sadar, C. | Women in Ancient India (Trans. by Mary E.R Martin) | **Chowkhamba** Sanskrit, **Seiris Office** Varanasi-1 |
| 4. | Baig. Tara Ali | Women of India | **New** Delhi-1958 |
| 5. | Bepat. P.V. (Prof) Ed. | 2500 Years of Buddhism | |
| 6. | Basham. A.L | The Wonder that was India | |
| 7. | Baveja | Woman in Islam (Trans. by M. Abdual Ali) | Institute of Indo-Middle East Cultural Studies, Hederabad. |
| 8. | Board, Mary. | Woman as Force in History | Collier Books, New York 1962 |
| 9. | Beauvoir | The Second Sex, (Trans. by H.M.Parshley). | London, 1972 |
| 10. | Billington, Mary | Women in India | Amarko Book Agency New Delhi-1958 |
| 11. | Briggs, George Weston | Gorakh Nath and The Kanphata Yogis | Calcutta-1938 |
| 12. | Caton, A.R. (Bd.) | The Key of Progress:A Survey of the Status and Condition of Women in India | 1930 |
| 13. | Cornmack Margaret. | The Hindu Woman | Asia Publishing House Bombay, 1961 |
| 14. | Cowan, N.G. | Indian Women Through the Ages | 1912 |
| 15. | Dalip Singh | Guru Nanak Dev's Conception of sane Society. | Gurmat Parchar Centre, Delhi, 1969 |
| 16. | —do— | Sikhism | Bahri Publications Chandigarh, 1979 |
| 17. | Darshan Singh (Dr.) | The Indian Bhakti Tradition and the Sikh Gurus | 1968 |
| 18. | Desai, Neera (M.A) | Woman in Modern India | Vora Company 3, Round Building, Bombay-2 |

| | | | |
|---|---|---|---|
| 19. | Elise Boulding etc. | The Handbook of International Data on Women | Saga Publications New York, 1976 |
| 20. | Fuller Marons S. | The Wrongs of Indian Womanhood. | 1899 |
| 21. | Gandhi, M.K. | Women and Social Injustice | Navjiwan Publishing House, Ahmadabad, 1950 |
| 22. | —do— | The Role of Women | Bhartiya Vidya Bhavan Bombay-1964 |
| 23. | Ghananda & Others | Women Saints of East of West | The Rama Krishana Vedanta Centre London, 1955 |
| 24. | Greenlese, D. | The Gospel of Guru Granth Sahib. | Teosophical Publication Madras-1960 |
| 25. | Griffith | The Hymns of the Rgveda. | Motilal Banarai Dass Delhi-1976 |
| 26. | Harbans Singh | An Introduction to Indian Religions | Panjabi University, Patiala, 1973 |
| 27. | Hopoo, M. Levis | Religions of India | |
| 28. | Horner. L.N. | Woman Under Primitive, Budhism | Moti Lal Banarai Dass Delhi-1940 |
| 29. | Hune, Robert Ernest | The World's Living Religions | 1947 |
| 30. | Indra | Status of Women in Ancient India | 1940 |
| 31. | Jain. J.C. | Life in Ancient India as Depicted in Jain Canons | |
| 32. | Jain, Devaki | Indian Women | 1973 |
| 33. | Jayal, Shakamai (Dr.) | The Status of Women in Epics | Moti Lal Banarsi Dass Jawahar Nagar Delhi-7 1966 |
| 34. | Joshi, Shalini (Dr.) | Woman in Mahabharat | |
| 35. | Joshi, L.M. (Dr.) | The Sidha Tradition Before Guru Nanak (Ed. in Essays in Honour of Dr. Ganda Singh) | 1976 |
| 36. | Karve, Irawti (Dr.) | Kinship Organisations in India | Asia Publising House Bombay-1968 |
| 37. | Khazan Singh | History and Philosophy of Sikh Religion | Language Deptt. Pb. 1971 |
| 38. | Kidwai, M.M (Sheikh) | Woman Under Different Social and Religions Laws | |

| | | | |
|---|---|---|---|
| 39. | Kohli, S.S. (Dr.) | Outlines of Sikh Thought | Panjabi Parkashak Delhi-1966 |
| 40. | —do— | Philosophy of Guru Nanak | Punjabi University Chandigarh, 1966 |
| 41. | —do— | A Critical Study of Adi Granth | Punjabi Writer's co-operative Industrial Society Delhi-1961 |
| 42. | La. Vimal Chandra | Woman in Buddhist Literature. | |
| 43. | Macleod, M.M. | Guru Nanak and the Sikh Religion | London, 1968 |
| 44. | Madhavananda (Swami) Majumdar & Others | Great Women of India | Advaita Ashrama Almora, Himalyas, 1953 |
| 45. | Mason, O.T. | Women's Shara in Primitive Culture | New York, 1894 |
| 46. | Macaulff. M.A. | The Sikh Religion. | |
| 47. | Max, Muller. F. (Ed.) | The Quran | Clarondon Press Oxford, 1965 |
| 48. | —do— | The Sacred Books of the East (vol. xxy) | The Clarondon Press Oxford, 1885 |
| 49. | Mead, Margaret | Encyclopaedia of the Social Sciences Ed. by R.A. Soligman. | The Macmillan Company, New York, 1949 |
| 50. | Menon, Keshava. Y. | The Mind of Adi Shankara | Jaico Publishing House Bombay. |
| 51. | Mayor, Johann Jacob | Sexual Life in Ancient India | Moti Lal Banarasi Dass Delhi, 1971 |
| 52. | Mishra, Rekha | Women in Mughal India | Munishan Manohar Lal Oriental Pub. House, Delhi. |
| 53. | Mittar, D.H. | The Position of Woman in Hindu Law | University of Calcutta, 1913 |
| 54. | Mohan Singh (Dr.) | Kabir and the Bhakti Movement | 1934 |
| 55. | —do— | Order of Sidha Yogins | Lawrence Road, Amritsar |
| 56. | —do— | An Introduction to Punjabi Literature | |
| 57. | Mukharjee, | Social Status of North Indian Women. | |
| 58. | Nanda, B.R. | Indian Woman (from Purdah to Modernity). | Vikas Pulishing House, New Delhi-1976 |
| 59. | Ojha, G.H. | Madhya Kaleen Bartiya Sanskriti. | |

| No. | Author | Title | Publisher |
|---|---|---|---|
| 60. | Padmini and Others (Ed.) | Women of the World | Vikas Publishing House, Delhi-1978 |
| 61. | Pandit H.P. | Kundalini Yoga | California, U.S.A. 1979 |
| 62. | Pritam Singh (Prof.) | Darshnik Sikh Itihas | New Book Compnay, Jalandhar-1963 |
| 63. | Puran Singh | The Ten Masters. | Panjabi University, Patiala |
| 64. | Radha Krishana and Others (Ed.) | History of Philosophy Eastern & Western. | |
| 65. | —do— | Religion and Culture | Hind Pocket Books, Delhi-1968 |
| 66. | —do— | An Idealist View of Life. | George Allen and Undwin, Bombay-1976 |
| 67. | Raju. T. and Radhakrishna | The Concept of Man | George Allen and Unwin London, 1960 |
| 68. | Ronhaar, J.H. | Woman in Primitive Mother right Societies. | Groningen, 1931 |
| 69. | Shastri, Shakuntala Rao | Women in Sacred Laws | Sharatiya Vidya Bhavan Chanpatty. Bombay. |
| 70. | Sarma N.A. (M.A) | Women and Society | Padmaja Publications Baroda-1947 |
| 71. | Samuel, V.C. | The Phase of Christianity | |
| 72. | Sengupta, Padmini | The Story of Women of India | Indian Book Company New Delhi-1974 |
| 73. | Sher Singh | Philosophy of Sikhism. | Sikh University Press, Lahore. 1944 |
| 74. | Sinha, J.N. | The Foundation of Hindi-sm. | Sind Publishing House, Calcutta, 1955 |
| 75. | Suzuki, D.T. | Essays in Zen Buddhism | London, 1934 |
| 76. | Stwart, James, S. | The Life and Teachings of Jesus Christ. | |
| 77. | Tara Chand | Influence of Islam on Indian Culture. | |
| 78. | —do— | History of Freedom Move-ment in India Vol. II | |
| 79. | Taran Singh (Dr.) | The Ideal Man of Guru Granth | Punjabi University Patiala, 1966. |
| 80. | Talib Gurbachan Singh (Dr.) | Guru Nanak His Personal-ity and Vision. | 1969 |
| 81. | Thakur Singh S. | Comparison of Guru Nanak with Jesus Christ. | |
| 82. | Thomas, P. | Indian Women Through the Ages. | Asia Publishing House New York, 1964 |

| | | | |
|---|---|---|---|
| 83. | Tod, James | Annals and Antiquities of Rajasthan Vol. II. | |
| 84. | Turner R. | The Great Cultural Traditions. | New York, 1954 |
| 85. | Vinoba | Woman's Power. | Sarva Seva Sangh Parkashan Rajghat, Varanasi-1 |
| 86. | Vire Swarananda (Swami) | Brahma Sutra | Calcutta-1970 |
| 87. | Wazir Singh (Dr.) | Humanism of Guru Nanak A Philosophic Inquiry. | Delhi-1977 |
| 88. | —do— | Philosophy of Sikh Religion | ESS ESS Publications Delhi-1981 |


## REPORTS & JOURNALS


1. Woman's Role in Planned Economy: 1947 National Planning Committee.
2. Women in India, 1975. Research Unit, On Women's Studies.
3. International Women's Studies.

**UNESCO**

4. Today: Woman, 1970--71

**YWCA**

5. Status of Women in India. 1975 National Committee on the Status of Women.
6. Journal of Sikh Studies, August, 1974. and February, 1975.
7. Span Women's Year: Women's Lib. 1975.

# हिन्दी पुस्तकें

| क्रमांक | पुस्तक लेखक | पुस्तक | प्रकाशक व वर्ष |
|---|---|---|---|
| 1. | अमितगीत आचार्य | सुभाषित रत्न संदोह | |
| 2. | अवस्थी, नंद कुमार | संस्कृत बौध्य साहित्य में भारतीय दर्शन | |
| 3. | आचार्य शुभचन्द | ज्ञानणर्व | |
| 4. | आपटे, वामन शिवराम | संस्कृत हिन्दी कोष | मोती लाल बनारसी दास दिल्ली, 1966 |
| 5. | आर्य, शकुन्तला (अनुवाद) | पूर्व और पश्चिम की संत महिलाएं | |
| 6. | इन्द्र (प्रो०) एम.ए. | धमपद | राजपाल एण्ड संनसज, दिल्ली, 1956 |
| 7. | ईश्वरी प्रसाद (डा०) | भारत वर्ष का इतिहास | 1937 |
| 8. | उपाध्याय बलदेव | भारतीय दर्शन | कांशी, 1960 |
| 9. | –वही– | श्री शंकराचार्य | |
| 10. | उपाध्याय नंगेन्द्र नाथ | गोरखनाथ | नागरी प्रचारिणी सभा बारानसी, 1976 |
| 11. | उपाध्याय भगवती शरण | कालिदास युगीन भारत | |
| 12. | –वही– | भारतीय समाज का इतिहासिक विश्लेषण | |
| 13. | कपूर श्यामचन्द्र | भारतीय संस्कृति | |
| 14. | कोषांचि डी. डी. | प्राचीन भारत की संस्कृति और सभ्यता | पटना 1965 |
| 15. | कोष्ल्यायन भदन्त आनन्द | जातक (छः खंड़) | हिन्दी साहित्य सम्मेलन प्रयाग, 1969 |
| 16. | कौशिक वेदानुरागि आचार्य गोपाल प्रसाद | ऋग्वेद | गंगा बुक डिपो मथुरा, 1969 |
| 17. | गुप्त अभिनव | ततरालोक | |
| 18. | गोयल, श्यामवाला (डा०) | भक्तिकालीन राम तथा कृष्ण की नारी भावना | विभु प्रकाशन साहिबाबाद, 1976 |

| | | | |
|---|---|---|---|
| 19. | चटोपाध्याय, शरतचंद्र | नारी का मूल्य | चौधरी एण्ड संनसज |
| 20. | चतुर्वेदी, द्वारिका प्रसाद (अनु.) | महाभारत | इलाहाबाद, 1930 |
| 21. | चतुर्वेदी, भग्वत शरण (डा०) | उत्तरी भारत की संत परम्परा | प्रयाग 1951 |
| 22. | चतुर्वेदी, परुश राम (डा०) | भारतीय साहित्य की सांस्कृतिक रेखाएं | |
| 23. | चौधरी नरेश (डा०) | भारतीय नारी का स्वरूप | भारतीय प्रकाशन, झांसी 1969 |
| 24. | जग्गी रत्न सिंह (डा०) | गुरु नानक व्यक्तित्व और चिंतन | भाषा विभाग, पंजाब, पटियाला, 1975 |
| 25. | जैन, कोमलचन्द्र (डा०) | बौद्ध और जैन आगमों में नारी जीवन | सोहन लाल जैन धर्म प्रचारक समिति, अमृतसर, 1967 |
| 26. | जोशी, बाबू राव | सन्त काव्य में परोक्ष स्ता का स्वरूप | |
| 27. | डागा (सावित्री) | आधुनिक हिन्दी मुक्तक काव्य में नारी | |
| 28. | तिवाड़ी, रामपूजन | सूफी मत साधना और साहित्य | |
| 29. | तिवारी, बल्भदास (डा०) | हिन्दी काव्य में नारी | जवाहर पुस्तकालय मथुरा, 1974 |
| 30. | वत्स, रामनारायण शास्त्री | महाभारत | गीता प्रैस, गोरखपुर |
| 31. | दिनकर, रामधारी सिंह | धर्म, नैतिकता और विज्ञान | |
| 32. | –वही– | संस्कृति के चार अध्याय | राजपाल एण्ड सनंजस, दिल्ली |
| 33. | दिवंकर, प्रा. ए. रा. | ऋग्वेद शुक्त विकास | मोती लाल बनारसी दास, दिल्ली |
| 34. | द्विवेदी, हजारी प्रसाद (डा.) | नाथ संप्रदाय | हिन्दुस्तानी एकेदमी इलाहाबाद, 1950 |
| 35. | –वही– | हिन्दी साहित्य की भूमिका | |

| | | | |
|---|---|---|---|
| 36. | धीर, नरेन्द्र | नाथ सिद्ध एक विवेचन | |
| 37. | नरोत्तम, तारा सिंह (सं) | गुरमति निर्णय सागर | |
| 38. | पाण्डेय, रामलेख शास्त्री | श्री वालमिकीय रामायणम् | पंडित पुस्तकालय कांशी, 1951 |
| 39. | पाण्डेय, रामनारायण दत्त शास्त्री | महाभारत | गीता प्रैस, गोरखपुर |
| 40. | पाण्डेय उषा (डा०) | मध्यायुगीन हिन्दी साहित्य में नारी भावना | हिन्दी साहित्य संसार दिल्ली–1959 |
| 41. | पाण्डेय, चन्द्रबली | भारतीय समाज में नारी आदर्शों का विकास | दुर्गावती त्रिपाठी बस्ती प.स. |
| 42. | पाण्डेय राजबली (डा०) | हिन्दु संस्कार | |
| 43. | पाण्डेय विमल चन्द्र | भारतवर्ष का सामाजिक इतिहास | इलाहाबाद |
| 44. | पाण्डेय विमल चन्द्र | प्राचीन काल का राजनैतिक तथा सांस्कृतिक इतिहास | 1970 |
| 45. | पाण्डेय शुभनाथ | भारतीय जीवन और संस्कृति उत्तर ध्रुव निवास | |
| 46. | पोयदार हनुमान प्रसाद | श्री रामचरित मानस | गीता प्रैस गोरखपुर 1969 |
| 47. | प्रशांत कुमार | वैदिक साहित्य में नारी | वासदेव प्रकाशन, दिल्ली 1964 |
| 48. | प्राशर चिंरजीलाल | नारी और समाज | |
| 49. | बड़थवाल पीताबरदत्त (डा०) | हिन्दी काव्य में निर्गुण सम्प्रदाय | |
| 50. | –वही– | गोरखवाणी | हिन्दी साहित्य सम्मेलन प्रयाग, 1946 |
| 51. | बेनी प्रसाद (डा०) | हिन्दुस्तान की पुरानी सभ्यता | |
| 52. | बृजभूषण | मध्यकालीन हिन्दी साहित्य में मानवतावादी विचारधारा | |

| | | | |
|---|---|---|---|
| 53. | भारती, धर्मवीर, | सिद्ध साहित्य | किताब महल, इलाहाबाद 1968 |
| 54. | भारद्वाज दिनेशचन्द्र | भारतीय संस्कृति का इतिहास | 1962 |
| 55. | मुहम्मद फारुख खां (अनु) | कुरआन, मजीद | मक्तबा अलरुखनाथ, रामपुर (उ०प्र०) 1980 |
| 56. | मदन मोहन सिंह (डा०) | बुद्धकालीन समाज और धर्म | |
| 57. | माचवे, प्रभाकर (डा०) | हिन्दी और मराठी का निर्गुण संत काव्य | |
| 58. | मिश्र, कन्हैया, लाल (संपा) | मनुस्मृति | मुरादाबाद हिमालय बुक डिपो 1927 |
| 59. | मिश्र जय राम | श्री गुरु ग्रन्थ दर्शन | इलाहाबाद 1960 |
| 60. | रघुनाथ सिंह (एम.पी.) | विश्व के धर्म पर्वर्तक | ज्ञान मंडल लिमिटिड, बनारस 1956 |
| 61. | रघुनाथ सिंह | बुद्ध कथा | हिन्दी प्रचारक संस्थान, वाराणसी 1969 |
| 62. | राघव, रांगेय (डा०) | गोरखनाथ और उनका युग | |
| 63. | राधाकृष्णन | धर्म और समाज | राजपाल एण्ड संनसज, दिल्ली 1960 |
| 64. | –वही– | धर्म तुलनात्मक दृष्टि में | 1969 |
| 65. | –वही– | भारतीय दर्शन (दो भाग) | राजपाल एण्ड संनसज 1966 |
| 66. | रामजी लाल (डा०) | कबीर दर्शन | लखनऊ 1962 |
| 67. | राहुल सांकुलयालन | दर्शन दिग्दर्शन | किताब महल इलाहाबाद, 1980 |
| 68. | –वही– | दीध निकाय | |
| 69. | –वही– | इस्लाम धर्म की रूपरेखा | |
| 70. | –वही– | वनिय पिटक | |
| 71. | ललनदास, चन्द्रावती | स्त्रियों की स्थिति | विद्या विचार, देहरादून |

| | | | |
|---|---|---|---|
| 72. | वशिष्ठ रामशरण | वेदार्थ विज्ञान | नई सड़क, दिल्ली |
| 73. | वर्मा, महादेवी | श्रृंखला की कड़िया | भारतीय भंडार इलाहाबाद, 1950 |
| 74. | वर्मा, रामकुमार | हिन्दी साहित्य का आलोचनात्मक इतिहास | डा० रामनारायणलाल, 1964 |
| 75. | वर्मा, वीरेन्द्र | हिन्दी साहित्य कोष | |
| 76. | वर्मा, श्री सांवलिया | बिहारी लाल | विश्व धर्म दर्शन |
| 77. | वाहिद प्रवीण (अनुवादक आनन्दप्रकाश जैन) | नारी, विवाह और सदाचार | |
| 78. | विनोद, बैजनाथ सिंह | भारतीय जीवन की समाजवादी समीक्षा | |
| 79. | विवेकानन्द स्वामी | भारतीय नारी | छटा संस्करण श्री रामकृष्ण आश्रम, नागपुर |
| 80. | वेदालंकार, हरिदत्त | भारत का सांस्कृतिक इतिहास | आत्मा राम एण्ड सनंसज, दिल्ली, 1952 |
| 81. | –वही– | हिन्दु परिवार मीमांसा | बंगाली बावा |
| 82. | बृजरानी देवी, एम.ए. | पातंजल योगसूत्र | ईस्ट रुड़की पुना 1948 |
| 83. | सत्येन्द्र | मध्ययुगीन हिन्दी साहित्य का लोकतात्विक अध्ययन | विनोद पुस्तक मंदिर, आगरा |
| 84. | सहगल, मनमोहन (डा०) | संत काव्य का दार्शनिक विश्लेषण | चण्डीगढ़ 1965 |
| 85. | –वही– | संत काव्य में परोक्षसत्ता का स्वरूप | |
| 86. | –वही– | गुरु ग्रन्थ साहिब एक सांस्कृतिक सर्वेक्षण | |
| 87. | वर्मा, हरिचन्द्र वंश लाल | कबीर और गुरु नानक के विशेष संदर्भ में हिन्दी निर्गुण साहित्य के प्रेरणा स्रोत | |
| 88. | गजानंन शर्मा (डा०) | प्राचीन भारतीय साहित्य में नारी | |

89. गजानन शर्मा (डा०) — भक्तिकालीन काव्य में नारी — रचना प्रकाशन इलाहाबाद, 1959

90. शर्मा, लालसा प्रसाद — भारत के वीर विदुषी स्त्रियां — पुस्तक मंदिर मथुरा 1970

91. श्याम सुन्दर दास — कबीर ग्रन्थावली — नागरी प्रचारिणी सभा, कांशी, 1959

92. शरतचन्द्र — नारी का मूल्य

93. शंकराचार्य — गोरख का सिद्धान्त संग्रह

94. शास्त्री, शिवराज (डा०) — ऋग्वैदिक काल में पारिवारिक सम्बन्ध

95. शुक्ल, रामचन्द्र — हिन्दी साहित्य का इतिहास — नागरीय प्रचारिणी सभा, प्रयाग, 1968

96. सूरजी, वलभ्भदास, — वैदिक सम्पत्ति — कच्छकुरल बम्बई, 1931

97. तिगुणायत, गोबिन्द (डा०) — कबीर की विचारधारा — साहित्य निकेतन कानपुर, 1957

98. त्रिपाठी, चन्द्रवलि — भारतीय समाज में नारी आदर्शों का विकास


## पत्रिकाएं


कल्याण — नारी अंक, गीता प्रैस गोरखपुर

परमार्थ — गुरु महिमा अंक

मनन — जुलाई, 1977

